ੴ
ਸਤਿਗੁਰ ਪ੍ਰਸਾਦਿ॥

# ਜੀਵਨ ਗਾਥਾ
# ਗੁਰੂ ਨਾਨਕ ਸਾਹਿਬ ਜੀ
# ਬੇਬੇ ਨਾਨਕੀ
# ਅਤੇ ਮਾਤਾ ਨਾਨਕੀ ਜੀ

ਡਾ. ਹਰਭਜਨ ਸਿੰਘ ਸੇਖੋਂ, ਦਾਖਾ
ਡਾ. ਕਰਮਦੀਪ ਕੌਰ

## ਸਮਰਪਣ

ਦੀਨ ਦੁਨੀ ਦੇ ਸ਼ਹਿਨਸ਼ਾਹ ਗੁਰੂ ਨਾਨਕ ਸਾਹਿਬ ਦੀ ਦੇ 550 ਸਾਲਾ ਪ੍ਰਕਾਸ਼ ਪੁਰਬ ਦੇ ਮਹਾਨ ਉਤਸਵ ਦੇ ਸਮੇਂ ਸਮੂਹ ਨਾਨਕ ਨਾਮ ਲੇਵਾ ਅਨਿੰਨ ਸਿੱਖ ਸੇਵਕਾਂ ਦੀ ਸੇਵਾ ਵਿੱਚ ਗੁਰੂ ਫ਼ਲਸਫ਼ੇ ਨੂੰ ਸਮਝਣ ਦਾ ਇੱਕ ਨਿਮਾਣਾ ਜਿਹਾ ਉਪਰਾਲਾ।

# ਤਤਕਰਾ

# ਮੁੱਖ ਬੰਦ

ਇਹ ਗੱਲ ਲਿਖਦਿਆਂ ਮੈਨੂੰ ਬਹੁਤ ਖੁਸ਼ੀ, ਬਹੁਤ ਹੈਰਾਨੀ ਅਤੇ ਬਹੁਤ ਗੌਰਵ ਪ੍ਰਾਪਤ ਹੋ ਰਿਹਾ ਹੈ ਕਿ ਡਾਕਟਰ ਹਰਭਜਨ ਸਿੰਘ ਸੇਖੋਂ ਸਾਹਿਬ ਨੇ ਨੌਕਰੀ ਤੋਂ ਰੀਟਾਇਰ ਹੋ ਕੇ, ਕਬੀਲਦਾਰੀ ਦੀਆਂ ਤਮਾਮ ਜ਼ਿੰਮੇਵਾਰੀਆਂ ਸਹੀ ਢੰਗ ਨਾਲ ਨਿਭਾ ਕੇ ਇਹ ਤੇ੍ਰਵੀਂ ਪੁਸਤਕ ਲਿਖ ਦਿੱਤੀ ਹੈ ਅਤੇ ਅਗਲੀ ਪੁਸਤਕ ਲਿਖਣ ਦਾ ਨਿਸ਼ਾਨਾ ਸਾਧੀ ਬੈਠੇ ਹਨ। ਇਸ ਉਮਰੇ ਤਨ ਅਤੇ ਮਨ ਦੋਵੇਂ ਕਮਜ਼ੋਰ ਹੋ ਜਾਂਦੇ ਹਨ, ਸੁਸਤੀ ਅਤੇ ਘੌਲ ਪਹਿਰਾ ਦੇਣ ਲੱਗ ਪੈਂਦੀ ਹੈ। ਪਰ ਪ੍ਰਮਾਤਮਾ ਨੇ ਸੇਖੋਂ ਸਾਹਿਬ 'ਤੇ ਭਾਰੀ ਮਿਹਰਾਂ ਕੀਤੀਆਂ ਹੋਈਆਂ ਹਨ ਅਤੇ ਉਹ ਉੱਦਮ ਕਰ ਕੇ ਹਰ ਸਾਲ ਕੋਈ ਅਣਗੌਲਿਆ ਵਿਸ਼ਾ ਲੱਭ ਕੇ ਖੋਜਾਰਥਕ ਸ਼ੈਲੀ ਵਿੱਚ ਵਧੀਆ ਲੇਖਣੀ ਲਿਖਣ ਵਿੱਚ ਲੀਨ ਹਨ।

ਹਥਲੀ ਪੁਸਤਕ 'ਜੀਵਨ ਗਾਥਾ ਗੁਰੂ ਨਾਨਕ ਸਾਹਿਬ ਜੀ ਬੇਬੇ ਨਾਨਕੀ ਅਤੇ ਮਾਤਾ ਨਾਨਕੀ ਜੀ' ਇੱਕ ਵਿਲੱਖਣ ਉਪਰਾਲਾ ਹੈ। ਗੁਰੂ ਨਾਨਕ ਸਾਹਿਬ ਜੀ ਦਾ ਸਮੁੱਚਾ ਜੀਵਨ ਤਰਕ ਦੀ ਤੱਕੜੀ 'ਤੇ ਤੁਲਿਆ ਹੈ ਪਰ ਇੱਕ ਗੱਲ ਸੰਸਾਰ ਦੇ ਲੋਕਾਂ ਲਈ ਖ਼ਾਸ ਅਹਿਮੀਅਤ ਰੱਖਦੀ ਹੈ ਕਿ ਬਚਪਨ ਵਿੱਚ ਮਦਰੱਸੇ (ਸਕੂਲ) ਜਾ ਕੇ ਪਾਂਧੇ ਨੂੰ ਉਹ ਸਵਾਲ ਪੁੱਛਣੇ ਜਿਨ੍ਹਾਂ ਦਾ ਉਸ ਉਮਰੇ ਕਿਸੇ ਨੂੰ ਖਿਆਲ ਹੀ ਨਹੀਂ ਹੁੰਦਾ, ਬਚਪਨ ਦੇ ਕੌਤਕ ਬੜੇ ਨਿਰਾਲੇ ਹੋਣੇ, ਜਨੇਊ ਕੈਸਾ ਹੋਵੇ, ਉਸ ਦਾ ਮੰਤਵ ਪੰਡਿਤ ਨੂੰ ਤਰਕ ਨਾਲ ਸਮਝਾਉਣਾ, ਨਵਾਬ ਕਾਜੀ ਨੂੰ ਨਮਾਜ ਕਰਨ ਦਾ ਸਹੀ ਢੰਗ ਦੱਸਣਾ, ਮਰਦਾਨੇ ਨੂੰ ਰਬਾਬ ਦੀਆਂ ਸੁਰਾਂ ਨਾਲ ਸੁਰ ਹੋ ਕੇ ਅਤੇ ਗੁਰਬਾਣੀ ਗਾਇਨ ਅਸਚਰਜਮਈ ਖੇਡਾਂ ਹਨ। ਮੋਦੀਖਾਨੇ ਦੀ ਕਾਰ ਸਮੇਂ ਗਰੀਬਾਂ ਦੀ ਮੱਦਦ, ਈਮਾਨਦਾਰੀ ਦੇ ਜਲਵੇ, ਹੱਥੀਂ ਕਿਰਤ ਦੀਆਂ ਬਰਕਤਾਂ, ਗ੍ਰਹਿਸਤ ਮਾਰਗ ਨੂੰ ਤਰਜ਼ੀਹ ਦੇਣੀ, ਸਿੱਖ ਮੱਤ ਦਾ ਨਿਰਮਾਣ, ਸਿੱਖ ਪੰਥ ਦੀ ਜ਼ਰੂਰਤ, ਹਿੰਦੂ ਮੁਸਲਮ ਧਰਮਾਂ ਦੀਆਂ ਕੁਰੀਤੀਆਂ, ਆਰਥਿਕ ਨਾ ਬਰਾਬਰੀ ਦੇ ਨੁਕਸਾਨ, ਧਾੜਵੀਆਂ ਦੇ ਜਬਰ, ਹਕੂਮਤੀ ਬੇਇਨਸਾਫੀਆਂ, ਅੰਨ੍ਹੇ ਬੋਲੇ ਕਾਨੂੰਨ, ਚਾਰ ਉਦਾਸੀਆਂ ਦਾ ਸਫ਼ਰ ਅਤੇ ਸਿੱਟੇ, ਔਰਤ ਮਰਦ ਬਰਾਬਰੀ, ਸਹੀ ਕਿਰਤ, ਲੰਗਰ, ਸੰਗਤ, ਪੰਗਤ, ਇੱਕ ਪ੍ਰਭੂ ਦੀ ਮਨੌਤ, ਵੰਡ ਛਕਣਾ ਦੇ ਅਰਥ ਅੰਨ੍ਹਿਆਂ, ਬੋਲਿਆਂ ਅਤੇ ਬੌਰਿਆਂ ਲਈ ਪਥ ਪ੍ਰਦਰਸ਼ਕ ਸਨ ਅਤੇ ਹੁਣ ਵੀ ਹਨ ਅਤੇ ਵਸਦੀ ਦੁਨੀਆਂ ਤੱਕ ਰਹਿਣਗੇ। ਲੋਕਾਈ ਨੂੰ ਗੁਮਰਾਹ ਕਰਨ ਵਾਲੇ ਅਨੇਕਾਂ ਦੰਭੀਆਂ, ਪਾਖੰਡੀਆਂ, ਚੰਡਾਲਾਂ, ਸ਼ੈਤਾਨਾਂ ਅਤੇ ਹੈਵਾਨਾਂ ਦੇ ਦੰਭ ਪਾਖੰਡ ਦਾ ਭਾਂਡਾ ਲੋਕਾਂ ਦੇ ਸਾਮ੍ਹਣੇ ਉਦਾਸੀਆਂ ਸਮੇਂ ਇੰਝ ਭੰਨਿਆਂ :

**ਭੂਮੀਏ ਚੋਰ ਤੇ ਦੇਵ ਲੂਤ ਦਾ, ਕੱਟਿਆ ਦਿਲੋਂ ਗਰੂਰ ਗਿਆ।**
**ਕੌਡਾ ਰਾਕਸ਼ ਰਿੱਝਦਾ ਭੁੱਜਦਾ, ਬਣ ਸਾਵਣ ਦੀ ਭੂਰ ਗਿਆ।**
**ਪੱਥਰ-ਦਿਲ ਸੀ ਵਲੀ ਕੰਧਾਰੀ, ਜੀ ਮੋਤੀ ਬਣ ਮਨੂਰ ਗਿਆ।**
**ਕਲਜੁਗ ਕਾਂ ਤੋਂ ਹੰਸ ਬਣ ਗਿਆ, ਕੱਟਿਆ ਕਿਧਰ ਗਰੂਰ ਗਿਆ।**
**ਚੜ੍ਹ ਕੇ ਉਹ ਦੇ ਨਾਮ ਦੀ ਬੇੜੀ, ਪਾਪੀਆਂ ਦਾ ਲੰਘ ਪੂਰ ਗਿਆ।**

੧੯ ਨਾਨਕ ਦਾ ਮੰਤ੍ਰ, ਵੰਡ ਨੇਰ੍ਹਿਆਂ ਨੂੰ ਨੂਰ ਗਿਆ।

ਬੇਬੇ ਨਾਨਕੀ ਜੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਭੈਣ ਜੀ ਸਨ। ਗੁਰੂ ਸਾਹਿਬ ਦੇ ਬਚਪਨ ਅਤੇ ਜਵਾਨੀ ਦਾ ਬਹੁਤ ਹਿੱਸਾ ਭੈਣ ਜੀ ਦੀ ਨਿੱਘੀ ਸੰਗਤ ਵਿੱਚ ਬਤੀਤ ਹੋਇਆ ਤੇ ਉਨ੍ਹਾਂ ਨਾਨਕ ਜੀ ਦੀ ਹਰ ਔਖੀ ਘੜੀ ਵਿੱਚ ਵਧੀਆ ਸਾਥ ਦਿੱਤਾ। ਏਥੋਂ ਤੱਕ ਕਿ ਮੋਦੀਖਾਨੇ ਦੀ ਨੌਕਰੀ ਅਤੇ ਵਿਆਹ ਪਿੱਛੋਂ ਮਾਤਾ ਸੁਲੱਖਣੀ ਜੀ ਨੂੰ ਸੁਲਤਾਨਪੁਰ ਰਹਿੰਦਿਆਂ ਹਰ ਮੱਦਦ ਦੇਣੀ, ਪਿਆਰੇ ਭਤੀਜਿਆਂ ਸ੍ਰੀ ਚੰਦ ਅਤੇ ਲਖਮੀ ਦਾਸ ਨੂੰ ਪੂਰੇ ਲਾਡ ਲਡਾਉਣ, ਉਦਾਸੀਆਂ ਸਮੇਂ ਪੂਰੇ ਪਰਿਵਾਰ ਦੀ ਹਰ ਲੋੜ ਪੂਰੀ ਕਰਨੀ ਮਨੁੱਖੀ ਰਿਸ਼ਤਿਆਂ ਵਿੱਚ ਸੁਹਿਰਦਤਾ ਦੀ ਮਿਸਾਲ ਹੈ।

ਸੱਤਵਾਂ ਅਧਿਆਇ ਮਾਤਾ ਨਾਨਕੀ ਜੀ ਅੱਤ ਲੋੜੀਂਦਾ ਚੈਪਟਰ ਹੈ। ਬਹੁਤ ਸਾਰੇ ਲੋਕਾਂ ਨੂੰ ਮਾਤਾ ਨਾਨਕੀ ਜੀ ਅਤੇ ਬੇਬੇ ਨਾਨਕੀ ਜੀ ਇੱਕੋ ਹੀ ਹੋਣ ਦਾ ਭੁਲੇਖਾ ਸੀ। ਡਾਕਟਰ ਸੇਖੋਂ ਨੇ ਇਹ ਖੋਜ ਭਰਿਆ ਚੈਪਟਰ ਲਿਖ ਕੇ ਸਿੱਖ ਜਗਤ ਦੇ ਬਹੁਤ ਸਾਰੇ ਲੋਕਾਂ ਨੂੰ ਜਾਣੂ ਕਰਾਇਆ ਹੈ ਕਿ ਸਿੱਖ ਇਤਿਹਾਸ ਵਿੱਚ ਮਾਤਾ ਨਾਨਕੀ ਜੀ ਬਹੁਤ ਹੀ ਭਾਗ ਭਰੀ, ਸਤਵੰਤੀ, ਧਾਰਮਿਕ ਅਕੀਦਿਆਂ ਵਾਲੀ ਅਤੇ ਬਹੁਤ ਹੀ ਦਲੇਰ ਸ਼ਖਸੀਅਤ ਸਨ। ਆਪ ਗੁਰੂ ਅਰਜਨ ਦੇਵ ਜੀ ਦੀ ਨੂੰਹ, ਗੁਰੂ ਹਰਿ ਗੋਬਿੰਦ ਜੀ ਦੇ ਸੁਪਤਨੀ, ਗੁਰੂ ਤੇਗ ਬਹਾਦਰ ਜੀ ਦੇ ਮਾਤਾ, ਮਾਤਾ ਗੁਜਰੀ ਜੀ ਦੀ ਸੱਸ, ਗੁਰੂ ਗੋਬਿੰਦ ਸਿੰਘ ਜੀ ਦੀ ਦਾਦੀ ਅਤੇ ਚਾਰ ਸਾਹਿਬਜਾਦਿਆਂ ਦੇ ਪੜਦਾਦੀ ਸਨ।ਅੱਠਵੇਂ ਅਧਿਆਇ ਵਿੱਚ ਇਸ ਸ਼ਤਾਬਦੀ ਦੀ ਸਮੀਖਿਆ ਕੀਤੀ ਗਈ ਹੈ।

ਹਥਲੀ ਪੁਸਤਕ ਤਮਾਮ ਇਤਿਹਾਸਕ ਪ੍ਰਸਥਿਤੀਆਂ ਦੇ ਭੇਦ ਖੋਲ੍ਹਦੀ ਹੋਈ ਉਸ ਸਮੇਂ ਦੇ ਧਾਰਮਿਕ, ਸੱਭਿਆਚਾਰਕ, ਆਰਥਿਕ ਅਤੇ ਲੋਕ ਜੀਵਨ ਵਿੱਚ ਗੁਰੂ ਨਾਨਕ ਦੀ ਬਾਣੀ ਦੇ ਅਹਿਮ ਚਮਤਕਾਰੀ ਕ੍ਰਿਸ਼ਮਿਆਂ ਦੇ ਪ੍ਰਭਾਵਾਂ ਦਾ ਲੰਬਾ ਚਿੱਠਾ ਪੇਸ਼ ਕਰਦੀ ਹੈ। ਲਿਖਤ ਦੀ ਬੋਲੀ ਠੇਠ, ਸਰਲ ਅਤੇ ਮੁਹਾਵਰੇਦਾਰ ਪੰਜਾਬੀ ਹੈ। ਵਿਸ਼ੇਸ਼ਣ ਜੜਤਾਂ ਵਿੱਚ ਢੁੱਕਵੀਂ ਅਤੇ ਰਿਦਮੀ ਪੇਸ਼ਕਾਰੀ ਪੁਸਤਕ ਵਿਚਲੀ ਉਤਸੁਕਤਾ ਨੂੰ ਚਾਰ ਚੰਦ ਲਾਉਂਦੀ ਹੈ। ਵਿਸ਼ਾ ਅਤੇ ਆਸ਼ਾ ਕਮਾਲ ਦਾ ਹੈ, ਇਤਿਹਾਸਕ ਹੈ ਤੇ ਸ਼ੈਲੀ ਚੁੰਬਕੀ ਅੰਦਾਜ਼ ਰੱਖਦੀ ਹੈ। ਅੰਤ ਵਿੱਚ ਮੈਂ ਡਾਕਟਰ ਸੇਖੋਂ ਸਾਹਿਬ ਅਤੇ ਡਾਕਟਰ ਕਰਮਦੀਪ ਕੌਰ ਨੂੰ ਇਸ ਵਡਮੁੱਲੀ ਰਚਨਾ ਰਚਣ 'ਤੇ ਲੱਖ ਲੱਖ ਵਧਾਈ ਦਿੰਦਾ ਹਾਂ।

ਧੰਨਵਾਦ ਸਹਿਤ।

ਮਿਤੀ 1.11.2019

**ਸੁਰਜੀਤ ਸਿੰਘ,**
ਸਾਬਕਾ ਮੁੱਖੀ, ਪੰਜਾਬੀ ਵਿਭਾਗ,
ਗੁਰੂ ਨਾਨਕ ਨੈਸ਼ਨਲ ਕਾਲਜ,
ਨਕੋਦਰ (ਜਲੰਧਰ)

# ਦੋ ਸ਼ਬਦ

ਡਾ: ਹਰਭਜਨ ਸਿੰਘ ਸੇਖੋਂ ਦੀ ਸੇਵਾ ਮੁਕਤੀ ਤੋਂ ਬਾਅਦ 13ਵੀਂ ਪੁਸਤਕ ਹੈ। ਜੋ ਇਸ ਗੱਲ ਦਾ ਸਬੂਤ ਹੈ ਕਿ ਸਿਰਫ਼ ਸਰਕਾਰੀ ਕੰਮ ਕਾਜ ਤੋਂ ਸੇਵਾ ਮੁਕਤੀ ਹੈ ਨਾ ਕਿ ਖੋਜ ਕਾਰਜ ਤੋਂ। ਬੱਸ ਫਰਕ ਸਿਰਫ਼ ਇਹਨਾਂ ਹੈ ਕਿ ਹੁਣ ਖੇਤਰ ਬਦਲ ਗਿਆ ਹੈ, ਪਹਿਲਾਂ ਉਹਨਾਂ ਦਾ ਖੋਜ ਖੇਤਰ ਸਿਰਫ਼ ਖੇਤੀਬਾੜੀ ਦੇ ਵਿਗਿਆਨਿਕ ਤੌਰ ਤਰੀਕਿਆਂ ਦੀ ਲੱਭਤ ਸੀ ਅਤੇ ਵਿਸਰ ਰਹੇ ਇਤਿਹਾਸਕ ਅਤੇ ਹੁਣ ਇਤਿਹਾਸ ਦੇ ਅਣਗੌਲੇ ਤੱਥਾਂ ਦੀ ਲੱਭਤ ਕਰਨਾ ਹੈ। ਇਸੇ ਲੱਭਤ ਕਾਰਜ ਦੀ ਕੜੀ ਇਹ ਹੱਥਲੀ ਪੁਸਤਕ ਬਣਦੀ ਹੈ।

ਹੱਥਲੀ ਪੁਸਤਕ "ਜੀਵਨ ਗਾਥਾ ਗੁਰੂ ਨਾਨਕ ਸਾਹਿਬ ਜੀ, ਬੇਬੇ ਨਾਨਕੀ ਜੀ ਅਤੇ ਮਾਤਾ ਨਾਨਕੀ ਜੀ" ਇੱਕ ਵਿਲੱਖਣ ਉਪਰਾਲਾ ਹੈ। ਜਦੋਂ ਪੂਰੀ ਦੁਨੀਆਂ ਵਿੱਚ ਗੁਰੂ ਨਾਨਕ ਸਾਹਿਬ ਦੇ 550ਵੇਂ ਜਨਮ ਵਰ੍ਹੇ ਨੂੰ ਮਨਾਇਆ ਜਾ ਰਿਹਾ ਹੈ ਤਾਂ ਉਸ ਵੇਲੇ ਦੋ ਸਿਰੜੀ ਖੋਜਾਂ ਰਚੀਆਂ ਦੀ ਅਜਿਹੀ ਖੋਜ ਵੀ ਇੱਕ ਸੱਚਾ ਸੁੱਚਾ ਪਰਿਮਾਣ ਬਣ ਨਿਬੜਦੀ ਹੈ।ਇਸ ਖੋਜ ਕਾਰਜ ਵਿੱਚ ਡਾ: ਸੇਖੋਂ ਦੀ ਸਹਾਇਕ ਖੋਜਾਰਥੀ ਡਾ: ਕਰਮਦੀਪ ਕੌਰ ਦਾ ਤਜਰਬਾ ਭਾਵੇਂ ਡਾ: ਸੇਖੋਂ ਜਿੰਨ੍ਹਾਂ ਨਹੀਂ ਹੈ ਪ੍ਰੰਤੂ ਸਾਹਿਤ ਪੜ੍ਹਨ ਲਿਖਣ ਦੀਆਂ ਆਧੁਨਿਕ ਵਿਗਿਆਨਿਕ ਵਿਧੀਆਂ ਅਤੇ ਇਤਿਹਾਸ ਦੀ ਪੁਨਰ ਲੇਖਵੀ ਦੇ ਤਰਕਮਈ ਜ਼ਾਵੀਏ ਨਾਲ ਡੂੰਘੀ ਸਾਂਝ ਰੱਖਦੀ ਹੈ।

ਇਹਨਾਂ ਦੋਹਾਂ ਵਿਦਵਾਨਾਂ ਦੀ ਹੱਥਲੀ ਪੁਸਤਕ  ਗੁਰੂ ਨਾਨਕ ਸਾਹਿਬ ਦੇ ਜੀਵਨ ਦੇ ਉਹਨਾਂ ਅਣਗੌਲੇ ਤੱਥਾਂ ਨੂੰ ਸਾਹਮਣੇ ਲੈ ਕੇ ਆਉਂਦੀ ਹੈ ਅਤੇ ਜਿਨਹਾਂ ਤੱਥਾਂ ਬਾਰੇ ਕੁਝ ਭਰਮ ਭੁਲੇਖੇ ਪਏ ਹੋਏ ਹਨ, ਉਹਨਾਂ ਨੂੰ ਦੂਰ ਕਰਦੀ ਹੈ ਜਿਸ ਤਰ੍ਹਾਂ ਇਸ ਪੁਸਤਕ ਦੇ ਅਧਿਆਇ ਸੱਤਵੇਂ ਵਿੱਚ ਬੇਬੇ  ਨਾਨਕੀ ਅਤੇ ਮਾਤਾ ਨਾਨਕੀ ਜੀ ਦੋਹਾਂ ਨੂੰ ਉਹਨਾਂ ਦੀਆਂ ਅਲੱਗ ਅਲੱਗ ਵਿਲੱਖਣ ਸ਼ਖਸੀਅਤਾਂ ਵਿੱਚ ਉਜਾਗਰ ਕੀਤਾ ਗਿਆ ਹੈ।ਆਮ ਤੌਰ ਤੇ ਬੇਬੇ ਨਾਨਕੀ ਅਤੇ ਮਾਤਾ ਨਾਨਕੀ ਜੀ ਨੂੰ ਇਕ ਹੀ ਸਮਝਿਆ ਜਾ ਰਿਹਾ ਹੈ। ਜਦੋਂ ਕਿ ਬੇਬੇ ਨਾਨਕੀ ਜੀ ਤਾਂ ਜਿਵੇਂ ਸਭ ਜਾਣਦੇ ਹਾਂ ਕਿ ਗੁਰੂ ਨਾਨਕ ਜੀ ਦੇ ਭੈਣ ਸਨ। ਪ੍ਰੰਤੂ ਮਾਤਾ ਨਾਨਕੀ ਜੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਸੁਪਤਨੀ ਸਨ। ਸੋ ਇਹਨਾਂ ਦੇ ਨਾਮ ਨੂੰ ਅਲੱਗ-ਅਲੱਗ ਕਰਕੇ ਸਮਝਣ ਲਈ ਸਹੀ ਅਰਥਾਂ ਤੋਂ ਜਾਣੂ ਕਰਵਾਉਣਾ  ਅਜਿਹੇ ਖੋਜਾਰਥੀਆਂ ਦੀ ਖੋਜ ਦਾ ਸਿੱਟਾ ਹੋ ਸਕਦਾ ਹੈ।

ਇਸ ਤਰ੍ਹਾਂ ਇਹ ਪੁਸਤਕ ਵੱਖ-ਵੱਖ ਇਤਿਹਾਸਕ ਪ੍ਰਸਥਿਤੀਆਂ ਦੇ ਭੇਦ ਖੋਲ੍ਹਦੀ ਹੈ ।ਗੁਰੂ ਨਾਨਕ ਸਾਹਿਬ ਜੀ ਦੇ ਸਮਕਾਲੀ ਜੀਵਨ ਦੀਆਂ ਰਾਜਨੀਤਕ ਰਵਾਇਤਾਂ, ਸੱਭਿਆਚਾਰਕ ਮਿੱਥਾਂ, ਧਾਰਮਿਕ ਮਨੌਤਾਂ ਅਤੇ ਆਰਥਿਕ ਮੁਹਰਿਆਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਪ੍ਰਦਾਨ ਕਰਦੀ ਹੈ।

ਪੁਸਤਕ ਵਿੱਚ ਖੋਜੀ ਵਿਦਵਾਨਾਂ ਦੀ ਭਾਸ਼ਾ ਮੁਹਾਵਰੇਦਾਰ, ਠੇਠ ਪੰਜਾਬੀ, ਬਗੈਰ ਕਿਸੇ ਧਾਰਮਿਕ ਉਲਾਰ ਦੇ ਤਰਕਮਈ ਹੈ, ਇਤਿਹਾਸਕ ਵਿਸ਼ਲੇਸ਼ਣ ਹੈ ਪ੍ਰੰਤੂ ਬਗੈਰ ਬੇਲੋੜ ਵਿਸਥਾਰ ਦੇ ਹੈ। ਪੁਸਤਕ ਪੜ੍ਹਦਿਆਂ ਕਦੀ ਵੀ ਅਕੇਵਾਂ ਮਹਿਸੂਸ ਨਹੀਂ ਹੁੰਦਾ। ਛੋਟੇ-ਛੋਟੇ ਵਾਕਾਂ ਦੀ ਲੜੀ ਪਰੋਈ ਪੁਸਤਕ ਸਿੱਖ ਇਤਿਹਾਸ ਵਿੱਚ ਇੱਕ ਨਵੀਂ ਛਾਪ ਛੱਡੇਗੀ।

ਮੈਂ ਇਸ ਪੁਸਤਕ ਦੇ ਲਈ ਦੋ ਸ਼ਬਦ ਲਿਖਦਿਆਂ ਮਾਣ ਮਹਿਸੂਸ ਕਰਦਾ ਹਾਂ ਅਤੇ ਦੋਨਾਂ ਹੀ ਵਿਦਵਾਨਾਂ ਨੂੰ ਮੁਬਾਰਕਬਾਦ ਦਿੰਦਾ ਹਾਂ।

ਆਮੀਨ।

**ਪ੍ਰੋ: ਹਰਜੀਤ ਸਿੰਘ**
ਗੁਰੂ ਤੇਗ ਬਹਾਦਰ ਨੈਸ਼ਨਲ ਕਾਲਜ,
ਦਾਖਾ।

# ਭੂਮਿਕਾ

ਗੁਰੂ ਨਾਨਕ ਸਾਹਿਬ ਵੱਲੋਂ ਸਾਜਿਆ ਨਿਵਾਜਿਆ ਸਿੱਖ ਪੰਥ ਜਿੱਥੇ ਬਹੁਤ ਹੀ ਨਵੀਨ, ਨਾਦੀ, ਵਿਸਮਾਦੀ ਅਤੇ ਵਿਲੱਖਣ ਹੈ ਉਥੇ ਇਸ ਦਾ ਇਤਿਹਾਸ ਵੀ ਬੜਾ ਨਿਰਾਲਾ, ਅਜ਼ਬ ਅਤੇ ਗਜਬ ਦਾ ਹੈ। ਇਹ ਹੋਵੇ ਵੀ ਕਿਉਂ ਨਾ ਕਿਉਂਕਿ ਇਸ ਦੀ ਰੂਪ-ਰੇਖਾ, ਚਿਤਰਣ ਅਤੇ ਨਿਸ਼ਾਨ ਦੇਹੀ ਇਲਾਹੀ ਜੋਤ ਗੁਰੂ ਬਾਬੇ ਨਾਨਕ ਨੇ ਤਿਆਰ ਕੀਤੀ। ਗੁਰੂ ਜੀ ਦੇ ਸਮੇਂ ਦਾ ਇਤਿਹਾਸ ਜੁਗ-ਗਰਦੀ, ਬੁਰਛਾ-ਗਰਦੀ ਅਤੇ ਕੂੜ-ਗਰਦੀ ਨਾਲ ਭਰਪੂਰ ਸੀ। ਉਸ ਸਮੇਂ ਦੇ ਜਾਂ ਉਸ ਤੋਂ ਪਹਿਲਾਂ ਦੇ ਚਿੰਤਕ ਜਾਂ ਆਪਣੇ ਆਪ ਨੂੰ ਧਰਮੀ ਅਖਵਾਉਣ ਵਾਲਿਆਂ ਨੇ ਲੋਕਾਈ ਨੂੰ ਸੱਚ ਦਾ ਮਾਰਗ ਨਾ ਦਰਸਾਇਆ। ਉਨ੍ਹਾਂ ਦੀਆਂ ਕਮਜ਼ੋਰੀਆਂ, ਗਲਤ ਅਕੀਦਿਆਂ ਅਤੇ ਤਿਆਗ ਰੂਪੀ ਭਾਵਨਾਵਾਂ ਨੇ ਹਿੰਦੁਸਤਾਨੀਆਂ ਨੂੰ ਗੁਲਾਮ ਬਣਾ ਦਿੱਤਾ। ਗੁਰੂ ਜੀ ਨੇ ਐਸੀ ਸੋਚ ‘ਤੇ ਟਿੱਪਣੀ ਕਰਦਿਆਂ ਉਚਾਰਿਆ :

**ਨਾਨਕ ਅਉਗਣ ਜੇਤੜੇ ਤੇਤੇ ਗਲੀ ਜੰਜੀਰ॥**
**ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥(੫੯੫)**

ਕਲਿਜੁਗ ਦੇ ਇਸ ਅਗਿਆਨਤਾ ਵਾਲੇ ਹਨੇਰੇ ਨੂੰ ਦੂਰ ਕਰਨ ਲਈ ਸਾਜਨਹਾਰ ਪ੍ਰਭੂ ਨੇ ਗੁਰੂ ਨਾਨਕ ਸਾਹਿਬ ਨੂੰ ਧਰਤੀ ‘ਤੇ ਪ੍ਰਗਟ ਕੀਤਾ। ਭਾਈ ਗੁਰਦਾਸ ਜੀ ਨੇ, ਪਹਿਲੀ ਵਾਰ ਪਾਉੜੀ ੨੭ ਵਿੱਚ ਉਚਾਰਿਆ:

**ਗੁਰਮੁਖ ਕਲਿ ਵਿਚ ਪਰਗਟ ਹੋਆ॥**

ਗੁਰੂ ਪਾਤਸ਼ਾਹ ਨੇ ਮਨੁੱਖਤਾ ਦੇ ਦਿਲਾਂ ’ਚੋਂ ਔਗੁਣ ਦੂਰ ਕਰ ਉਨ੍ਹਾਂ ਨੂੰ ਚੰਗੇ ਗੁਣਾਂ ਨਾਲ ਸ਼ਿੰਗਾਰਿਆ। ਸਮੇਂ ਦੇ ਪਾਪੀ ਰਾਜਿਆਂ ਅਤੇ ਉਨ੍ਹਾਂ ਦੇ ਮੁਕੱਦਮਾਂ ਨੂੰ ਵੰਗਾਰਿਆ ਅਤੇ ਲਲਕਾਰਿਆ ਕਿ ਉਹ ਪਾਪ ਕਰਨ ਤੋਂ ਬਾਜ ਆ ਜਾਣ ਨਹੀਂ ਤਾਂ ਧਰਮਰਾਜ ਦੀ ਚੱਕੀ ਵਿੱਚ ਦਾਣਿਆਂ ਦੀ ਤਰ੍ਹਾਂ ਪੀਸੇ ਜਾਉਂਗੇ। ਫਿਰ ਹਾਲ-ਦੁਹਾਈ ਪਾਉਂਦਿਆਂ ਅਤੇ ਰੋਂਦੇ ਕਰਲਾਉਂਦਿਆਂ ਨੂੰ ਕਿਸੇ ਗੁਰ-ਪੀਰ ਨੇ ਨਹੀਂ ਛਡਾਉਣਾ। ਸਤਿਗੁਰਾਂ ਦੇ ਅਣਿਆਲੇ ਅਤੇ ਅਮੋਲਕ ਬੋਲ ਸੁਣ ਧਰਮੀ ਪਾਖੰਡੀ ਲੋਕ ਇੰਵ ਲੁਕ ਗਏ ਜਿਵੇਂ ਸੂਰਜ ਦੀ ਰੋਸ਼ਨੀ ਤੱਕ ਹਨੇਰੇ ਵਿੱਚ ਉੱਲੂ ਲੁੱਕ ਛਿਪ ਜਾਂਦਾ ਹੈ। ਗੁਰੂ ਸਾਹਿਬ ਦਾ ਮਿਸ਼ਨ ਲੋਕਾਈ ਨੂੰ ਅਕਾਲ ਪੁਰਖ ਨਾਲ ਜੋੜ ਕੇ ਆਜ਼ਾਦ ਅਤੇ ਆਨੰਦਮਈ ਜੀਵਨ ਬਿਤਾਉਣ, ਜੀਵਨ ਦ੍ਰਿਸ਼ਟੀ, ਜੀਵਨ ਜੁਗਤ ਅਤੇ ਜੀਵਨ ਜਾਂਚ ਸਿਖਾ ਮਨੁੱਖਾ ਜੀਵਨ ਸਫ਼ਲ ਬਣਾਉਣਾ ਸੀ। ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਬੰਦਾ ਗੁਰੂ ਦਾ ਉਪਦੇਸ਼ ਮੰਨ ਉਸ ’ਤੇ ਅਮਲ ਕਰੇ। ਸ਼ੁੱਭ ਅਮਲ ਉਹ ਹਨ ਜਿਨ੍ਹਾਂ ਵਿੱਚ ਆਚਰਨ ਤੇ ਕਥਨੀ-ਕਰਨੀ ਦੀ ਪਰਪੱਕਤਾ ਹੋਵੇ। ਸ਼ੁਭ ਅਮਲ ਦਾ ਪੂਰਨ ਮਤਲਬ ਹੈ ਸੱਚਾ ਆਚਾਰ ਅਤੇ ਸੱਚਾ ਕਿਰਦਾਰ। ਇਹ ਗੁਣ ਪੂਰਨ ਸਿੱਖ ਦਾ ਪ੍ਰਗਟਾਵਾ ਕਰਦੇ ਹਨ।

ਪੂਰਨ ਸਿੱਖ ਨੂੰ ਗੁਰੂ ਸਾਹਿਬ ਨੇ ਗੁਰਮੁਖ ਪਦ ਨਾਲ ਬਿਆਨਿਆ ਹੈ। ਗੁਰਮੁਖ ਹਮੇਸ਼ਾ ਗੁਰ ਸੇਵਾ 'ਚ ਰਹਿੰਦਾ ਹੈ, ਨਿਮਕੇ ਚੱਲਦਾ ਹੈ, ਮਿੱਠਾ ਬੋਲਦਾ ਹੈ, ਦੂਜਿਆਂ ਦਾ ਭਲਾ ਲੋੜਦਾ ਹੈ, ਪ੍ਰੇਮ ਨਾਲ ਸਾਧ ਸੰਗਤ ਕਰਦਾ ਹੈ, ਸ਼ਬਦ ਸੂਰਤ ਵਿੱਚ ਲੀਨ ਹੁੰਦਾ ਹੈ ਅਤੇ ਨਿਮਾਣਾ ਬਣ ਪ੍ਰਭੂ ਦੀ ਦਰਗਾਹ ਵਿੱਚ ਮਾਣ ਪਾਉਂਦਾ ਹੈ। ਗੁਰਬਾਣੀ ਦੇ ਬੋਲ ਹਨ:

**ਗੁਰਮੁਖਿ ਲਾਹਾ ਲੈ ਗਏ ਮਨਮੁਖਿ ਚਲੇ ਮੂਲੁ ਗਵਾਇ ਜੀਓ॥ (੭੪)**

ਗੁਰੂ ਨਾਨਕ ਸਾਹਿਬ ਨੇ ਗੰਭੀਰ ਸਮੱਸਿਆਵਾਂ, ਉਲਝਣਾ ਅਤੇ ਗੁੰਝਣਾ ਦੇ ਕਾਲ ਅੰਦਰ ਮਨੁੱਖਤਾ ਨੂੰ ਆਤਮਿਕ ਬਲ ਰਾਹੀਂ ਨਵੀਂ ਰੋਸ਼ਨੀ ਪ੍ਰਦਾਨ ਕਰ ਸਿੱਧੇ, ਸਰਲ ਅਤੇ ਸੱਚ ਦੇ ਰਾਸਤੇ 'ਤੇ ਤੋਰਿਆ। ਮਿਸਟਰ ਕਨਿੰਘਮ ਦੇ ਸ਼ਬਦ ਹਨ, 'ਇਹ ਸੇਹਰਾ ਗੁਰੂ ਨਾਨਕ ਦੇਵ ਜੀ ਦੇ ਸਿਰ ਹੀ ਸਜਿਆ ਕਿ ਉਹ ਸੁਧਾਰ ਦੇ ਸੱਚੇ ਅਤੇ ਸਹੀ ਸਿਧਾਤਾਂ ਦਾ ਅਨੁਭਵ ਕਰਨ ਅਤੇ ਅਜਿਹੀਆਂ ਨੀਹਾਂ ਰੱਖਣ ਜਿਸ ਤੋਂ ਉਹਨਾਂ ਦੇ ਜਾਂਨਸ਼ੀਨ ਗੁਰੂ ਗੋਬਿੰਦ ਸਿੰਘ ਸਾਹਿਬ-ਨਵੀਂ ਕੌਮੀਅਤ ਦੀ ਉਸਾਰੀ ਕਰ ਸਕਣ। ਗੁਰੂ ਨਾਨਕ ਨੇ ਆਪਣੇ ਸਿੱਖਾਂ ਨੂੰ ਉਨ੍ਹਾਂ ਗਲਤੀਆਂ ਤੋਂ ਬਚਾ ਲਿਆ ਜਿਨ੍ਹਾਂ ਨਾਲ ਭਾਰਤ ਵਾਸੀ ਸਦੀਆਂ ਤੋਂ ਸ਼ਿਕਾਰ ਹੁੰਦੇ ਆ ਰਹੇ ਹਨ। ਗੁਰੂ ਸਾਹਿਬ ਨੇ ਸਿੱਖਾਂ ਨੂੰ ਪ੍ਰਭੂ ਭਗਤੀ ਤੇ ਪਵਿੱਤਰ ਆਚਰਨ ਦੀ ਸਿੱਖਿਆ ਦੇ ਕੇ ਇਉਂ ਉਹ ਆਪਣੇ ਸਿੱਧੇ ਸਾਦੇ, ਸੁਤੰਤਰ, ਬੇਤੁਅਸਤ ਢੰਗ ਰਾਹੀਂ ਅਤੇ ਬੇਕਾਰ ਰੀਤਾਂ ਰਸਮਾਂ ਤੋਂ ਆਜ਼ਾਦ ਕਰਾ ਸ਼ਰਧਾਲੂਆਂ ਦਾ ਸੋਹਣਾ ਪੰਥ ਸਜਾ ਗਏ।

ਗੁਰੂ ਦੀ ਮਹਿਮਾ ਬਿਆਨ ਕਰਨੀ ਬਹੁਤ ਹੀ ਕਠਨ ਬਾਤ ਹੈ।ਗੁਰਬਾਣੀ ਦਾ ਕਥਨ ਹੈ 'ਗੁਰੁ ਪਰਮੇਸਰੁ ਏਕੋ ਜਾਣੁ'॥ਭਾਵ ਗੁਰੂ ਅਤੇ ਪਰਮੇਸਰ ਵਿੱਚ ਕੋਈ ਅੰਤਰ ਨਹੀਂ ਹੈ। ਜਿਵੇਂ ਪਰਮੇਸਰ ਸਰਬ ਸ਼ਕਤੀਮਾਨ, ਆਗਾਧ, ਅਗਮ ਅਤੇ ਅਸੀਮ ਹੈ ਤਿਵੇਂ ਗੁਰੂ ਵੀ ਐਸੇ ਗੁਣਾਂ ਦਾ ਮਾਲਕ ਹੈ। ਗੁਰੂ ਪਾਤਸ਼ਾਹ ਫਰਮਾਉਂਦੇ ਹਨ ਜੇਕਰ ਅਸੀਂ ਸਾਰੇ ਬ੍ਰਹਿਮੰਡ ਨੂੰ ਕਾਗਜ਼ ਬਣਾ ਲਈਏ, ਸਾਰੀ ਬਨਸਪਤੀ ਦੀਆਂ ਕਲਮਾਂ ਘੜ ਲਈਏ, ਸਾਰੇ ਸਮੁੰਦਰਾਂ ਦੇ ਪਾਣੀ ਦੀ ਸਿਆਹੀ ਬਣਾ ਲਈਏ ਅਤੇ ਸਾਡੀ ਕਲਮ ਹਵਾ ਦੇ ਤੇਜ਼ਮਈ ਵੇਗ ਵਾਂਗ ਚਲੇ ਤਾਂ ਵੀ ਪ੍ਰਭੂ ਦੇ ਗੁਣ ਲਿਖਣੇ ਅਸੰਭਵ ਹਨ। ਗੁਰਬਾਣੀ ਦੇ ਬਚਨ ਹਨ:

**ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ॥**
**ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ॥ (੪੫੮)**

ਪਿਆਰਾ ਸਿੰਘ ਪਦਮ ਲਿਖਦੇ ਹਨ ਕਿ ਗੁਰੂ ਨਾਨਕ ਦੀ ਚਲਾਈ ਸਿੱਖ ਲਹਿਰ ਦੀ ਖੂਬਸੂਰਤੀ ਤੇ ਮਹਾਨਤਾ ਹੈ ਕਿ ਇਹ ਦਸ ਪਰਮ ਮਹਾਂ ਪੁਰਸ਼ਾਂ ਦੀ ਅਗਵਾਈ ਹੇਠ ਆਖੰਡ ਚੱਲੀ ਤੇ ਨਰੋਏ ਰਾਹ ਕਾਇਮ ਕੀਤੇ। ਆਮ ਤੌਰ ਤੇ ਲਹਿਰਾਂ ਪਾਣੀ ਦੇ ਉਬਾਲ ਵਾਂਗ ਉਠਦੀਆਂ ਹਨ ਤੇ ਛੇਤੀ ਦਬਦੀਆਂ ਰਹੀਆਂ ਹਨ ਪਰ ਇਹ ਵਡਿਆਈ

ਗੁਰੂ ਨਾਨਕਧਾਰਾ ਨੂੰ ਹੀ ਪ੍ਰਾਪਤ ਹੈ ਕਿ ਦੋ ਸੌ ਵਰ੍ਹੇ ਆਖੰਡ ਰਹਿ ਕੇ ਇਸ ਨੇ ਹਿੰਦ ਉੱਤੇ ਸਥਾਈ ਪ੍ਰਭਾਵ ਪਾਏ।

ਸੰਸਾਰ ਦੇ ਅੰਦਰ ਇਹ ਪਹਿਲੀ ਅਤੇ ਇੱਕੋ ਇੱਕ ਮਿਸਾਲ ਹੈ ਕਿ ਗੁਰੂ ਨਾਨਕ ਜੋਤ ਦਸ ਜਾਮਿਆਂ 'ਚ ਹੁੰਦੀ ਹੋਈ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਸਮਾ ਜੁੱਗੋ ਜੁੱਗ ਅਟੱਲ ਹੋ ਗਈ। ਗੁਰੂ ਸਾਹਿਬ ਨੇ 'ਰਾਜ ਜੋਗ' ਮਾਣ (ਭਾਵ ਇੱਕ ਰੱਬ ਦੀ ਪ੍ਰੀਤੀ ਕੀਤੀ) ਲੋਕਾਈ ਨੂੰ ਐਸੇ ਰਾਜ ਭਾਗ ਦੇ ਰਾਜੇ ਬਣਨ ਲਈ ਪ੍ਰੇਰਿਆ ਤਾਂ ਹੀ ਤੁਸੀਂ ਸੰਸਾਰ ਅੰਦਰ 'ਹਲੇਮੀ ਰਾਜ' (ਜਿੱਥੇ ਸਭ ਸੁਖੀ ਹੋਣ, ਬਰਾਬਰਤਾ ਹੋਵੇ ਅਤੇ ਸਰਬੱਤ ਦਾ ਭਲਾ ਮੰਗਿਆ ਜਾਵੇ) ਪੈਦਾ ਕਰ ਸਕਦੇ ਹੋਂ। ਪਰ ਐਸਾ ਰਾਜ ਧਰਮ ਦੀ ਕਿਰਤ, ਪ੍ਰਭੂ ਨਾਮ ਜਪਣ ਅਤੇ ਵੰਡ ਛਕਣ ਦੇ ਅਸੂਲਾਂ ਨਾਲ ਹੀ ਸੰਭਵ ਹੋ ਸਕਦਾ ਹੈ। ਸ੍ਵੈਮਾਨ, ਸੇਵਾ, ਸਹਿਜ, ਸੰਤੋਖ ਅਤੇ ਸਿਦਕ ਇਸ ਸੱਭਿਆਚਾਰ ਦੇ ਸਿਰਮੌਰ ਅੰਗ ਹਨ। ਹਰ ਸਿੱਖ ਦਾ ਇਹ ਫਰਜ਼ ਹੈ ਕਿ ਉਹ ਗੁਰੂ ਜੀ ਦੇ ਲਾਏ ਬਗੀਚੇ ਨੂੰ ਹਮੇਸ਼ਾ ਲਈ ਹਰਾ ਭਰਾ ਰੱਖੇ। ਅੱਜ ਲੋੜ ਹੈ ਸਿੱਖ ਇਤਿਹਾਸ ਨੂੰ ਪੜ੍ਹਨ ਦੀ ਤਾਂ ਕਿ ਅਸੀਂ ਆਪਣੇ ਗੁਰੂਆਂ ਤੇ ਪੁਰਖਿਆਂ ਦੀਆਂ ਕੀਤੀਆਂ ਘਾਲਣਾਂ ਦੀ ਪਾਲਣਾ ਕਰ ਕੇ ਸਿੱਖੀ ਦੇ ਗੌਰਵਮਈ ਵਿਰਸੇ ਦੀ ਆਨ ਅਤੇ ਸ਼ਾਨ ਕਾਇਮ ਰੱਖੀਏ। ਗੁਰੂ ਪੰਚਮ ਪਾਤਸ਼ਾਹ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਸਾਹਿਬ ਜੀ ਦੇ ਵਾਰ ਗਉੜੀ ਅੰਦਰ ਸ਼ਬਦ ਹਨ:

**ਜਿਸ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ॥**
**ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ॥**
**ਹੋਇ ਸਗਲਿ ਕੀ ਰੇਣੁਕਾ ਹਰਿ ਸੰਗਿ ਸਮਾਵਉ॥**
**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥**
**ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ॥(੩੨੨)**

ਕਵੀ ਨਜ਼ੀਰ ਅਕਬਰਬਾਦੀ ਦੇ ਸ਼ਬਦ ਹਨ:

**ਹੈ ਕਹਿਤੇ ਨਾਨਕ ਸ਼ਾਹ ਜਿਨਹੇ ਵਹ ਪੂਰੇ ਹੈ ਆਗਾਹ ਗੁਰੂ।**
**ਵਹ ਕਾਮਿਲ ਰਹਬਰ  ਜਗ ਮੇਂ ਹੈ ਯੂੰ ਰੋਸ਼ਨ ਜੈਸੇ ਮਾਹਗੁਰੂ।**
**ਇਸ ਬਖਸ਼ਿਸ਼ ਕੇ ਇਸ ਅਜ਼ਮਤ ਕੇ ਹੈਂ ਬਾਬਾ ਨਾਨਕ ਸ਼ਾਹ ਗੁਰੂ।**
**ਸਬ ਸੀਸ ਨਿਵਾ ਅਰਦਾਸ ਕਰੋ ਔਰ ਹਰਦਮ ਬੋਲੋ ਵਾਹ ਗੁਰੂ।**

ਇਸ ਪੁਸਤਕ ਅੰਦਰ ਸਿੱਖ ਕੌਮ ਦੀਆਂ ਮਹਾਨ ਔਰਤਾਂ ਬੇਬੇ ਨਾਨਕੀ ਜੀ ਤੇ ਮਾਤਾ ਨਾਨਕੀ ਜੀ ਦੇ ਅਦਭੁੱਤ ਕਾਰਨਾਮਿਆਂ ਦਾ ਜਿਕਰ ਵੀ ਛੇਵੇਂ ਅਤੇ ਸੱਤਵੇਂ ਅਧਿਆਇ ਵਿੱਚ ਕ੍ਰਮਵਾਰ ਕੀਤਾ ਹੈ ਕਿਉਂਕਿ ਇਨ੍ਹਾਂ ਬਾਰੇ ਇਤਿਹਾਸਕਾਰਾਂ ਨੇ ਘੱਟ ਹੀ ਲਿਖਿਆ ਹੈ। ਅੱਠਵੇਂ ਅਧਿਆਇ ਵਿੱਚ 550 ਸਾਲਾ ਸ਼ਤਾਬਦੀ ਦੀ ਸਮੀਖਿਆ ਕੀਤੀ ਗਈ ਹੈ।

ਪ੍ਰੋਫ਼ੈਸਰ ਸਰਦਾਰ ਸੁਰਜੀਤ ਸਿੰਘ ਦੇ ਅਸੀਂ ਅਤੀ ਧੰਨਵਾਦੀ ਹਾਂ ਜਿਨ੍ਹਾਂ ਇਸ ਪੁਸਤਕ ਦੇ ਖਰੜੇ ਨੂੰ ਬਹੁਤ ਹੀ ਮਿਹਨਤ ਨਾਲ ਪੜ੍ਹ ਕੇ ਵਡਮੁੱਲੇ ਸ਼ਬਦ ਲਿਖ ਕੇ ਮੁੱਖ ਬੰਦ ਕਲਮਬੰਦ ਕੀਤਾ ਹੈ। ਪ੍ਰੋਫ਼ੈਸਰ ਹਰਜੀਤ ਸਿੰਘ ਦਾ ਵੀ ਬਹੁਤ ਧੰਨਵਾਦ ਜਿਨ੍ਹਾਂ ਇਸ ਪੁਸਤਕ ਸੰਬੰਧੀ ਆਪਣੇ ਵਿਚਾਰ ਅੰਕਿਤ ਕੀਤੇ ਹਨ। ਦਾਸ ਆਪਣੇ ਪਿਤਾ ਸਰਦਾਰ ਗੁਰਦੇਵ ਸਿੰਘ ਅਤੇ ਮਾਤਾ ਭਗਵਾਨ ਕੌਰ ਦਾ ਅਤੀ ਰਿਣੀ ਹੈ ਜਿਨ੍ਹਾਂ ਸੰਸਾਰਕ ਪੜ੍ਹਾਈ ਦੇ ਨਾਲ਼ ਨਾਲ਼ ਅਧਿਆਤਮਕ ਪੜ੍ਹਾਈ ਲਈ ਵੀ ਜੀਵਨ ਭਰ ਸਹੀ ਸੇਧ ਦਿੱਤੀ। ਦਾਸ ਆਪਣੀ ਪਤਨੀ ਰਾਜਿੰਦਰਪਾਲ ਕੌਰ ਦਾ ਵੀ ਬਹੁਤ ਹੀ ਸ਼ੁਕਰ ਗੁਜ਼ਾਰ ਹੈ ਜਿਸ ਨੇ ਇਸ ਲੇਖਣੀ ਨੂੰ ਪੜ੍ਹ ਕੇ ਕਾਫ਼ੀ ਸੋਧਾਂ ਕੀਤੀਆਂ ਅਤੇ ਇਸ ਨੂੰ ਹੋਰ ਦਿਲਕਸ਼ ਬਣਾਉਣ ਲਈ ਸੁਝਾਅ ਦਿੱਤੇ। ਅਸੀਂ ਸਰਲਾ ਰਾਣੀ ਦੇ ਵੀ ਧੰਨਵਾਦੀ ਹਾਂ ਜਿਸ ਨੇ ਇਸ ਖਰੜੇ ਨੂੰ ਬੜੀ ਰੀਝ ਨਾਲ ਸਮੇਂ ਸਿਰ ਟਾਈਪ ਕੀਤਾ।

ਅਸੀਂ ਪ੍ਰਭੂ ਵੱਲੋਂ ਬਖਸ਼ੀ ਤੁੱਛ ਬੁੱਧੀ ਅਨੁਸਾਰ ਵੱਖੋ-ਵੱਖ ਸਰੋਤਾਂ ਨੂੰ ਪੜ੍ਹ ਅਤੇ ਘੋਖ ਕੇ ਇਸ ਲੇਖਣੀ ਨੂੰ ਸੰਪੂਰਨ ਕੀਤਾ ਹੈ। ਇਸ ਵਿੱਚ ਸਰਲ ਅਤੇ ਆਮ ਬੋਲੀ ਵਾਲੇ ਸ਼ਬਦ ਅੰਕਿਤ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਕਿ ਪਾਠਕ ਹਰ ਵਿਸ਼ੇ ਨੂੰ ਆਸਾਨੀ ਨਾਲ ਸਮਝ ਸਕਣ। ਆਸ ਕਰਦੇ ਹਾਂ ਕਿ ਪਾਠਕ ਜਨ ਇਸ ਪੁਸਤਕ ਨੂੰ ਪੜ੍ਹ ਕੇ ਚੰਗਾ ਗਿਆਨ ਪ੍ਰਾਪਤ ਕਰਨਗੇ ਅਤੇ ਗੁਰੂ ਸਾਹਿਬ ਦੇ ਜੀਵਨ ਬਾਰੇ ਜਾਣ ਸਕਣਗੇ।

ਧੰਨਵਾਦ ਸਹਿਤ।

ਦਾਸ

**ਹਰਭਜਨ ਸਿੰਘ ਸੇਖੋਂ (ਰੀਟਾਇਰਡ),**

ਸਾਬਕਾ ਪ੍ਰੋਫ਼ੈਸਰ ਤੇ ਇੰਚਾਰਜ਼ ਦਾਲ ਸੈਕਸ਼ਨ,

ਪੰਜਾਬ ਖੇਤੀਬਾੜੀ ਯੂਨੀਵਰਸਿਟੀ,

ਲੁਧਿਆਣਾ।

ਮਿਤੀ : 7-1-2020

**ਡਾ. ਕਰਮਦੀਪ ਕੌਰ**,

ਸਨਮਤੀ ਸਰਕਾਰੀ ਸਾਇੰਸ ਅਤੇ

ਖੋਜ ਕਾਲਜ, ਜਗਰਾਉਂ,

ਲੁਧਿਆਣਾ।

# ਅਧਿਆਇ 1

# ਗੁਰ ਨਾਨਕ ਜਗ ਮਾਹਿੰ ਪਠਾਯਾ

ਜਗਤ ਦਾ ਕਰਤਾ ਅਕਾਲ ਪੁਰਖ ਜਦੋਂ ਦੇਖਦਾ ਹੈ ਕਿ ਦੁਨੀਆਂ ਅੰਦਰ ਪਾਪ, ਜ਼ੁਲਮ, ਪਾਖੰਡ ਜੋਰ ਫੜ ਗਏ ਹਨ। ਚਾਰੇ ਪਾਸੇ ਹਾਹਾਕਾਰ ਮੱਚੀ ਹੋਈ ਹੈ, ਕੂੜ ਪ੍ਰਧਾਨ ਹੋਣ ਕਰ ਕੇ ਸੱਚ ਰੂਪੀ ਚੰਦਰਮਾ ਛਿਪ ਗਿਆ ਹੈ, ਨੇਕੀ ਧਰਮ ਅਤੇ ਦਇਆ ਦਾ ਸੂਰਜ ਡੁੱਬਦਾ ਜਾਂਦਾ ਹੈ। ਹੋਰ ਤਾਂ ਹੋਰ ਆਪਣੇ ਆਪ ਨੂੰ ਧਰਮੀ ਅਖਵਾਉਣ ਵਾਲੇ ਬੰਦੇ ਭੋਲੀ ਭਾਲੀ ਲੋਕਾਈ ਨੂੰ ਜਾਤਾਂ ‘ਚ ਵੰਡ ਰਹੇ ਹਨ, ਊਚ-ਨੀਚ ਦਾ ਢੰਡੋਰਾ ਪਿੱਟ ਰਹੇ ਹਨ, ਪਾਖੰਡੀ ਲੋਕ ਵਹਿਮਾਂ-ਭਰਮਾਂ ‘ਚ ਪਾ ਲੁੱਟ ਮਚਾ ਰਹੇ ਹਨ ਅਤੇ ਬਾਹਰੀ ਹਮਲਾਵਰਾਂ ਨੇ ਗੁਲਾਮੀ ਵਿੱਚ ਜਕੜ ਦਿੱਤਾ ਹੈ। ਇਨ੍ਹਾਂ ਤੋਂ ਇਲਾਵਾ ਰਿੱਧੀਆਂ, ਨਿੱਧੀਆਂ ਅਤੇ ਸਿੱਧੀਆਂ ਦੇ ਮਾਲਕ ਅਖਵਾਉਣ ਵਾਲੇ ਆਪਣੀਆਂ ਜ਼ਿੰਮੇਵਾਰੀਆਂ ਤੋਂ ਭੱਜ ਰਹੇ ਹਨ ਤਾਂ ਉਹ ਦੁੱਖਾਂ ‘ਚ ਪਈ ਰੋਂਦੀ ਕੁਰਲਾਉਂਦੀ ਮਾਨਵਤਾ ਨੂੰ ਤੱਕ ਸੁਧਾਰ ਲਈ ਕਿਸੇ ਰਹਿਬਰ ਨੂੰ ਧਰਤ ਸੁਹਾਵੀ ‘ਤੇ ਭੇਜਦਾ ਹੈ।

ਸਰਬ ਸ਼ਕਤੀਮਾਨ ਜੀਵਨ ਦਾਤੇ ਨੇ ਜਗਤ-ਜਲੰਦੇ ਨੂੰ ਤਾਰਨ ਅਤੇ ਠਾਰਨ ਲਈ ਪੰਦਰਵੀਂ ਸਦੀ ਦੇ ਛੇਵੇਂ ਦਹਾਕੇ ਦੇ ਨੌਵੇਂ ਸਾਲ ਸੰਨ 1469 ਈਸਵੀ (ਬਿਕਰਮੀ 1526) ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਅੱਧੀ ਰਾਤ ਬੀਤੀ ‘ਤੇ ਇੱਕ ਘੜੀ ਪਿੱਛੋਂ ਰਾਇ ਭੋਇ ਦੀ ਤਲਵੰਡੀ, ਜਿਲ੍ਹਾ ਸ਼ੇਖੂਪੁਰਾ (ਨਨਕਾਣਾ ਸਾਹਿਬ) ਜੋ ਅੱਜ ਕਲ੍ਹ ਪਾਕਿਸਤਾਨ ਵਿੱਚ ਹੈ ਵਿਖੇ ਮਾਤਾ ਤ੍ਰਿਪਤਾ ਦੀ ਕੁੱਖੋਂ ਮਹਿਤਾ ਕਾਲੂ ਜੀ ਦੇ ਗ੍ਰਹਿ ਗੁਰੂ ਨਾਨਕ ਦੇਵ ਜੀ ਬੇਦੀ ਕੁੱਲ ਦੇ ਭੂਸ਼ਣ ਨੂੰ ਪ੍ਰਕਾਸ਼ਮਾਨ ਕੀਤਾ। ਭਾਈ ਬਾਲੇ ਵਾਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਦੇ ਪੰਨਾ 4 ‘ਤੇ ਸ਼ਬਦ ਹਨ, ‘ਸੰਮਤ 1526 ਕਤੱਕ ਦੀ ਪੂਰਨਮਾਸ਼ੀ ਨੂੰ ਨਾਨਕ ਜੀ ਜਨਮ ਲੀਤਾ, ਇੱਕ ਘੜੀ ਉਤੇ ਅਧੀ ਰਾਤ ਬੀਤੀ।

ਭਾਈ ਸੇਵਾ ਸਿੰਘ ਨੇ ਕਬਿੱਤ ਸਵੱਯੇ ਭਾਈ ਗੁਰਦਾਸ ਜੀ ਸਟੀਕ (345) ਵਿੱਚ ਸਤਿ ਸਰੂਪ ਪਾਰਬ੍ਰਹਮ ਕਾ ਰੂਪ) ਪ੍ਰਕਾਸ਼ ਸਤਿਗੁਰੂ ਨਾਨਕ ਦੇਵ ਜੀ ਇੰਞ ਅੰਕਿਤ ਕੀਤਾ ਹੈ। ਸਵੱਯੇ ਭਾਈ ਗੁਰਦਾਸ ਜੀ ਦੇ ਸ਼ਬਦ ਹਨ:

‘ਕਾਰਤਕ ਮਾਸ ਰੁਤਿ ਸਰਦ ਪੂਰਨਮਾਸ਼ੀ, ਆਠ ਜਾਮ ਸਾਠ ਘਰੀ ਆਜ ਤੇਰੀ ਬਾਰੀ ਹੈ’। ਅਰਥ (ਕੱਤਕ ਪੂਰਨਮਾਸ਼ੀ ਦੇ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ। ਹੇ ਗੁਰਮੁਖ ਸਖੀ! ਇਹ ਸ਼ੁੱਭ ਸਮਾਂ ਪ੍ਰੀਤਮ ਸਤਿਗੁਰੂ ਦੇ ਮਿਲਾਪ ਦਾ ਹੈ। ਇਨ੍ਹਾਂ ਅੱਠਾਂ ਪਹਿਰਾਂ ਅਤੇ ਸੱਠਾਂ ਘੜੀਆਂ ਅੰਦਰ ਪ੍ਰਿਆ-ਪ੍ਰੀਤਮ ਦੇ ਮਿਲਾਪ ਲਈ ਤੇਰੀ ਬਾਰੀ ਹੈ।

ਮਿਹਰਬਾਨ ਵਾਲੀ ਜਨਮਸਾਖੀ ਅੰਦਰ ਇੰਞ ਦਰਜ਼ ਹੈ:

**‘ਕਲਿਯੁਗ ਵਿਚਿ ਬਾਬਾ ਨਾਨਕ ਹੋਇ ਜਨਮਿਆ ਪਾਰਬ੍ਰਹਿਮ ਕਾ ਨਿਜੁ ਭਗਤ। ਸਤਿਗੁਰ ਪ੍ਰਸਾਦਿ।ਸੰਮਤੁ ੧੫੨੬ ਬਾਬਾ ਨਾਨਕ ਜਨਮਿਆ। ਵੈਸਾਖ ਮਾਹਿ ਤ੍ਰਿਤੀਆ, ਚਾਨਣੀ ਰਾਤਿ ਅੰਮ੍ਰਿਤ ਵੇਲਾ ਪਹਰਿ ਰਾਤਿ ਰਹਿੰਦੀ ਕੁ ਜਨਮਿਆ।‘**

ਪਰ ਮਿਹਰਬਾਨ ਵਾਲੀ ਜਨਮਸਾਖੀ ਨੂੰ ਸਿੱਖ ਪੰਥ ਨੇ ਨਹੀਂ ਸਵੀਕਾਰਿਆ ਕਿਉਂਕਿ ਉਸ ਨੂੰ ਅਤੇ ਉਸ ਦੇ ਪਿਤਾ ਪ੍ਰਿਥੀ ਚੰਦ ਨੂੰ ਗੁਰ ਗੱਦੀ ਨਾ ਮਿਲਣ ਕਾਰਨ ਉਹ ਗੁਰੂ ਘਰ ਦਾ ਵਿਰੋਧੀ ਸੀ। ਡਾਕਟਰ ਅਨੁਰਾਗ ਸਿੰਘ ਅਨੁਸਾਰ ਉਸ ਨੇ ਇਤਿਹਾਸ ਦੀ ਰੱਦੋ ਬਦਲ ਕਾਫੀ ਕੀਤੀ ਸੀ।

ਇਸ ਤਰ੍ਹਾਂ ਇਤਿਹਾਸਕਾਰ ਗੁਰੂ ਨਾਨਕ ਦੇ ਪ੍ਰਕਾਸ਼ ਸੰਬੰਧੀ ਵੱਖ ਵੱਖ ਸਮਾਂ ਲਿਖ ਰਹੇ ਹਨ। ਬਹੁਤੇ ਲਿਖਾਰੀ ਜਨਮ ਤਾਰੀਕ 15 ਅਪ੍ਰੈਲ 1469 ਵਰਨਣ ਕਰਦੇ ਹਨ। ਅਸਲ ਵਿੱਚ ਸਮੇਂ ਸਮੇਂ ‘ਤੇ ਤਾਰੀਕਾਂ ਵੀ ਬਦਲਦੀਆਂ ਰਹੀਆਂ ਹਨ ਜਿਵੇਂ ਇੰਗਲੈਂਡ ਵਿਖੇ 1759 ਵਿੱਚ ਗਰੇਗੋਰੀਅਲ ਕੈਲੰਡਰ ਵਿੱਚ ਤਬਦੀਲੀ ਕੀਤੀ ਗਈ ਸੀ। 2 ਸਤੰਬਰ 1759 ਤੋਂ ਅਗਲੇ ਦਿਨ 14 ਸਤੰਬਰ 1759 ਕਰ ਦਿੱਤਾ ਗਿਆ ਕਿਉਂਕਿ ਇਹ ਸਾਲ ਗਿਣਤੀ ਮਿਣਤੀ ਦੇ ਹਿਸਾਬ ਨਾਲ 354 ਦਿਨ ਦਾ ਸੀ। ਇੰਞ ਇਸ ਵਿੱਚ 12 ਦਿਨ ਜੋੜ ਦਿੱਤੇ ਗਏ ਸਨ। ਸਾਡੇ ਪੁਰਖ ਲੰਬੇ ਸਮੇਂ ਤੋਂ ਗੁਰੂ ਨਾਨਕ ਜੀ ਦਾ ਪ੍ਰਕਾਸ਼ ਪੁਰਬ ਹਰ ਸਾਲ ਕੱਤਕ ਦੀ ਪੂਰਨਮਾਸ਼ੀ ਨੂੰ ਹੀ ਮਨਾਉਂਦੇ ਆ ਰਹੇ ਸਨ ਅਤੇ ਅੱਜ ਕਲ੍ਹ ਵੀ ਇਸੇ ਸਮੇਂ ਮਨਾਇਆ ਜਾ ਰਿਹਾ ਹੈ। ਸਾਨੂੰ ਦੁਬਿਧਾ ਵਿੱਚ ਪੈਣ ਦੀ ਲੋੜ ਨਹੀਂ। ਗੁਰੂ ਤਾਂ ਹਮੇਸ਼ਾ ਸਾਡੇ ਅੰਗ ਸੰਗ ਹੈ ਅਤੇ ਹਾਜ਼ਰ ਨਾਜ਼ਰ ਹੈ। ਮੁੱਖ ਨਿਸ਼ਾਨਾ ਤਾਂ ਗੁਰੂ ਪ੍ਰਤੀ ਪਿਆਰ, ਸ਼ਰਧਾ ਅਤੇ ਸਤਿਕਾਰ ਦਾ ਹੋਣਾ ਚਾਹੀਦਾ ਹੈ।

ਨਵ ਜਨਮੇ ਪੁੱਤਰ ਦੀਆਂ ਪਰਿਵਾਰ ਨੂੰ ਵਧਾਈਆਂ ਮਿਲਣ ਲੱਗੀਆਂ। ਰਿਸ਼ਤੇਦਾਰਾਂ, ਸਾਕ ਸੰਬੰਧੀਆਂ, ਮਿੱਤਰਾਂ, ਅਤੇ ਵੀਹੀ-ਵਿਹੜੇ ਵਾਲੇ ਬਾਲ ਨਾਨਕ ਦਾ ਜਾਹੋ-ਜਲਾਲ ਤੱਕ ਪ੍ਰੇਮ ਸਹਿਤ ਖੁਸ਼ੀਆਂ ਮਨਾ ਰਹੇ ਸਨ। ਇਸ ਨੂਰੀ ਚਿਹਰੇ ਦੀ ਖ਼ਬਰ ਸੁਣ ਲੋਕਾਈ ਤਲਵੰਡੀ ਵੱਲ ਇੰਞ ਉਮੜ ਪਈ ਅਰਥਾਤ ਖਿੱਚੀ ਗਈ ਜਿਵੇਂ ਚੰਦਰਮਾ ਦੀ ਖਿੱਚ ਕਾਰਨ ਪੂਰਨਮਾਸ਼ੀ ਵਾਲੇ ਦਿਨ ਸਮੁੰਦਰ ਵਿੱਚ ਜਵਾਰਭਾਟਾ ਆ ਜਾਂਦਾ ਹੈ। ਨਾਨਕ ਦੀ ਚਾਂਦਨੀ ਰੂਪ ਆਭਾ ਦੇਖ ਦਰਸ਼ਨ ਕਰਨ ਵਾਲਿਆਂ ਦੀਆਂ ਅੱਖਾਂ ਚੁੰਧਿਆ ਜਾਂਦੀਆਂ ਅਤੇ ਹਿਰਦੇ ਖੁਸ਼ੀ ਨਾਲ ਖਿੜ ਜਾਂਦੇ ਸਨ। ਇਸ ਤਰ੍ਹਾਂ ਸੱਚ ਦਾ ਸੂਰਜ ਉਦੈ ਹੋਣ ਨਾਲ ਸਾਰੀਆਂ ਦਿਸ਼ਾਵਾਂ ਵਿੱਚ ਰੱਬੀ ਨੂਰ ਪਸਰ ਗਿਆ ਅਤੇ ਲੋਕਾਈ ਪ੍ਰਭੂ ਦਾ ਸ਼ੁਕਰਾਨਾ ਕਰਨ ਲੱਗੀ। ਗੁਰੂ ਸਾਹਿਬ ਦੇ ਪ੍ਰਕਾਸ਼ ਬਾਰੇ ਭੱਟਾਂ ਦੇ ਬੋਲ :

**ਆਪਿ ਨਰਾਇਣੁ ਕਾਲਾ ਧਾਰਿ ਜਗ ਮਹਿ ਪਰਵਰਿਯਉ॥ (੧੩੯੫)।**

ਭਾਈ ਗੁਰਦਾਸ ਜੀ ਨੇ ਸਤਿਗੁਰਾਂ ਦੇ ਪ੍ਰਕਾਸ਼ ਸੰਬੰਧੀ ਲਿਖਿਆ ਹੈ:

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।**
**ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।**
**(ਵਾਰ ੧, ਪਉੜੀ ੨੭)**

ਸਾਰੀ ਮਨੁੱਖਤਾ ਬੋਲ ਉੱਠੀ :

**ਸੁਣੀ ਪੁਕਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਾਹਿੰ ਪਠਾਯਾ।**
**(ਵਾਰ ੧, ਪਉੜੀ ੨੩)**

ਗੁਰੂ ਨਾਨਕ ਦਾ ਅਵਤਾਰ ਬੇਦੀ ਕੁੱਲ (ਬੇਦ ਪੜ੍ਹਨ 'ਤੇ ਪੜ੍ਹਾਉਣ ਵਾਲੇ) ਵਿੱਚ ਹਿੰਦੂ ਘਰਾਣੇ ਅੰਦਰ ਹੋਇਆ। ਸਮੇਂ ਦੇ ਰੀਤੀ ਰਿਵਾਜਾਂ ਅਨੁਸਾਰ ਪਿਤਾ ਕਲਿਆਣ ਦਾਸ ਮਹਿਤਾ ਕਾਲੂ ਨੇ ਪੰਡਿਤ ਹਰਦਿਆਲ ਨੂੰ ਬੁਲਾਇਆ ਅਤੇ ਉਸ ਨੇ ਆਪਣੀ ਵਿੱਦਿਆ ਅਨੁਸਾਰ ਬਾਲ ਨਾਨਕ ਦੀ ਜਨਮ ਪੱਤ੍ਰੀ ਤਿਆਰ ਕੀਤੀ। ਪੱਤ੍ਰੀ ਦੇ ਸ਼ਬਦ ਬੜੇ ਹੀ ਦਿਲਚਸਪ ਅਤੇ ਅਲੌਕਿਕ ਹਨ:

".....ਇਹ ਵੱਡਾ ਅਵਤਾਰੀ ਪੁਰਖ ਹੈ। ਇਹ ਤੇਰੇ ਘਰ ਆਇਆ ਹੈ। ਏਡਾ ਅਵਤਾਰ ਅੱਗੇ ਕੋਈ ਨਹੀਂ ਹੋਇਆ ਹੈ। ਰਾਮ ਚੰਦ ਹੋਇਆ ਹੈ ਅਤੇ ਸ੍ਰੀ ਕ੍ਰਿਸ਼ਨ ਹੋਇਆ ਹੈ ਪਰ ਉਨ੍ਹਾਂ ਨੂੰ ਹਿੰਦੂ ਪੂਜਦੇ ਹਨ ਅਤੇ ਇਸ ਨੂੰ ਹਿੰਦੂ ਮੁਸਲਮਾਨ ਦੋਏ ਪੂਜਨਗੇ। ਇਸ ਦਾ ਨਾਉ ਧਰਤੀ ਅਕਾਸ਼ ਵਿੱਚ ਰਵਿ ਜਾਵੇਗਾ। ਵਣ ਤ੍ਰਿਣ ਨਾਨਕ ਹੀ ਨਾਨਕ ਹੋਇ ਜਾਵੇਗਾ। ਇਸ ਤਾਈਂ ਸਮੁੰਦਰ ਰਾਹ ਦੇਵੇਗਾ ਅਤੇ ਧਰਤੀ ਰਾਹ ਦੇਵੇਗੀ। ਅਰ ਅਕਾਸ਼ ਰਾਹ ਦੇਵੇਗਾ। ਇਹ ਨਿਰੰਕਾਰ ਹੀ ਜਪੇਗਾ ਅਤੇ ਇਨਸਾਨੀ ਹੋਵੇਗਾ ਅਤੇ ਕੀਤੇ ਨੂੰ ਕੀਤਾ ਜਾਣੇਗਾ ਅਤੇ ਹੋਰ ਕਿਸੇ ਨੂੰ ਜਾਣੇਗਾ ਨਹੀ ਬਿਨਾ ਪਰਮੇਸਰ। ਇਹ ਅਰਮਾਨ ਮੈਨੂੰ ਰਹਿਸੀ ਇਸ ਦਾ ਮਤਲਬ ਮੈ ਨ ਦੇਖਾਂਗਾ। ਕਿਆ ਜਾਣਾ ਮੇਰੀ ਆਰਬਲਾ ਕਿਤਨੀ ਕੁ ਹੈ। ਇਹ ਵੱਡਾ ਅਵਤਾਰੀ ਪੁਰਖ ਹੈ"। (ਜਨਮ ਸਾਖੀ ਭਾਈ ਬਾਲਾ ਪੰਨਾ 5 'ਤੇ ਲਿਖਿਆ ਹੈ)।

ਇਹ ਲਿਖਤ ਗੁਰੂ ਬਾਬੇ ਨਾਨਕ ਦੇ ਪਵਿੱਤਰ ਜੀਵਨ, ਉਨ੍ਹਾਂ ਦੇ ਅਧਿਆਤਮਕ ਮਨੋਰਥ, ਉੱਚੀ-ਸੁੱਚੀ ਸੋਚ, ਪਰਉਪਕਾਰ ਅਤੇ ਗੁਣਾਂ ਨੂੰ ਦਰਸਾਉਂਦੀ ਹੈ। ਜਿਵੇਂ ਪ੍ਰਭੂ ਦੀ ਜੋਤ ਨੂੰ ਅਤੇ ਉਸ ਦੇ ਹੁਕਮ ਨੂੰ ਜਾਣਨਾ ਤੇ ਪਛਾਣਨਾ ਮੁਸ਼ਕਿਲ ਹੈ ਤਿਵੇਂ ਗੁਰੂ ਦੇ ਗੁਣਾਂ ਅਤੇ ਕੌਤਕਾਂ ਨੂੰ ਬਿਆਨ ਕਰਨਾ ਮਨੁੱਖੀ ਸੋਚ ਤੋਂ ਬਾਹਰ ਦੀ ਗੱਲ ਹੈ। ਸੱਚ-ਮੁੱਚ ਹੀ ਗੁਰੂ ਨਾਨਕ ਨੇ ਪ੍ਰਭੂ ਦੇ ਦਿੱਤੇ ਹਰ ਆਦੇਸ਼ ਦੀ ਪਾਲਣਾ ਆਪਣੇ ਜੀਵਨ ਕਾਲ ਵਿੱਚ ਦ੍ਰਿੜਤਾ ਨਾਲ ਕੀਤੀ। ਇਸ ਲਈ ਇਤਿਹਾਸਕਾਰਾਂ ਨੇ ਉਨ੍ਹਾਂ ਦੀ ਕੀਰਤੀ, ਕਿਰਤ, ਕਰਨੀ, ਕ੍ਰਿਸ਼ਮਿਆਂ ਅਤੇ ਕ੍ਰਿਪਾ ਦ੍ਰਿਸ਼ਟੀ ਨੂੰ ਤੱਕ ਬੜੇ ਵਡਮੁੱਲੇ ਸ਼ਬਦ, ਜਾਹਰ ਪੀਰ ਜਗਤ ਗੁਰ ਬਾਬਾ, ਮੁਰਸ਼ਦ-ਏ-ਕਾਮਲ, ਮਸਤੀ ਦਾ ਨਿਮਾਜੀ, ਸੱਚ ਦਾ ਵਪਾਰੀ, ਏਕਤਾ ਤੇ ਬਰਾਬਰੀ ਦਾ ਅਲੰਬਰਦਾਰ, ਮਹਾਂ ਇਨਕਲਾਬੀ, ਗੁਰੂ ਨਾਨਕ ਸ਼ਾਹ ਫਕੀਰ, ਸੁਰ-ਸਾਂਝਾ ਦਾ ਸੌਦਾਗਰ ਬਾਬਾ ਨਾਨਕ, ਆਦਿ ਨਾਵਾਂ ਨਾਲ ਗੁਰੂ ਜੀ ਨੂੰ ਨਿਵਾਜਿਆ।

# ਨਾਨਕ ਨਾਮ ਦੀ ਮਹਿਮਾ

ਇਤਿਹਾਸਕਾਰਾਂ ਦੀਆਂ ਲਿਖਤਾਂ ਅਨੁਸਾਰ ਗੁਰੂ ਨਾਨਕ ਦੇਵ ਜੀ ਦੀ ਭੈਣ ਜੋ ਉਹਨਾਂ ਤੋਂ ਤਕਰੀਬਨ ਪੰਜ ਸਾਲ ਵੱਡੀ ਸੀ ਨਾਨਕੇ ਘਰ ਪੈਦਾ ਹੋਣ ਕਰ ਕੇ ਉਸ ਦਾ ਨਾਂ 'ਨਾਨਕੀ' ਰੱਖਿਆ ਗਿਆ। ਇਸੇ ਤਰ੍ਹਾਂ ਗੁਰੂ ਜੀ ਦੇ ਮਾਤਾ ਪਿਤਾ ਨੇ ਆਪਣੇ ਪੁੱਤਰ ਦਾ ਨਾਂ ਮਿਲਦਾ ਜੁਲਦਾ 'ਨਾਨਕ' ਰੱਖ ਦਿੱਤਾ।

ਭਾਈ ਬਾਲੇ ਵਾਲੀ ਸਾਖੀ ਪੰਨਾ 5 ਅਨੁਸਾਰ ਪੰਡਿਤ ਨੇ ਤੇਰ੍ਹਵੇਂ ਦਿਨ ਤੇ ਬਾਲਕ ਨੂੰ ਚੋਲਾ ਪਹਿਨਾ ਨਾਮ ਰੱਖਿਆ 'ਨਾਨਕ ਨਿਰੰਕਾਰੀ'। ਮਹਿਤਾ ਕਾਲੂ ਨੇ ਆਖਿਆ, "ਪੰਡਿਤ ਜੀ ਇਹ ਨਾਮ ਕਿਉਂ ਰੱਖਿਆ? ਤਾਂ ਅੱਗੋਂ ਉੱਤਰ ਮਿਲਿਆ, "ਇਹ ਅਵਤਾਰੀ ਪੁਰਸ਼ ਕਹਿਲਾਇਗਾ"।

ਮਹਾਂ ਕਵੀ ਭਾਈ ਸੰਤੋਖ ਸਿੰਘ ਨੇ ਨਾਨਕ ਸ਼ਬਦ ਦੀ ਵਿਸ਼ੇਸ਼ਤਾ ਇੰਵ ਬਿਆਨ ਕੀਤੀ ਹੈ।

**ਪ੍ਰਾਕ ਜੋ ਨਕਾਰ ਨ ਪ੍ਰਮਾਨ ਆ ਬਿਧਾਨ,**
**ਜਾਨ ਤਾਂ ਹੂ ਤੇ ਅਕਾਰ ਲੇ ਅਨਕ ਪੁਨ ਤੀਨ ਹੈ।**
**ਦੂਸਰੋ ਨਿਕਾਰ ਤੇ ਨਿਕਾਰ ਕੈ ਕਰ,**
**ਭਯੋ ਅਨ ਅਕ ਚਾਰ ਵਰਨ ਸੁ ਕੀਨ ਹੈ।**
**ਅਕ ਨਾਮ ਦੁਖ ਕੋ ਬਿਧਤ ਹੈ ਜਗਤ ਮਧ,**
**ਜਾ ਨਰ ਕੋ ਨਹੀਂ ਦੁਖ ਸਦਾ ਮੁਖ ਲੀਨ ਹੈ।**
**ਐਸੇ ਇਹ ਨਾਨਕ ਕੋ ਨਾਮ ਕੋ ਅਰਥ ਚੀਨ,**
**ਸਤਿ ਚਾ ਦਾ ਨੰਦ ਨਿਤ ਭਗਤ ਅਧੀਨ ਹੈ।**

ਭਾਵ ਨਾਨਕ ਨਾਂ ਤਿੰਨ ਅੱਖਰਾਂ (ਨ+ਅਨ+ਅਕ) ਦਾ ਸੁਮੇਲ ਹੈ। ਨ ਨੂੰ ਲੱਗੇ ਕੰਨੇ ਨੂੰ 'ਅ' ਸਮਝਣ ਨਾਲ ਸ਼ਬਦ ਅਨਕ ਬਣ ਜਾਂਦਾ ਹੈ। ਅਨਕ ਦਾ ਭਾਵ ਹੈ ਅਨੇਕ ਜਾਂ ਬਹੁਤੇ ਅਤੇ ਨ ਦਾ ਭਾਵ ਹੈ ਨਹੀਂ -ਅਰਥਾਤ ਜੋ ਅਨੇਕਤਾ ਵਿੱਚ ਵਿਸ਼ਵਾਸ਼ ਨਹੀਂ ਰੱਖਦਾ ਅਤੇ ਕੇਵਲ ਇੱਕ 'ਤੇ ਭਰੋਸਾ ਕਰਦਾ ਹੈ। ਜਿਸ ਦਾ ਨਾਮ ਲੈਣ ਨਾਲ ਦੁੱਖ ਦੂਰ ਹੋ ਜਾਂਦੇ ਹਨ ਅਤੇ ਸੁੱਖ ਮਿਲਦਾ ਹੈ ਅਤੇ ਪ੍ਰਾਣੀ ਸਦਾ ਹੀ ਆਨੰਦ ਚਿੱਤ ਰਹਿੰਦਾ ਹੈ।

ਭਾਈ ਨੰਦ ਲਾਲ ਗੋਇਆ ਦੇ ਨਾਨਕ ਪ੍ਰਤੀ ਬੋਲ ਹਨ:

**ਗੁਰੂ ਨਾਨਕ ਆਮਦ ਨਾਰਾਇਣ ਸਰੂਪ। ਹਮਨਾ ਨਿਰੰਜਨ ਨਿਰੰਕਾਰ ਰੂਪ।**

ਇੱਕ ਹੋਰ ਕਵੀ ਨਾਨਕ ਦੇ ਸ਼ਬਦਾਰਥ ਬਾਰੇ ਬਿਆਨਦਾ ਹੈ:

**ਦੋ ਨੂਨ ਨਾਮ ਪ੍ਰਕਾਰ, ਨਈਮ ਬਲ ਨਸੀਰ।**
**ਬ-ਅਲਫ ਮਿਆਨਾਂ ਅਹਦ, ਬ-ਕਾਫ ਆਖ ਕਰੀਮ ਕਬੀਰ।**

ਭਾਵ ਪਹਿਲਾ 'ਨ' ਨਈਮ (ਮੱਦਦਗਾਰ), ਦੂਜਾ 'ਨ' ਨਸੀਰ (ਦਾਤਾਂ ਦੇਣ ਵਾਲਾ), ਮਿਆਨਾਂ ਅਹਦ (ਰਖਵਾਲੀ ਕਰਨ ਵਾਲਾ) ਅਤੇ 'ਕ' ਕਰੀਮ ਕਬੀਰ (ਪ੍ਰਭੂ ਦਾ ਵੱਡਾ ਭਗਤ) ਨਾਨਕ ਸ਼ਬਦ ਦੀ ਵਿਸ਼ੇਸ਼ਤਾ ਦਰਸਾਉਂਦਾ ਹੈ।

ਪੰਜਾਬ ਦੀ ਧਰਤੀ 'ਤੇ ਦੋ ਰਿਸ਼ਤੇ ਨਾਨਕੇ ਅਤੇ ਦਾਦਕੇ ਬੜੇ ਹੀ ਸਤਿਕਾਰਤ ਹਨ। ਨਾਨਕੇ, ਇਸਤ੍ਰੀ ਦਾ ਪੇਕਾ ਅਤੇ ਦਾਦਕੇ ਸਹੁਰਾ ਘਰ ਅਖਵਾਉਂਦਾ ਹੈ। ਗੁਰਬਾਣੀ ਅਨੁਸਾਰ ਸਾਰੀ ਮਨੁੱਖਤਾ ਇਸਤ੍ਰੀ ਰੂਪ ਹੈ ਅਤੇ ਪ੍ਰਭੂ ਪੁਰਸ਼ (ਪੁਰਖ) ਰੂਪ ਹੈ। ਕਿਉਂਕਿ ਆਪਾਂ ਸਾਰੇ ਪ੍ਰਭੂ ਨਿਰੰਕਾਰੀ' ਦੇ ਘਰ (ਨਾਨਕੇ ਜਾਂ ਪੇਕੇ) ਤੋਂ ਸੰਸਾਰੀ ਘਰ (ਦਾਦਕੇ) ਆਏ ਹੋਏ ਹਾਂ। ਪਰ ਦੋਹਾਂ ਘਰਾਂ 'ਚੋਂ ਨਿਰੰਕਾਰੀ (ਨਾਨਕੇ) ਘਰ ਵੱਡਾ ਹੈ। ਇਸ ਲਈ ਨਾਨਕ ਨਾਮ ਵੀ ਵੱਡਾ ਹੈ। ਗੁਰਬਾਣੀ ਦੇ ਮਹਾਂ ਬੋਲ ਹਨ:

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥ (੭੫੦)**

## ਭਾਗਭਰੀ ਰਾਇ ਭੋਇ (ਨਨਕਾਣਾ ਸਾਹਿਬ) ਦੀ ਤਲਵੰਡੀ

ਪੰਜਾਬ ਦੀ ਧਰਤੀ 'ਤੇ ਤਲਵੰਡੀ ਨਾਂ ਦੇ ਬਹੁਤ ਪਿੰਡ ਹਨ। ਤਲਵੰਡੀ ਦੋ ਸ਼ਬਦਾਂ (ਤਲ+ਵੰਡੀ) ਦਾ ਜੋੜ ਹੈ। ਜਿਸ ਦਾ ਭਾਵ ਹੈ ਜ਼ਮੀਨ ਦੀ ਵੰਡ। ਗੁਰੂ ਨਾਨਕ ਜੀ ਦੇ ਪ੍ਰਕਾਸ਼ ਧਾਰਨ ਕਰ ਕੇ ਇਹ ਜਗ੍ਹਾ ਭਾਗਾਂ ਵਾਲੀ ਬਣ ਗਈ। ਤਲਵੰਡੀ ਨਗਰ ਦੀ ਮੋੜ੍ਹੀ ਰਾਇ ਭੋਇ ਨੇ 1429 ਈਸਵੀ ਨੂੰ ਗੱਡੀ ਸੀ ਇਹ ਜ਼ਮੀਨ ਦਿੱਲੀ ਦੇ ਸੱਯਦ ਸੁਲਤਾਨਾਂ (1414-1451) ਦੇ ਸਮੇਂ ਰਾਇ ਭੋਇ ਨੂੰ ਨਿਭਾਈਆਂ ਸੇਵਾਵਾਂ ਦੇ ਬਦਲੇ ਜਾਗੀਰ ਵਜੋਂ ਦਿੱਤੀ ਗਈ ਸੀ। ਰਾਇ ਭੋਇ ਤਾਂ 1461 ਈਸਵੀ ਵਿੱਚ ਚਲਾਣਾ ਕਰ ਗਿਆ ਸੀ। ਇਸ ਦਾ ਨਿਕਾਹ ਜਲੰਧਰ ਦੇ ਹਾਕਮ ਦੌਲਤ ਖਾਂ ਦੀ ਧੀ ਨਾਲ ਹੋਇਆ ਸੀ। ਜਿਸ ਤੋਂ ਇਕਲੌਤਾ ਪੁੱਤਰ ਰਾਇ ਬੁਲਾਰ ਸੀ।

ਰਾਇ ਬੁਲਾਰ 1500 ਮੁਰੱਬਿਆਂ ਦਾ ਮਾਲਕ ਸੀ। ਇਸ ਨੇ ਤਲਵੰਡੀ ਆਬਾਦ ਕਰਨ ਦਾ ਮਨ ਬਣਾਇਆ ਅਤੇ ਆਪਣੇ ਪਰਮ ਮਿੱਤਰ ਸ਼ਿਵ ਨਾਰਾਇਣ ਬੇਦੀ (ਪਿਤਾ ਮਹਿਤਾ ਕਾਲੂ ਜੀ) ਨੂੰ ਵੀ ਪਰਿਵਾਰ ਸਮੇਤ ਤਲਵੰਡੀ ਵਿਖੇ ਵਸਣ ਲਈ ਬੁਲਾ ਲਿਆ। ਬੇਦੀ ਪਰਿਵਾਰ ਜਠੇਰੇ ਪਿੰਡ ਗੋਡੇ ਤੋਂ ਇੱਥੇ ਆ ਕੇ ਵੱਸ ਗਿਆ। ਸਿਮਰਜੀਤ ਸਿੰਘ, ਸੰਪਾਦਕ ਗੁਰਮਤਿ ਪ੍ਰਕਾਸ਼, ਸ਼ੋਮਣੀ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਆਪਣੇ ਲੇਖ ਵਿੱਚ ਇਹ ਵਾਰਤਾ ਲਿਖੀ ਹੈ। ਬੇਦੀ ਪਰਿਵਾਰ ਨਾਲ ਖ਼ਾਨਦਾਨੀ ਡੂੰਮ ਮੀਰ ਬਦਰਾ (ਅੱਬਾ ਭਾਈ ਮਰਦਾਨਾ ਜੀ) ਵੀ ਤਲਵੰਡੀ ਆ ਗਿਆ। ਡਾਕਟਰ ਮਹਿੰਦਰ ਕੌਰ ਦੀ ਲਿਖਤ ਮੁਤਾਬਕ ਪਿੰਡ ਲਖਣਕੇ ਤੋਂ ਸੰਧੂ ਜ਼ਿਮੀਦਾਰ ਜਿਨ੍ਹਾਂ ਵਿੱਚ ਭਾਈ ਬਾਲਾ ਜੀ ਵੀ ਸਨ

ਇੱਥੇ ਆ ਵਸੇ। ਗੁਰੂ ਨਾਨਕ ਦੇਵ ਜੀ ਦੇ ਇੱਥੇ ਪ੍ਰਕਾਸ਼ ਧਾਰਨ ਕਰਨ ਨਾਲ ਇਹ ਧਰਤੀ ਦੂਰ ਦੂਰ ਤੱਕ ਮਸ਼ਹੂਰ ਹੋ ਗਈ। ਅੱਜ ਇਸ ਨਗਰ ਦਾ ਨਾਂ 'ਨਨਕਾਣਾ ਸਾਹਿਬ' ਸਾਰੇ ਸੰਸਾਰ ਅੰਦਰ ਸੂਰਜ ਦੀ ਨਿਆਈਂ ਚਮਕ ਰਿਹਾ ਹੈ ਅਤੇ ਅਣਗਿਣਤ ਨਾਨਕ ਨਾਮ ਲੇਵਾ ਅਤੇ ਹੋਰ ਧਰਮਾਂ ਦੇ ਲੋਕ ਗੁਰੂ ਜੀ ਦੇ ਦਰਸਾਏ ਮਹਾਨ ਅਸੂਲਾਂ ਕਾਰਨ ਇਸ ਧਰਤੀ 'ਤੇ ਨਤਮਸਤਕ ਹੋ ਨਦਰੋ-ਨਦਰੀ ਨਿਹਾਲ ਹੋ ਰਹੇ ਹਨ।

## ਗੁਰੂ ਪਦ

ਵਿਦਵਾਨਾਂ ਅਨੁਸਾਰ 'ਗੁਰੂ' ਸ਼ਬਦ ਦੀ ਉਤਪਤੀ 'ਗ੍ਰੀ' ਧਾਤੂ ਤੋਂ ਹੋਈ ਹੈ। ਜਿਸ ਦਾ ਅਰਥ ਹੈ ਨਿਗਲਣਾ ਜਾਂ ਸਮਝਾਉਣਾ। ਭਾਵ ਜੋ ਅਗਿਆਨਤਾ ਦਾ ਨਾਸ਼ ਕਰ ਗਿਆਨ ਦੀ ਸੋਝੀ ਦਿੰਦਾ ਹੈ। ਦੋ ਅੱਖਰਾਂ 'ਗੁ' ਅਤੇ ਰੂ' ਨਾਲ ਗੁਰੂ ਸ਼ਬਦ ਬਣਦਾ ਹੈ। 'ਗੁ' ਤੋਂ ਭਾਵ ਹੈ ਹਨੇਰਾ (ਅਗਿਆਨਤਾ) ਅਤੇ 'ਰੂ' ਤੋਂ ਭਾਵ ਹੈ ਰੋਸ਼ਨੀ (ਰੱਬੀ ਗਿਆਨ) ਅਰਥਾਤ ਉਹ ਹਸਤੀ ਜੋ ਅਗਿਆਨਤਾ ਰੂਪੀ ਹਨੇਰੇ ਨੂੰ ਦੂਰ ਕਰ ਆਪਣੇ ਸੇਵਕ ਜਾਂ ਚੇਲੇ ਅੰਦਰ ਆਪਣੀ ਗਿਆਨ ਰੂਪੀ ਜੋਤ ਟਿਕਾ ਦੇਵੇ। ਪਰ ਇਹ ਅਵਸਥਾ ਪੂਰਨ ਗੁਰੂ ਹੀ ਬਣਾ ਸਕਦਾ ਹੈ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤ ਭਾਈ ਲਹਿਣੇ ਅੰਦਰ ਟਿਕਾ ਦਿੱਤੀ ਸੀ। ਫਿਰ ਇਹ ਜੋਤ ਦਸਵੇਂ ਗੁਰੂ ਤੱਕ ਚਲਦੀ ਹੋਈ ਸ਼ਬਦ ਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿੱਚ ਜਾ ਬਿਰਾਜੀ। ਪ੍ਰਿੰਸੀਪਲ ਧਰਮਾਨੰਤ ਸਿੰਘ ਨੇ ਗੁਰੂ ਦੀ ਵਿਆਖਿਆ ਇੰਵ ਕੀਤੀ ਹੈ:

**ਗਿਆਨ ਸੁਲਾ ਕਾ ਦੈ ਬੁਧ ਲੋਚਨ।**
**ਕਰਹੈ ਤਮ ਅਗਿਆਨ ਵਿਮੋਚਨ ਨਿਰਾਵਣ ਦ੍ਰਿਗ ਕਰੈ ਜੁ, ਸ੍ਰੀ ਗੁਰ।**

ਕਾਮਲ (ਪੂਰਾ) ਗੁਰੂ ਬੰਦੇ ਨੂੰ ਮਾਇਆ ਦੇ ਭਰਮ ਜਾਲ 'ਚੋਂ ਕੱਢ ਸਫ਼ਲ ਜੀਵਨ ਦਾ ਗਾਡੀ ਰਸਤਾ ਦਿਖਾ ਦਿੰਦਾ ਹੈ, ਚਿੰਤਾ, ਕਲ-ਕਲੇਸ਼, ਦੁੱਖ-ਤਕਲੀਫ਼, ਹੰਕਾਰ, ਵਿਕਾਰ, ਆਦਿ ਦੂਰ ਕਰ ਮਨ ਵਿੱਚ ਠੰਢ ਵਰਤਾ ਗਿਆਨ ਰੂਪੀ ਦੀਵਾ ਜਗਾ ਦਿੰਦਾ ਹੈ। ਗੁਰਬਾਣੀ ਦਾ ਸ਼ਬਦ ਹੈ:

**ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ॥**
**ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ॥ (੨੪੧)**

ਡਾਕਟਰ ਦਰਸ਼ਨ ਸਿੰਘ ਕਥਨ ਕਰਦੇ ਹਨ ਕਿ ਗੁਰੂ ਝੂਠ ਦੀ ਨਿਸ਼ਾਨਦੇਹੀ ਕਰ ਕੇ ਸੱਚ ਦੀ ਸੋਝੀ ਕਰਾਉਂਦਾ ਹੈ। ਗੁਰੂ ਦੁਆਰਾ ਕਰਵਾਏ ਸੱਚ ਦੇ ਬੋਧ ਨਾਲ ਇਨਸਾਨ ਅਧਿਆਤਮਕਤਾ ਦੇ ਰਸਤੇ ਤੁਰ ਪੈਂਦਾ ਹੈ।

ਗੁਰ ਪਦ ਦੀ ਮਹਿਮਾ ਸ੍ਰੀ ਗੁਰੂ ਅੰਗਦ ਦੇਵ ਜੀ ਇਉਂ ਕਰਦੇ ਹਨ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**

**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (੪੬੩)**

ਭੱਟਾਂ ਨੇ ਗੁਰੂ ਦੀ ਮਹਾਨਤਾ ਇਨ੍ਹਾਂ ਪਾਵਨ ਸ਼ਬਦਾਂ ਨਾਲ ਕੀਤੀ ਹੈ।

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨਾ ਆਵੈ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥ (੧੩੯੯)**

ਹੋਰ ਤਾਂ ਹੋਰ ਗੁਰੂ ਜਿੱਥੇ ਬੈਠ ਜਾਂਦਾ ਹੈ ਉਹ ਧਰਤੀ ਵੀ ਭਾਗਾਂ ਵਾਲੀ, ਸੁਹਾਵੀਂ, ਹਰਿਆਵਲੀ ਅਤੇ ਪੂਜਣ ਯੋਗ ਹੋ ਜਾਂਦੀ ਹੈ। ਜੋ ਜੀਵ ਗੁਰੂ ਦੇ ਦਰਸ਼ਨ ਕਰ ਲੈਂਦਾ ਹੈ ਉਹ ਖੁਸ਼ੀ ਵਿੱਚ ਖੀਵਾ ਅਤੇ ਆਨੰਦਮਈ ਹੋ ਜਾਂਦਾ ਹੈ। ਗੁਰਬਾਣੀ ਅਨੁਸਾਰ ਕੇਵਲ ਗੁਰੂ ਹੀ ਨਹੀਂ ਉਸ ਦੀ ਕੁੱਲ, ਪਰਿਵਾਰ, ਮਾਤਾ, ਪਿਤਾ ਸਭ ਧੰਨਤਾ ਦੇ ਯੋਗ ਹੋ ਜਾਂਦੇ ਹਨ।

**ਸਾ ਧਰਤੀ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**
**ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥**
**ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ**
**ਜਿਨਿ ਗੁਰੂ ਜਣਿਆ ਮਾਇ॥ (੩੧੦)**

ਗੁਰਮਤਿ ਅਨੁਸਾਰ ਗੁਰੂ ਦੇ ਮੁੱਖੋਂ ਉੱਚਾਰੇ ਗਏ ਸ਼ਬਦ ਰੱਬੀ ਬੋਲ ਜਾਂ ਦਰਗਾਹੀ ਬੋਲ ਹੋਣ ਕਰਕੇ ਗੁਰੂ ਰੂਪ ਹੁੰਦੇ ਹਨ ਭਾਵ ਗੁਰਬਾਣੀ ਵੀ ਗੁਰੂ ਹੈ, ਜੈਸੇ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ (੯੮੨)**

ਸੋ ਗੁਰੂ ਸਰਬ ਕਲਾ ਸਮਰੱਥ ਹੋਣ ਕਰ ਕੇ ਜਿੱਥੇ ਕੂੜ ਦੀ ਕੰਧ ਮਨੁੱਖੀ ਮਨਾਂ 'ਚੋਂ ਮਿਟਾ ਦਿੰਦਾ ਹੈ ਉੱਥੇ ਸਰਬ ਸਾਂਝੀਵਾਲਤਾ, ਬਰਾਬਰੀ, ਸ਼ਰਧਾ, ਪ੍ਰੇਮ, ਸਾਦਗੀ, ਨਿਮਰਤਾ, ਸੰਤੋਖ, ਸਿਦਕ, ਪਰਉਪਕਾਰਤਾ ਤੇ ਪ੍ਰਮਾਰਥ ਦਾ ਰਾਹ ਵਿਖਾ ਪ੍ਰਭੂ-ਨਾਮ ਅਤੇ ਸਤਿ ਸੰਗਤ 'ਚ ਬਿਠਾ ਇਹ ਸੰਸਾਰੀ ਯਾਤਰਾ ਸਫ਼ਲ ਕਰ ਜੀਵਨ ਦਾਤੇ ਨਾਲ ਜੋੜ ਦਿੰਦਾ ਹੈ।

## ਬਚਪਨ ਦੇ ਕੌਤਕ

ਸੰਸਾਰ 'ਤੇ ਜੋ ਵੀ ਔਲੀਆ, ਪੀਰ, ਪੈਗੰਬਰ, ਭਗਤ, ਜਾਂ ਗੁਰੂ ਹੋਇਆ ਉਹ ਆਇਆ ਤਾਂ ਮਨੁੱਖੀ ਜਾਮੇ ਦੇ ਵਿੱਚ ਹੀ ਹੈ ਪਰ ਕੁਦਰਤ ਦਾ ਕਾਦਰ ਉਸ ਵਿੱਚ ਰੱਬੀ ਵਰਦਾਨ ਅਤੇ ਦੈਵੀ ਸ਼ਕਤੀ ਐਸੀ ਪਾ ਕੇ ਭੇਜਦਾ ਹੈ ਕਿ ਉਹ ਜੀਵਨ ਅੰਦਰ ਬੜੇ ਹੀ ਅਜਬ ਅਤੇ ਗਜ਼ਬ ਦੀ ਖੇਡ ਰਚਾਉਂਦਾ ਹੈ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਬੰਦੇ ਦੇ ਰੂਪ ਵਿੱਚ ਪ੍ਰਗਟ ਹੋਏ। ਬਚਪਨ ਤੋਂ ਹੀ ਉਹਨਾਂ ਦੇ ਬੋਲ ਬੜੇ ਮਿੱਠੇ, ਸੁਰੀਲੇ ਅਤੇ

ਦ੍ਰਿੜ ਇਰਾਦੇ ਵਾਲੇ ਸਨ। ਉਹਨਾਂ ਦੀ ਸੋਚ ਬੜੀ ਹੀ ਪ੍ਰਲੌਕਿਕ, ਪ੍ਰਤੱਖ, ਦਿਲਚਸਪ ਅਤੇ ਵਿਸ਼ਵਾਸ਼ ਭਰੀ ਸੀ। ਉਹਨਾਂ ਵੱਲੋਂ ਰਚਾਈ ਜਾ ਰਹੀ ਲੀਲਾ ਬਹੁਤ ਹੀ ਨਿਆਰੀ, ਪਿਆਰੀ ਅਤੇ ਸਤਿਕਾਰੀ ਸੀ। ਉਹਨਾਂ ਦੇ ਹਰ ਕਰਤੱਵ ਅੰਦਰ ਅਤਿਅੰਤ ਡੂੰਘੀ ਸਿੱਖਿਆ, ਉਪਦੇਸ਼ ਅਤੇ ਪਰਉਪਕਾਰਤਾ ਸੀ। ਉਹ ਜਾਤਾਂ-ਪਾਤਾਂ, ਬੇਇਨਸਾਫੀਆਂ, ਕਰਮ-ਕਾਂਡਾਂ, ਨਿੰਦਿਆ-ਚੁਗਲੀ ਅਤੇ ਹੰਕਾਰੀਆਂ ਦੇ ਵਿਰੁੱਧ ਸਨ। ਉਹਨਾਂ ਹੋਕਾ ਦਿੱਤਾ ਸੀ ਕਿ ਪਰਮਾਤਮਾ ਇੱਕ ਹੈ। ਸਾਨੂੰ ਉਸ ਪਰਮ ਪਿਤਾ ਨਾਲ ਜੁੜ ਉਸ ਦੀ ਵਡਿਆਈ ਗਾਉਣੀ ਚਾਹੀਦੀ ਹੈ। ਜਿਸ ਨਾਲ ਆਪਾਂ ਨੇਕ ਇਨਸਾਨ ਬਣ ਸਕਦੇ ਹਾਂ, ਦੁਨਿਆਵੀ ਜੰਜਾਲ ਚੋਂ ਨਿਕਲ ਸਕਦੇ ਹਾਂ ਅਤੇ ਸਾਡਾ ਜੀਵਨ ਚੜ੍ਹਦੀ ਕਲਾ ਵਾਲਾ, ਆਜ਼ਾਦਮਈ ਅਤੇ ਸਰਬੱਤ ਦੇ ਭਲੇ ਦਾ ਰਾਹੀ ਬਣ ਜਾਵੇਗਾ।

ਕੁਲਦੀਪ ਸਿੰਘ ਸੂਰੀ ਲਿਖਦੇ ਹਨ ਕਿ ਭਾਈ ਮਰਦਾਨਾ ਗੁਰੂ ਜੀ ਤੋਂ 10 ਸਾਲ ਵੱਡਾ ਸੀ। ਉਸ ਦਾ ਘਰ ਬਾਬੇ ਨਾਨਕ ਦੇ ਘਰ ਤੋਂ ਥੋੜ੍ਹੀ ਦੂਰੀ 'ਤੇ ਸੀ। ਜਦੋਂ ਬਾਲ ਨਾਨਕ ਤੁਰਨ ਲੱਗ ਗਿਆ ਤਾਂ ਘਰੋਂ ਬਾਹਰ ਨਿਕਲ ਜਾਂਦਾ ਸੀ। ਮਾਤਾ ਤ੍ਰਿਪਤਾ ਨੇ ਇੱਕ ਦਿਨ ਮਰਦਾਨੇ ਨੂੰ ਘਰੋਂ ਬੁਲਾ ਕੇ ਕਿਹਾ, "ਵੇਖ ਮਰਦਾਨੇ ਨਾਨਕ ਤੇਰਾ ਛੋਟਾ ਵੀਰ ਏ, ਤੂੰ ਇਸ ਦਾ ਖਿਆਲ ਰੱਖਿਆ ਕਰ। ਇਹ ਬੜਾ ਭੋਲਾ ਹੈ ਆਪਦੇ ਨਾਲ ਦੇ ਮੁੰਡਿਆਂ ਵਿੱਚ ਬਹੁਤਾ ਰਲਦਾ ਨਹੀਂ। ਤੇਰੇ ਨਾਲ ਇਸ ਦਾ ਕਾਫ਼ੀ ਜੋੜ ਏ, ਤੂੰ ਇਸ ਦੇ ਨਾਲ ਨਾਲ ਰਿਹਾ ਕਰ"।ਮਰਦਾਨੇ ਨੇ ਕਿਹਾ, "ਠੀਕ ਹੈ ਮਾਤਾ ਜੀ।....ਇਹ ਖੇਲੈ ਬਾਲਕਹਂ ਸਾਥ ਪਰ ਬੋਲੇ ਬ੍ਰਹਮ ਗਿਆਨੇ, ਨਸੀਹਤ ਦੇ ਬਾਲਕਾ ਕਉ ਅਰ ਵੱਡਿਆਂ ਕਉ। ਮਾਤਾ ਜੀ ਮੈਨੂੰ ਤਾਂ ਇਹਦੇ 'ਚੋਂ ਅਰਸ਼ੀ ਨੂਰ ਨਜ਼ਰ ਆਵੈ"।

ਇੱਕ ਮੁਸਲਮਾਨ ਲਿਖਾਰੀ ਦੇ ਸ਼ਬਦ ਹਨ, ਬਾਲਕ ਨਾਨਕ ਅਜੇ ਪੰਜ ਕੁ ਸਾਲ ਦੇ ਸਨ ਤਾਂ ਇੱਕ ਦਿਨ ਮਰਦਾਨਾ ਰਬਾਬ ਵਜਾਉਂਦਾ ਨਾਨਕ ਦੇ ਘਰ ਅੱਗੋਂ ਦੀ ਲੰਘਿਆ। ਮਾਤਾ ਤ੍ਰਿਪਤਾ ਬਾਲ ਨਾਨਕ ਨੂੰ ਉਸ ਵਕਤ ਚੂਰੀ ਖੁਆ ਰਹੀ ਸੀ। ਰਬਾਬ ਦੇ ਤਰਾਨੇ ਸੁਣ ਨਾਨਕ ਚੂਰੀ ਵਿੱਚ ਹੀ ਛੱਡ ਮਰਦਾਨੇ ਦੇ ਘਰ ਜਾ ਵੜਿਆ। ਮਰਦਾਨੇ ਦੀ ਮਾਂ ਨੇ ਜਦ ਨਾਨਕ ਨੂੰ ਦੇਖਿਆ ਤਾਂ ਕਿਹਾ, "ਮਰ ਜਾਣਿਆਂ ਨਾਨਕ ਨੂੰ ਜਲਦੀ ਇਹਨਾਂ ਦੇ ਘਰ ਛੱਡ ਕੇ ਆ। ਇਹਨਾਂ ਦੇ ਘਰ ਵਾਲੇ ਲੱਭਦੇ ਫਿਰਦੇ ਹੋਣੇ ਨੇ"। ਬਾਲ ਨਾਨਕ ਨੇ ਆਖਿਆ, "ਮਾਂ! ਤੂੰ ਇਸ ਨੂੰ ਮਰ ਜਾਣਾਂ ਕਿਉਂ ਕਿਹਾ ਹੈ? ਇਹ ਤਾਂ ਮਰਦਾਨਾ ਹੈ। ਅਲਾਹ ਦਾ ਸ਼ੁਕਰ ਕਰਿਆ ਕਰ, ਇਸ ਦੇ ਕੇਸ ਨਾ ਕੱਟੀਂ ਅਤੇ ਮਨ ਵਿੱਚ ਦਇਆ ਧਾਰਨ ਕਰ ਕੇ ਆਪਣੀ ਕਮਾਈ 'ਚੋਂ ਗਰੀਬ-ਗੁਰਬੇ, ਬੇ-ਸਹਾਰਾ, ਦੀਨ-ਦੁਖੀਆਂ ਅਤੇ ਲੋੜਵੰਦਾਂ ਦੀ ਸਹਾਇਤਾ ਕਰਿਆ ਕਰ। ਇਹ ਤੇਰੇ ਦੂਜੇ ਬੱਚਿਆਂ ਦੀ ਤਰ੍ਹਾਂ ਨਹੀਂ ਮਰੇਗਾ"। ਬਾਲ ਨਾਨਕ ਦੇ ਮੁੱਖ 'ਚੋਂ ਨਿਕਲੇ ਇਹ ਬੋਲ ਪੂਰੇ ਹੋ ਗਏ।

# ਪੰਡਿਤ ਅਤੇ ਮੁੱਲਾਂ ਨੂੰ ਉਪਦੇਸ਼

ਜਦੋਂ ਨਾਨਕ ਸੱਤ ਸਾਲ ਦਾ ਹੋਇਆ ਤਾਂ ਸੰਸਾਰੀ ਵਿੱਦਿਆ ਹਾਸਲ ਕਰਨ ਲਈ ਪਿਤਾ ਮਹਿਤਾ ਕਾਲੂ ਨੇ ਪੰਡਿਤ ਜੀ ਪਾਸ ਮਦਰੱਸੇ (ਪਾਠਸ਼ਾਲਾ) ਵਿੱਚ ਪੜ੍ਹਨੇ ਪਾ ਦਿੱਤਾ। ਬਾਲ ਨਾਨਕ ਨੇ ਪੰਡਿਤ ਪਾਂਧੇ ਗੋਪਾਲ ਨੂੰ ਪੁੱਛਿਆ, "ਪਾਂਧਾ ਜੀ ਤੂੰ ਆਪ ਕੁੱਛ ਪੜ੍ਹਿਆ ਹੈ ਜੋ ਮੇਰੇ ਤਾਈਂ ਪੜ੍ਹਾਂਵਦਾ ਹੈ ਤਾਂ ਪਾਂਧੇ ਕਿਹਾ, ਮੈਂ ਸਭ ਕੁੱਛ ਪੜ੍ਹਿਆ ਹਾਂ ਜਮਾਂ ਖਰਚ ਸੁਵਾਏ ਡਿਉਡੇ ਲੈਣਾ-ਦੇਣਾ, ਗਿਣਤੀ-ਮਿਣਤੀ, ਹਿਸਾਬ....ਗਾਇਤ੍ਰੀ ਤਰਪਣ ਸੰਧਿਆ  ਬੇਦ-ਪਾਠ.....ਤਾਂ ਪਾਂਧੇ ਆਖਿਆ ਹੋਰ ਕਿਹੜਾ ਪੜ੍ਹਨਾਂ ਜਾਂ ਲਿੱਖਣਾ ਹੈ(ਜਨਮ ਸਾਖੀ ਭਾਈ ਬਾਲਾ ਵਾਲੀ) ਤਾਂ ਉੱਤਰ ਸੀ:

**ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥**
**ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥**
**ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥**
**ਬਾਬਾ ਏਹੁ ਲੇਖਾ ਲਿਖਿ ਜਾਣੁ॥**
**ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥(੧੬)**

ਭਾਵ ਹੇ ਪਾਂਧਾ ਜੀ! ਮੋਹ ਨੂੰ ਸਾੜ ਕੇ ਉਸ ਨੂੰ ਸਿਆਹੀ ਬਣਾ ਲੈ, ਅਕਲ ਨੂੰ ਸੁੰਦਰ ਕਾਗਜ਼, ਪ੍ਰੇਮ ਨੂੰ ਕਲਮ 'ਤੇ ਆਪਣੇ ਮਨ ਨੂੰ ਲਿਖਾਰੀ ਬਣਾ। ਗੁਰੂ ਦੀ ਸਿੱਖਿਆ ਪ੍ਰਾਪਤ ਕਰ ਕੇ ਪ੍ਰਭੂ ਦੀ ਵਿਚਾਰ ਲਿਖ, ਉਸ ਦਾ ਨਾਮ ਲਿਖ ਅਤੇ ਸਿਫ਼ਤ ਸਲਾਹ ਲਿਖ ਅਤੇ ਇਹ ਵੀ ਲਿਖ ਕਿ ਉਸ ਦਾ ਨਾ ਕੋਈ ਅੰਤ ਹੈ ਤੇ ਨਾ ਕੋਈ ਪਾਰਾਵਾਰ ਹੈ। ਹੇ ਭਾਈ! ਇਹ ਗੱਲਾਂ ਲਿਖਣ ਨਾਲ ਸੰਸਾਰ ਤੋਂ ਜਾਣ ਸਮੇਂ ਪ੍ਰਭੂ ਦੇ ਦਰਬਾਰ ਅੰਦਰ ਤੇਰਾ ਕੋਈ ਲੇਖਾ ਜੋਖਾ ਨਹੀਂ ਹੋਵੇਗਾ ਅਤੇ ਉਸ ਦਾ ਨਾਮ ਰਾਹਦਾਰੀ ਦਾ ਕੰਮ ਕਰੇਗਾ। ਫਿਰ ਪੱਟੀ ਲਿਖ ਪੈਂਤੀ ਦੇ ਗੁਣਾਂ ਦਾ ਵਰਣਨ ਕਰ ਇੱਕ ਓਅੰਕਾਰ ਦੇ ਜਾਪ ਦਾ ਉਪਦੇਸ਼ ਦਿੱਤਾ।

ਮਹਿਤਾ ਕਾਲੂ ਜੀ ਨੇ ਦੇਖਿਆ ਕਿ ਮੇਰਾ ਬੇਟਾ ਪਾਂਧੇ ਦੀ ਪੜ੍ਹਾਈ 'ਚ ਮਨ ਨਹੀ ਲਾਉਂਦਾ ਤਾਂ ਰਾਇ ਬੁਲਾਰ ਦੇ ਕਹਿਣ ਤੇ ਮੌਲਵੀ ਕੁਤਬਦੀਨ (ਮੁੱਲਾਂ) ਦੇ ਸਪੁਰਦ ਕਰ ਦਿੱਤਾ। ਮੁੱਲਾਂ ਨੇ ਤਖਤੀ (ਫੱਟੀ) ਤੇ ਅਲਫ਼ ਤੋਂ ਯੇ ਤੱਕ ਹਰਫ਼ ਲਿਖ ਦਿੱਤੇ। ਨਾਲ ਹੀ ਕਿਹਾ, "ਬੇਟਾ ਜੇ ਤੂੰ ਇਹ ਪੜ੍ਹੇਂਗਾ ਤਾਂ ਤੇਰੀ ਅਕਲ ਵਿੱਚ ਵਾਧਾ ਹੋਵੇਗਾ"। ਇਹ ਹਰਫ਼ ਦੇਖ ਗੁਰੂ ਨਾਨਕ ਨੇ ਮੁੱਲਾਂ ਨੂੰ ਅੱਲਾਹ ਦੀ ਸਿਫ਼ਤ ਵਿੱਚ ਇਨ੍ਹਾਂ  ਹਰਫ਼ਾਂ ਦਾ ਮਤਲਬ ਸਮਝਾ ਦਿੱਤਾ। ਇਹ ਸੁਣ ਮੁੱਲਾਂ ਦੀ ਨਿਸ਼ਾ ਹੋ ਗਈ ਤੇ ਕਿਹਾ ਤੈਨੂੰ ਕੀ ਪੜ੍ਹਾਉਣਾਂ ਹੈ? ਤੂੰ ਤਾਂ ਸਭ ਕੁਝ ਜਾਣਦਾ ਹੈ। ਇੰਝ ਦੋਹਾਂ ਅਧਿਆਪਕਾਂ ਨੇ ਕਾਲੂ ਜੀ ਨੂੰ ਕਹਿ ਦਿੱਤਾ ਕਿ ਤੇਰਾ ਪੁੱਤਰ ਤਾਂ ਕੋਈ ਰੱਬੀ ਰੂਹ ਹੈ। ਇਸ ਨੂੰ ਪੜ੍ਹਾਉਣਾ ਤਾਂ ਸਾਡੀ ਸਮਝ ਤੋਂ ਬਾਹਰ ਦੀ ਗੱਲ ਜਾਪਦੀ ਹੈ।

ਅੱਜ ਕੱਲ੍ਹ ਕਈ ਵਿਦਵਾਨ ਗੁਰੂ ਜੀ ਦੀ ਵਿੱਦਿਆ ਨੂੰ ਸੀਮਿਤ ਕਰ ਦਿੰਦੇ ਹਨ। ਕੋਈ ਕਹਿੰਦਾ ਹੈ ਗੁਰੂ ਨਾਨਕ ਸੱਤ ਭਾਸ਼ਾਵਾਂ ਜਾਣਦੇ ਸਨ, ਕੋਈ ਦੱਸ ਤੱਕ ਦੀ ਗੱਲ ਕਰਦਾ ਹੈ ਅਤੇ ਕੋਈ ਚੌਦਾਂ ਆਦਿ। ਪਰ ਗੁਰੂ ਜੀ ਤਾਂ ਸਰਬ ਭਾਸ਼ਾਵਾਂ ਦੇ ਜਾਣਕਾਰ ਸਨ। ਉਹ ਉਦਾਸੀਆਂ ਸਮੇਂ ਜਿੱਥੋਂ ਵੀ ਦੂਰ-ਦੁਰਾਡੇ ਗਏ ਉੱਥੋਂ ਦੇ ਲੋਕਾਂ ਨਾਲ ਉਹਨਾਂ ਦੀ ਭਾਸ਼ਾ ਵਿੱਚ ਹੀ ਗੱਲ ਕੀਤੀ। ਗੁਰੂ ਤਾਂ ਭਗਤ ਗਿਆਨ ਧਾਰਾ ਅਤੇ ਸਰਬ ਕਲਾ ਦਾ ਸੰਗਮ ਹੈ। ਸੰਸਾਰੀ ਤਾਂ ਉਸ ਨੂੰ ਕੀ ਸਿਖਾ ਸਕਦੇ ਹਨ ਉਹ ਤਾਂ ਸੰਸਾਰੀਆਂ ਨੂੰ ਸਿਖਾਉਣ ਲਈ ਅਕਾਲ ਪੁਰਖ ਵੱਲੋਂ ਸੰਸਾਰ 'ਚ ਭੇਜਿਆ ਜਾਂਦਾ ਹੈ।

## ਜਨੇਊ ਧਾਰਨ ਕਰਾਉਣਾ

ਹਿੰਦੂ ਧਰਮ ਅੰਦਰ ਵੈਦਿਕ ਕਾਲ ਤੋਂ ਜਨੇਊ ਪਾਉਣ ਦੀ ਰਸਮ ਪ੍ਰਚੱਲਿਤ ਹੈ। ਜਦੋਂ ਗੁਰੂ ਸਾਹਿਬ ਨੌਂ ਸਾਲ ਦੇ ਹੋਏ ਤਾਂ ਪਰਿਵਾਰ ਨੇ ਪੰਡਿਤ ਹਰਦਿਆਲ ਨਾਲ ਸਲਾਹ ਕਰ ਕੇ ਜਨੇਊ ਪਾਉਣ ਦਾ ਦਿਨ ਮੁਕੱਰਰ ਕਰ ਲਿਆ। ਪ੍ਰੋਹਿਤ ਦੇ ਦੱਸਣ ਅਨੁਸਾਰ ਕਲਿਆਣ ਦਾਸ ਮਹਿਤਾ ਕਾਲੂ ਨੇ ਸਾਰੀ ਸਮੱਗਰੀ ਮੰਗਵਾ ਲਈ ਅਤੇ ਆਪਣੇ ਭਾਈਚਾਰੇ, ਸਾਕ ਸੰਬੰਧੀਆਂ ਅਤੇ ਬੇਦੀ ਕੁੱਲ ਦੇ ਬ੍ਰਾਹਮਣਾਂ ਨੂੰ ਇਸ ਸ਼ੁੱਭ ਦਿਨ ’ਤੇ ਪਹੁੰਚਣ ਲਈ ਸੱਦਾ ਦਿੱਤਾ। ਸ਼ੁੱਭ ਦਿਨ ’ਤੇ ਸਾਰੇ ਮਿਲ ਬੈਠੇ। ਭਾਈ ਬਾਲੇ ਵਾਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿੱਚ ਇਸ ਸੰਬੰਧੀ ਸ਼ਬਦ ਹਨ:

'ਬਾਬਾ ਨਾਨਕ ਜੀ ਕੋ ਇਸ਼ਨਾਨ ਕਰਵਾਇ ਕੇ ਬੁਲਾਇਆ ਤਾਂ ਬਾਬਾ ਜੀ ਇਸ਼ਨਾਨ ਕਰ ਕੇ ਆਇ ਬੈਠੇ ਐਸੇ ਸਭਾ ਪਾਵਤੇ ਹੈ’ ਜੈਸੇ ਸਭ ਤਾਰਾ ਮੰਡਲ ਮੇਂ ਚੰਦਰਮਾ ਸੋਭਾ ਪਾਵਤਾ ਹੈ।ਪ੍ਰੋਹਤ ਨੇ ਛਤ੍ਰੀਓਂ ਕੀ ਰੀਤ ਬੇਦ ਬਹਤ ਸਭ ਕਰਵਾਈ ਜੋ ਪੁਰਾਤਨ ਰੀਤ ਕੁਲਾ ਥੀ ਅਰ ਸਭ ਸਿਖਾਨੇ ਲਗਾ ਸੰਧਿਆ ਤਰਪਨ ਸਿਖਾ ਸੂਤ ਧੋਤੀ ਜਨੇਊ ਮਾਲਾ ਤਿਲਕ ਖਟ ਕਰਮ।(ਪੰਨਾ 16) ਜਨੇਊ ਸੰਸਕਾਰ ਨੂੰ ਦੇਖ ਬਾਲ ਨਾਨਕ ਨੇ ਪ੍ਰੋਹਤ ਤੋਂ ਪੁੱਛਿਆ, “ਇਹ ਜਨੇਊ ਮੇਰੇ ਜੀਵਨ 'ਚ ਕੀ ਤਬਦੀਲੀ ਲਿਆਵੇਗਾ ਅਤੇ ਕਿਹੜੀ ਪਦਵੀ ਦਿਵਾਵੇਗਾ ਤਾਂ ਪੰਡਿਤ ਹਰਦਿਆਲ ਨੇ ਆਖਿਆ,”ਨਾਨਕ! ਇਹ ਜਨੇਊ ਪਾਉਣ ਨਾਲ ਤੂੰ ਕਰਮ ਧਰਮ ਦਾ ਅਧਿਕਾਰੀ ਬਣ ਜਾਵੇਂਗਾ, ਤੂੰ ਪਵਿੱਤਰ ਹੋ ਜਾਵੇਂਗਾ ਅਤੇ ਚੌਂਕੇ 'ਤੇ ਚੜ੍ਹਨ ਦੇ ਲਾਇਕ ਹੋ ਜਾਵੇਂਗਾ। ਇਹ ਸੁਣ ਬਾਬੇ ਨੇ ਸਲੋਕ ਉਚਾਰਿਆ:

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨ ਏਹੁ ਤੁਟੈ ਨ ਮਲੁ ਲਗੈ ਨ ਏਹੁ ਜਲੈ ਨ ਜਾਇ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥ (੪੭੧)**

ਭਾਵ 'ਪੰਡਿਤ ਜੀ ਜੇਕਰ ਤੇਰੇ ਪਾਸ ਐਸਾ ਜਨੇਊ ਹੈ ਜਿਸ ਨੂੰ ਦਇਆ ਰੂਪੀ

ਕਪਾਹ, ਸੰਤੋਖ ਰੂਪੀ ਸੂਤ ਅਤੇ ਜਤ ਸਤ ਦੀਆਂ ਗੰਢਾਂ ਅਤੇ ਵੱਟ ਦਿੱਤਾ ਹੋਵੇ ਤਾਂ ਮੇਰੇ ਪਾ ਦੇ, ਮੈਂ ਨਾਂਹ ਨਹੀਂ ਕਰਾਂਗਾ। ਅਜੇਹਾ ਜਨੇਊ ਨਾ ਕਦੇ ਟੁੱਟ ਸਕਦਾ ਹੈ, ਨਾ ਮੈਲਾ ਹੋਵੇਗਾ ਅਤੇ ਨਾ ਹੀ ਉਸ ਨੂੰ ਅੱਗ ਸਾੜ ਸਕੇਗੀ। ਉਹ ਪ੍ਰਾਣੀ ਧੰਨ ਹਨ ਜਿਹੜੇ ਗਲ 'ਚ ਐਸਾ ਜਨੇਊ ਧਾਰਨ ਕਰ ਜਹਾਨ ਤੋਂ ਕੂਚ ਕਰਦੇ ਹਨ'।

ਪਰ ਜੋ ਜਨੇਊ ਤੂੰ ਪਾ ਰਿਹਾ ਹੈਂ ਉਸ ਵਿੱਚ ਇਹ ਗੁਣ ਨਹੀਂ ਹਨ। ਪੰਡਿਤ ਨੇ ਕਿਹਾ, "ਨਾਨਕ ਇਹ ਛੱਤ੍ਰੀ ਧਰਮ ਦੀ ਰੀਤ ਹੈ। ਇਕੱਠੇ ਹੋਏ ਲੋਕ ਸਭ ਹੈਰਾਨ ਪ੍ਰੇਸ਼ਾਨ ਸਨ ਕਿ ਇਹ ਬਾਲਕ ਕੈਸਾ ਹੈ, ਜਨੇਊ ਨਹੀਂ ਪੁਆ ਰਿਹਾ। ਤਦ ਬਾਬੇ ਨੇ ਅੱਗੋਂ ਹੋਰ ਸਲੋਕ ਉਚਾਰਿਆ:

**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥**
**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥੧॥ਮ:੧**
**ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥**
**ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥ (੪੭੧)**

ਭਾਵ ਹੇ ਪੰਡਿਤ, ਤੂੰ ਚਉਕੇ 'ਚ ਬੈਠ ਕੇ ਚਾਰ ਪੈਸਿਆਂ ਦਾ ਜਨੇਊ ਪ੍ਰਾਣੀ ਦੇ ਪਾ ਦਿੰਦਾ ਹੈਂ, ਕੰਨ 'ਚ ਮੰਤ੍ਰ ਸੁਣਾ ਸਿੱਖਿਆ ਦੇ ਕੇ ਆਪਣੇ ਆਪ ਨੂੰ ਬ੍ਰਾਹਮਣਾਂ ਦਾ ਗੁਰੂ ਕਹਾਉਂਦਾ ਹੈਂ। ਸੁਣੋ ਪੰਡਿਤ ਜੀ, ਬੰਦਾ ਮਰ ਜਾਂਦਾ ਹੈ ਇਹ ਧਾਗੇ ਦਾ ਜਨੇਊ ਇੱਥੇ ਹੀ ਰਹਿ ਜਾਂਦਾ ਹੈ ਅਤੇ ਪ੍ਰਭੂ ਦੀ ਦਰਗਾਹ ਵਿੱਚ ਨਾਲ਼ ਨਹੀਂ ਜਾਂਦਾ। ਜਨੇਊ ਪਾ ਕੇ ਵੀ ਜੇਕਰ ਬੰਦਾ ਚੋਰੀਆਂ ਕਰੇ, ਨਜਾਇਜ਼ ਸੰਬੰਧ ਬਣਾਵੇ, ਕੂੜ ਕ੍ਰਿਆਵਾਂ ਕਰੇ, ਨਿੰਦਾ ਚੁਗਲੀ ਲਈ ਲੱਕ ਬੰਨ੍ਹ ਖਲੋਵੇ, ਦਿਨ ਰਾਤ ਠੱਗੀਆਂ ਮਾਰੇਗਾ ਤਾਂ ਜਨੇਊ ਉਸ ਨੂੰ ਕਿਵੇਂ ਪਵਿੱਤਰ ਕਰ ਸਕਦਾ ਹੈ?

ਪ੍ਰੋਹਤ ਨੇ ਬਾਬੇ ਨਾਨਕ ਨੂੰ ਆਖਿਆ, "ਬੱਚਾ ਦੇਖ ਤੇਰੇ ਪਿਤਾ ਨੇ ਇਸ ਰੀਤ ਦੀ ਪੂਰਤੀ ਲਈ ਕਿਤਨਾ ਧਨ ਖਰਚ ਕੀਤਾ ਹੈ, ਤੇਰੀ ਨਾਂਹ ਕਰ ਕਰ ਕੇ ਮਹਿਤਾ ਕਾਲੂ ਜੀ ਸਮੇਤ ਸਭ ਮਾਯੂਸ ਬੈਠੇ ਹਨ ਤਾਂ ਗੁਰੂ ਸਾਹਿਬ ਨੇ ਪੁਕਾਰਿਆ:

**ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ॥**
**ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ॥**
**ਹੁਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥**
**ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥੨॥ (੪੭੧)**

ਭਾਵ "ਹੇ ਬ੍ਰਾਹਮਣ ਜੀ! ਜਦੋਂ ਅੱਜ ਦਾ ਪਾਇਆ ਹੋਇਆ ਜਨੇਊ ਪੁਰਾਣਾ ਹੋ ਗਿਆ ਤੂੰ ਕੱਤੀ ਹੋਈ ਕਪਾਹ ਦਾ ਧਾਗੇ ਵਾਲਾ ਨਵਾਂ ਜਨੇਊ ਦੁਬਾਰਾ ਵੱਟ ਕੇ ਫੇਰ ਪਾ ਦੇਣਾ ਹੈ, ਇਕੱਠੇ ਹੋਏ ਲੋਕਾਂ ਲਈ ਬੱਕਰੇ ਦਾ ਹਲਾਲ ਕਰ ਕੇ ਉਸ ਦਾ ਮੀਟ ਰਿੰਨ੍ਹ

ਕੇ ਸਭ ਨੂੰ ਪਰੋਸਣ ਲਈ ਆਖਦਾ ਹੈਂ"। ਗੁਰੂ ਜੀ ਅੱਗੇ ਕਹਿੰਦੇ, "ਹੇ ਪੰਡਿਤ ਜੀ! ਜੇਕਰ ਤੇਰਾ ਪਾਇਆ ਹੋਇਆ ਜਨੇਊ ਜੋਰਾਵਰ ਹੈ ਤਾਂ ਉਹ ਟੁੱਟ ਹੀ ਨਹੀਂ ਸਕਦਾ।" ਸਤਿਗੁਰਾਂ ਨੂੰ ਪੰਡਿਤ ਦੀ ਸਿੱਖਿਆ ਤੋਂ ਪ੍ਰਭਾਵਿਤ ਨਾ ਹੋਣ 'ਤੇ ਸਭ ਸੰਗੀ ਹੈਰਾਨ ਪਰੇਸ਼ਾਨ ਸਨ ਅਤੇ ਜਨੇਊ ਧਾਰਨ ਕਰਨ ਲਈ ਜ਼ੋਰ ਪਾ ਰਹੇ ਸਨ। ਅਖੀਰ 'ਤੇ ਉਨ੍ਹਾਂ ਸੱਚੇ ਜਨੇਊ ਸੰਬੰਧੀ ਸਲੋਕ ਉਚਾਰਨ ਕੀਤਾ:

**ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥**
**ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ॥(੩। (੪੭੧)**

ਭਾਵ "ਹੇ ਪੰਡਿਤ! ਅਸਲ ਜਨੇਊ ਹੈ ਪ੍ਰਭੂ ਦੀ ਮਨੌਤ, ਉਸ ਦਾ ਨਾਮ ਜਪ ਕੇ ਬੰਦਾ ਸਿਫ਼ਤ ਸਲਾਹ ਕਰੇ ਤਾਂ ਉਸ ਨੂੰ ਇੱਥੇ ਅਤੇ ਉਸ ਦੀ ਦਰਗਾਹ ਵਿੱਚ ਇਜ਼ੱਤ ਮਾਣ ਮਿਲ ਸਕਦਾ ਹੈ। ਨਾਮ ਰੂਪੀ ਸੱਚਾ ਜਨੇਊ ਕਦੇ ਟੁੱਟਦਾ ਨਹੀਂ।"

ਸੋ ਬਾਬੇ ਨਾਨਕ ਨੇ ਹਿੰਦੂ ਮੱਤ ਦੇ ਲੋਕਾਂ ਨੂੰ ਸਮਝਾਇਆ ਕਿ ਪ੍ਰਭੂ ਦਾ ਨਾਮ ਜਪਣਾ, ਮਨ ਵਿੱਚ ਦਇਆ, ਧਰਮ, ਸੱਚ, ਸੰਤੋਖ, ਆਦਿ ਗੁਣ ਸਾਨੂੰ ਧਾਰਨ ਕਰ ਕੂੜ-ਕ੍ਰਿਆਵਾਂ ਤਿਆਗਣੀਆਂ ਚਾਹੀਦੀਆਂ ਹਨ। ਜੇਕਰ ਤੁਸੀਂ ਇਹ ਚੰਗੇ ਗੁਣ ਧਾਰਨ ਕਰ ਲਵੋਂ ਤਾਂ ਸਮਝੋ ਤੁਸੀਂ ਪਰਪੱਕ ਜਨੇਊ ਪਹਿਨਿਆ ਹੋਇਆ ਹੈ ਪਰ ਤੁਸੀਂ ਕੇਵਲ ਮਨੁੱਖਾਂ ਦੇ ਹੀ ਜਨੇਊ ਪਹਿਨਾਉਂਦੇ ਹੋਂ ਕਿ ਉਹ ਪਵਿੱਤਰ ਹੋ ਜਾਣ, ਇਸਤ੍ਰੀਆਂ ਲਈ ਇਹ ਸੰਸਕਾਰ ਕਿਉਂ ਨਹੀਂ? ਅਸੀਂ ਜੋ ਸਿੱਖ ਧਰਮ ਖੜ੍ਹਾ ਕਰ ਰਹੇ ਹਾਂ ਉਸ ਵਿੱਚ ਪੁਰਸ਼ ਤੇ ਇਸਤ੍ਰੀਆਂ ਦੇ ਬਰਾਬਰ ਅਧਿਕਾਰ ਹੋਣਗੇ। ਜਿੱਥੇ ਗੁਰੂ ਜੀ ਦਾ ਇਹ ਸੰਦੇਸ਼ ਹੱਕ, ਸੱਚ ਤੇ ਇਨਸਾਫ਼ ਪ੍ਰਤੀ ਸੀ ਉੱਥੇ ਜਾਤ-ਪਾਤ ਦੇ ਵਿਰੋਧ 'ਚ ਵੱਡੀ ਵੰਗਾਰ ਸੀ ਅਤੇ ਇਸਤ੍ਰੀ ਦੀ ਬਰਾਬਰਤਾ ਪ੍ਰਗਟ ਕਰਦਾ ਹੈ ਕਿਉਂਕਿ ਸਭ ਇਨਸਾਨ ਇੱਕ ਨੂਰ ਦੀ ਉਪਜ ਹਨ। ਗੁਰੂ ਬਾਬੇ ਨੇ ਆਖਿਆ, "ਹੋਰ ਤਾਂ ਹੋਰ ਤੁਸੀਂ ਬ੍ਰਹਮਣਾਂ ਲਈ ਸੂਤ ਦੇ ਧਾਗੇ ਦਾ ਜਨੇਊ ਪਹਿਨਾਉਂਦੇ ਹੋਂ, ਖ਼ਤਰੀਆਂ ਲਈ ਸਣ ਦਾ, ਸ਼ੂਦਰਾਂ ਲਈ ਬਾਣ ਦਾ ਅਤੇ ਸ਼ੂਦਰ ਤੁਹਾਡੇ ਅਨੁਸਾਰ ਜਨੇਊ ਨਹੀਂ ਪਹਿਨ ਸਕਦਾ।"

ਗੁਰੂ ਜੀ ਨੇ ਆਪਣੇ ਨੂਰਾਨੀ ਜਲਵੇ ਨਾਲ ਪ੍ਰਚੱਲਤ ਪਰੰਪਰਾਵਾਂ ਜੋ ਕੇਵਲ ਫੋਕੇ ਕਰਮਕਾਂਡ ਬਣ ਗਏ ਸਨ ਨੂੰ ਸੱਚ ਦਾ ਮਾਰਗ ਦਰਸ਼ਨ ਦਿਖਾਇਆ। ਇਨ੍ਹਾਂ ਪਰੰਪਰਾਵਾਂ ਨੂੰ ਨਾ ਸਵੀਕਾਰਨਾ ਇੱਕ ਵੱਡੀ ਚਨੌਤੀ ਸੀ ਜੋ ਉਨ੍ਹਾਂ ਗੁਰ ਸ਼ਬਦਾਂ ਦੇ ਨਾਲ ਪਿਆਰ ਸਹਿਤ ਬੇਬਾਕੀ ਨਾਲ ਸਪੱਸ਼ਟ ਕੀਤੀ।ਐਸੀਆਂ ਚਨੌਤੀਆਂ ਦਾ ਮੁਕਾਬਲਾ ਖੁਦਾ ਦਾ ਕੋਈ ਪੈਗੰਬਰ ਹੀ ਕਰ ਸਕਦਾ ਹੈ, ਸਾਧਾਰਨ ਪੁਰਸ਼ ਨਹੀਂ। ਇੰਵ ਹਿੰਦੂਆਂ ਦੀ ਰੀਤੀ ਅਨੁਸਾਰ ਜਨੇਊ ਧਾਰਨ ਨਾ ਕਰਨਾ ਨਵੇਂ ਸਿੱਖ ਪੰਥ ਨੂੰ ਪ੍ਰਗਟ ਕਰਨ ਲਈ ਇੱਕ ਮਹਾਨ ਕਦਮ ਸੀ। ਜੇ ਸਾਹਿਬ ਚਾਹੁੰਦੇ ਤਾਂ ਆਪਣੇ ਪਿਤਾ ਜੀ ਨੂੰ ਹੀ ਜਨੇਊ ਨਾ ਪਾਉਣ ਲਈ ਕਹਿ ਦਿੰਦੇ। ਪਰ ਇਸ ਰੀਤ ਦਾ ਵਿਰੋਧ ਉਨ੍ਹਾਂ ਭਰੀ ਸੰਗਤ 'ਚ ਕੀਤਾ

ਤਾਂ ਕਿ ਪਿਤਾ ਕਾਲੂ 'ਤੇ ਕੋਈ ਉਂਗਲ ਨਾ ਉਠਾਏ।

## ਗੁਰੂ ਬਾਬੇ ਦੇ ਕੌਤਕ

ਸਤਿਗੁਰਾਂ ਦੇ ਬਚਪਨ ਦੇ ਕੌਤਕ ਜਿਵੇਂ ਗਊਆਂ ਮੱਝਾਂ ਚਾਰਨਾ, ਸਰਪ ਨੇ ਸੁੱਤੇ ਪਿਆਂ 'ਤੇ ਛਾਂ ਕਰਨੀ, ਭੁੱਖੇ ਸਾਧੂਆਂ ਨੂੰ ਭੋਜਨ ਛਕਾਉਣਾ (ਸੱਚਾ ਸੌਦਾ), ਆਦਿ ਸਾਖੀਕਾਰਾਂ ਨੇ ਸਾਖੀਆਂ ਦੇ ਰੂਪ 'ਚ ਦਰਸਾਏ ਹਨ। ਡਾਕਟਰ ਹਰਪਾਲ ਸਿੰਘ ਲਿਖਦੇ ਹਨ ਕਿ 'ਸਾਖੀ' ਸ਼ਬਦ ਦਾ ਅਰਥ ਕਹਾਣੀ ਨਹੀਂ। ਉਸ ਘਟਨਾ ਨੂੰ ਸਾਖੀ ਆਖਦੇ ਹਨ-ਜੋ ਵਾਪਰੀ ਹੋਵੇ ਤੇ ਵਾਪਰਦਿਆਂ ਕਿਸੇ ਨੇ ਅੱਖੀਂ ਦੇਖੀ ਹੋਵੇ। ਸਾਖਿਆਤ ਦੇ ਮਾਇਨੇ ਹਨ-ਪਰਤੱਖ, ਪਰਗਟ। ਗੁਰੂ ਜੀ ਦੇ ਵਰਤਾਰੇ ਨੂੰ ਜਿਨ੍ਹਾਂ ਮੁਰੀਦਾਂ ਨੇ ਅੱਖੀਂ ਦੇਖਿਆ, ਸਿੱਖ ਸਾਹਿਤ ਵਿੱਚ ਉਨ੍ਹਾਂ ਦੇ ਬਿਆਨ ਨੂੰ ਜਨਮ ਸਾਖੀਆਂ ਆਖਦੇ ਹਨ ਗੁਰੂ ਜੀ ਦੇ ਇਹ ਕੌਤਕ ਉਨ੍ਹਾਂ ਦੇ ਗੈਬੀ ਗੁਣਾਂ ਨੂੰ ਪ੍ਰਗਟ ਕਰਦੇ ਹਨ। ਜੇਕਰ ਇਨ੍ਹਾਂ ਸਾਖੀਆਂ ਨੂੰ ਭਾਵਨਾ ਸਾਹਿਤ ਲਈਏ ਤਾਂ ਇਹ ਉੱਤਮ ਹਨ ਤੇ ਸਮੱਗਰੀ ਤੌਰ 'ਤੇ ਦੋਮ। ਸਾਹਮਣੇ ਅੱਵਲ ਭੋਜਨ ਪਿਆ ਹੋਵੇ ਤਾਂ ਦੋਮ ਵਲ ਦੇਖਣ ਦੀ ਕੀ ਲੋੜ?

ਇਹ ਸਾਖੀਆਂ ਮਹਾਨ ਸਿੱਖਿਆ ਪ੍ਰਦਾਨ ਕਰਦੀਆਂ ਹਨ। ਜਦੋਂ ਮਾਪਿਆਂ ਨੇ ਦੇਖਿਆ ਕਿ ਨਾਨਕ ਪੜ੍ਹਾਈ ਵਿੱਚ ਚਿੱਤ ਨਹੀਂ ਲਗਾਉਂਦਾ ਤਾਂ ਉਨ੍ਹਾਂ ਪਸ਼ੂ ਚਾਰਨ ਲਈ ਭੇਜ ਦਿੱਤਾ। ਗੁਰੂ ਸਾਹਿਬ ਨੇ ਮਾਤਾ ਪਿਤਾ ਦਾ ਹੁਕਮ ਮੰਨ ਨਿੱਤ ਪਸ਼ੂ ਚਾਰਨੇ ਆਰੰਭ ਕਰ ਦਿੱਤੇ। ਆਪਣੇ ਆਪ ਨੂੰ ਦੈਵੀ ਤਾਕਤ ਵਾਲਾ ਮਹਾਂਪੁਰਖ ਨਹੀਂ ਜਣਾਇਆ। ਕੱਪੜੇ ਵੀ ਡੰਗਰ ਚਾਰਨ ਵਾਲਿਆਂ ਵਾਂਗ ਪਹਿਨ ਕੇ ਜਾਂਦੇ ਸਨ। ਪਰਿਵਾਰ ਨੇ ਇਸ ਕੰਮ ਵੀ ਤਾਂ ਲਗਾਇਆ ਸੀ ਕਿ ਨਾਨਕ ਘਰ ਅੰਦਰ ਸਾਰਾ ਦਿਨ ਚੁੱਪ-ਚਾਪ ਅੱਖਾਂ ਮੀਚ ਮੰਜੇ 'ਤੇ ਪਿਆ ਰਹਿੰਦਾ ਹੈ। ਜੇਕਰ ਇਹ ਬਾਹਰ ਨਿਕਲੇਗਾ ਤਾਂ ਇਸ ਦਾ ਧਿਆਨ ਸੰਸਾਰੀ ਕੰਮਾਂ 'ਚ ਲੱਗੇਗਾ। ਪਰ ਸਤਿਗੁਰਾਂ ਦੀ ਬਿਰਤੀ ਹਮੇਸ਼ਾ ਪ੍ਰਭੂ ਚਰਨਾ ਵਿੱਚ ਜੁੜੀ ਰਹਿੰਦੀ ਸੀ।

ਇੱਕ ਦਿਨ ਕਿਸਾਨ ਨੇ ਮਹਿਤਾ ਕਾਲੂ ਨੂੰ ਉਲਾਮ੍ਹਾਂ ਦਿੱਤਾ ਕਿ ਤੁਹਾਡੇ ਡੰਗਰ ਮੇਰੀ ਫ਼ਸਲ ਚਰ ਗਏ ਹਨ, ਮੈਨੂੰ ਹਰਜਾਨਾ ਦਿੱਤਾ ਜਾਵੇ। ਇਹ ਗੱਲ ਰਾਇ ਬੁਲਾਰ ਤੱਕ ਪਹੁੰਚ ਗਈ। ਬਾਬੇ ਨੂੰ ਬੁਲਾਇਆ ਗਿਆ ਅਤੇ ਆਖਿਆ, "ਤੂੰ ਡੰਗਰਾਂ ਦਾ ਧਿਆਨ ਕਿਉਂ ਨਹੀਂ ਰੱਖਿਆ?" ਤਾਂ ਉੱਤਰ ਦਿੱਤਾ, "ਜਾ ਕੇ ਦੇਖ ਲਉ ਫ਼ਸਲ ਨਹੀਂ ਉੱਜੜੀ"। ਜਦ ਰਾਇ ਜੀ ਨੇ ਕਿਸਾਨ ਨਾਲ ਉੱਜੜੀ ਫ਼ਸਲ ਦੇਖਣ ਲਈ ਆਪਣੇ ਬੰਦੇ ਭੇਜੇ ਤਾਂ ਉਨ੍ਹਾਂ ਜਾ ਕੇ ਦੇਖਿਆ ਫ਼ਸਲ ਹਰੀ ਭਰੀ ਲਹਿ ਲੁਹਾ ਰਹੀ ਸੀ। ਇਹ ਨਜ਼ਾਰਾ ਦੇਖ ਕਿਸਾਨ ਅਤੇ ਬੰਦੇ ਵਾਪਸ ਰਾਇ ਪਾਸ ਆਏ ਅਤੇ ਜਦੋਂ ਅਚੰਭੇ ਭਰੀ ਵਿਥਿਆ ਰਾਇ ਸਾਹਿਬ ਨੂੰ ਦੱਸੀ ਤਾਂ ਰਾਇ ਕਿਸਾਨ ਨੂੰ ਝਿੜਕਣ ਲੱਗਿਆ। ਤਦ ਕਿਸਾਨ ਨੇ ਆਖਿਆ, "ਜੀ ਉਜਾੜਿਆ ਸੀ"। ਰਾਇ ਨੇ ਬਾਬੇ ਵੱਲ ਦੇਖ ਕੇ ਪੁਕਾਰਿਆ,

"ਨਾਨਕ ਵੀ ਸੱਚਾ ਹੈ ਅਤੇ ਕਿਸਾਨ ਵੀ"। ਮਹਿਤਾ ਕਾਲੂ ਇਹ ਸਭ ਰੱਬੀ ਚਮਤਕਾਰ ਹੈ, ਪੁੱਤਰ ਨੂੰ ਮੱਤ ਫਿਟਕਾਰਨਾ ਇਹ ਤਾਂ ਵੱਡਾ ਔਲੀਆ ਹੈ"। ਮਹਿਤਾ ਕਾਲੂ ਬੋਲੇ, "ਖੁਦਾਇ ਦੀਆਂ ਖੁਦਇ ਜਾਣੇ"।

ਇਸੇ ਤਰ੍ਹਾਂ ਇੱਕ ਦਿਨ ਗਰਮੀ ਕਾਰਨ ਜਦੋਂ ਘਾਹ ਵਗੈਰਾ ਚਰ ਰੱਜ ਕੇ ਡੰਗਰ ਦਰਖ਼ਤ ਦੀ ਛਾਂ ਹੇਠ ਆ ਬੈਠੇ ਤਾਂ ਚਰਾਵਾ ਬਾਬਾ ਨਾਨਕ ਜੀ ਵੀ ਚਾਦਰ ਵਿਛਾ ਆਰਾਮ ਕਰਨ ਲਈ ਪੈ ਗਏ। ਕੁਝ ਸਮਾਂ ਪਿੱਛੋਂ ਪਰਛਾਵਾਂ ਢਲਣ ਕਰ ਕੇ ਉਨ੍ਹਾਂ ਦੇ ਮੁੱਖੜੇ 'ਤੇ ਧੁੱਪ ਆ ਗਈ। ਕੁਦਰਤ ਨੇ ਭਾਣਾ ਵਰਤਾਇਆ ਤਾਂ ਇੱਕ ਚਿੱਟੇ ਰੰਗ ਵਾਲਾ ਸੱਪ ਆਇਆ ਅਤੇ ਬਾਬਾ ਜੀ ਦੇ ਮੁੱਖੜੇ 'ਤੇ ਉਸ ਨੇ ਆਪਣੇ ਚੌੜੇ ਫ਼ਣ ਨਾਲ ਛਾਂ ਕਰ ਦਿੱਤੀ। ਦੇਵ ਨੇਤ ਨਾਲ ਰਾਇ ਬੁਲਾਰ ਉਸ ਰਸਤੇ ਤੋਂ ਘੋੜੇ 'ਤੇ ਲੰਘ ਰਿਹਾ ਸੀ ਤਾਂ ਕੀ ਦੇਖਿਆ ਕਿ ਨਾਨਕ ਸੌਂ ਰਿਹਾ ਹੈ ਅਤੇ ਸੱਪ ਉਸ ਕੋਲ ਫ਼ਣ ਤਾਣੀ ਬੈਠਾ ਹੈ। ਜਦੋਂ ਰਾਇ ਸਾਹਿਬ ਕੋਲ ਗਿਆ ਤਾਂ ਸੱਪ ਖਿਸਕ ਗਿਆ। ਗੁਰੂ ਜੀ ਵੀ ਉੱਠ ਕੇ ਬੈਠ ਗਏ। ਰਾਇ ਸਾਹਿਬ ਬੋਲੇ, "ਬਾਬਾ ਮੈਂ ਜਾਣ ਗਿਆ ਹਾਂ ਕਿ ਤੂੰ ਦੀਨ ਦੁਨੀ ਦਾ ਮਾਲਕ ਹੈਂ, ਤੇਰੇ ਉੱਪਰ ਤਾਂ ਸੱਪ ਵੀ ਛਾਵਾਂ ਕਰਦੇ ਹਨ"। ਇੰਞ ਉਹ ਪਰਮੇਸ਼ਰ ਆਪਣੇ ਵੱਲੋਂ ਭੇਜੇ ਮਹਾਂਪੁਰਖ ਦੀ ਤਾਕਤ ਨੂੰ ਅਜਿਹੇ ਅਚੰਭੇ ਵਾਲੇ ਕੌਤਕ ਵਰਤਵਾ ਕੇ ਪ੍ਰਗਟ ਕਰ ਦਿੰਦਾ ਹੈ।

ਮਾਤਾ ਤ੍ਰਿਪਤਾ ਜੀ ਅਤੇ ਪਿਤਾ ਕਾਲੂ ਜੀ ਨੇ ਦੇਖਿਆ ਕਿ ਨਾਨਕ ਨਾ ਪੜ੍ਹਾਈ ਤੇ ਨਾ ਕਿਸੇ ਘਰੇਲੂ ਕੰਮ ਵਿੱਚ ਰੁਚੀ ਰੱਖਦਾ ਹੈ। ਖਾਂਦਾ-ਪੀਂਦਾ ਵੀ ਘੱਟ ਹੈ ਅਤੇ ਚੁੱਪ-ਗੜੁੱਪ ਹੀ ਰਹਿੰਦਾ ਹੈ ਇਹ ਵੀ ਹੋ ਸਕਦਾ ਹੈ ਇਸ ਨੂੰ ਕੋਈ ਅੰਦਰੂਨੀ ਰੋਗ ਹੋਵੇ। ਉਸ ਦੀ ਦੀਵਾਨਾ ਅਤੇ ਮਸਤਾਨਾ ਵਾਲੀ ਹਾਲਤ ਦੇਖ ਇਲਾਜ ਲਈ ਵੈਦ ਨੂੰ ਬੁਲਾਇਆ ਗਿਆ। ਵੈਦ ਹਰਿਦਾਸ ਨੇ ਰੋਗ ਦਾ ਪਤਾ ਲਾਉਣ ਲਈ ਨਾਨਕ ਦੀ ਬਾਂਹ ਪਕੜ ਨਬਜ਼ ਟੋਹਣੀ ਚਾਹੀ। ਬਾਬੇ ਨੇ ਪੁੱਛਿਆ, "ਵੈਦ ਜੀ ਤੁਸੀਂ ਮੇਰੀ ਬਾਂਹ ਕਿਉਂ ਪਕੜੀ ਹੈ? ਤਦ ਹਰਿਦਾਸ ਬੋਲਿਆ, "ਇਹ ਦੇਖਣ ਲਈ ਕਿ ਤੈਨੂੰ ਕੀ ਰੋਗ ਹੈ? ਰੋਗ ਪਤਾ ਕਰ ਕੇ ਮੈਂ ਦਵਾਈ ਦੇਵਾਂਗਾ। ਦਵਾਈ ਖਾਣ ਨਾਲ ਤੂੰ ਆਰੋਗ ਹੋ ਜਾਵੇਂਗਾ। ਤੈਨੂੰ ਸਿਹਤਮੰਦ ਦੇਖ ਤੇਰੇ ਮਾਪੇ ਸੁਖ ਦਾ ਸਾਹ ਲੈਣਗੇ ਅਤੇ ਤੂੰ ਸੰਸਾਰੀ ਕੰਮ ਕਰਨ ਵਿੱਚ ਵੱਡੀ ਦਿਲਚਸਪੀ ਦਿਖਾਏਂਗਾ"। ਇਹ ਸੁਣ ਸਰਬ ਕਲਾ ਸਮਰੱਥ ਗੁਰੂ ਜੀ ਨੇ ਸ਼ਬਦ ਉਚਾਰਿਆ:

**ਸਲੋਕ ਮ:੧॥ ਵੈਦੁ ਬੁਲਾਇਆ ਵੈਦਗੀ ਪਕੜਿ ਢੰਡੋਲੇ ਬਾਂਹ॥**
**ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥**
**ਵੈਦਾ ਵੈਦੁ ਸੋ ਵੈਦ ਤੂ ਪਹਿਲਾਂ ਰੋਗ ਪਛਾਣੁ।**
**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥**

**ਜਿਤੁ ਦਾਰੂ ਰੋਗ ਉਠੀਅਹਿ ਤਨਿ ਸੁਖੁ ਵਸੈ ਆਇ॥**
**ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥(੧੨੭੯)**

ਭਾਵ ਗੁਰੂ ਨਾਨਕ ਜੀ ਕਹਿੰਦੇ ਮੇਰੇ ਸਰੀਰ ਦਾ ਰੋਗ ਲੱਭਣ ਲਈ ਵੈਦ (ਹਕੀਮ) ਬੁਲਾਇਆ ਗਿਆ। ਉਸ ਨੇ ਮੇਰੀ ਬਾਂਹ ਪਕੜ ਕੇ ਨਬਜ਼ ਨੂੰ ਟਟੋਲਿਆ, ਪਰ ਅੰਞਾਣ ਵੈਦ ਨਹੀਂ ਸੀ ਜਾਣਦਾ ਕਿ ਮੇਰੇ ਕਲੇਜੇ ਵਿੱਚ ਤਾਂ ਪ੍ਰਭੂ ਦੇ ਵਿਛੋੜੇ ਦੀ ਪੀੜਾ ਹੈ।ਗੁਰੂ ਜੀ ਨੇ ਫਰਮਾਇਆ, “ਹੇ ਵੈਦ! ਤੂੰ ਪਹਿਲਾਂ ਆਪਣੇ ਆਤਮਕ ਰੋਗ ਨੂੰ ਲੱਭ ਤਾਂ ਮੈਂ ਤੈਨੂੰ ਵੈਦਾਂ ਦਾ ਵੈਦ ਅਰਥਾਤ ਸਮਝਦਾਰ ਵੈਦ ਮੰਨਾਂਗਾ। ਇਸ ਆਤਮਕ ਰੋਗ ਦੀ ਦਵਾਈ ਪਤਾ ਕਰ ਜਿਸ ਨਾਲ ਇਹ ਰੋਗ ਕੱਟਿਆ ਜਾ ਸਕੇ ਅਤੇ ਸਰੀਰ ਨੂੰ ਸੁੱਖ ਪ੍ਰਾਪਤ ਹੋਵੇ। ਜੇਕਰ ਤੂੰ ਪਹਿਲਾਂ ਆਪਣਾ ਰੋਗ ਦੂਰ ਕਰ ਲਵੇਂ ਤਾਂ ਤੂੰ ਹਕੀਮ ਕਹਾਉਣ ਦਾ ਹੱਕਦਾਰ ਹੈ”।

ਆਤਮਕ ਰੋਗਾਂ ‘ਚ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ (ਹਉਮੇ) ਮੁੱਖ ਰੋਗ ਹਨ। ਜਿਨ੍ਹਾਂ ਰੋਗਾਂ ਵਿੱਚੋਂ ਹਉਮੇ ਦਾ ਰੋਗ ਸਭ ਤੋਂ ਵੱਡਾ ਅਤੇ ਭਿਆਨਕ ਹੈ ਜੋ ਸੰਸਾਰੀ ਪ੍ਰਾਣੀਆਂ ਨੂੰ ਆਮ ਕਰ ਕੇ ਲਗਦਾ ਹੈ। ਗੁਰੂ ਸਾਹਿਬ ਨੇ ਇਸ ਰੋਗ ਦੀ ਦਵਾਈ ਵੀ ਗੁਰਬਾਣੀ ਦੇ ਸ਼ਬਦ ਰਾਹੀਂ ਵੈਦ ਨੂੰ ਦਰਸਾਈ:

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥**
**ਨਾਨਕ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥ (੪੬੬)**

ਭਾਵ ਹੇ “ਵੈਦ ਜੀ! ਹਉਮੇ ਦਾ ਰੋਗ ਬੜਾ ਹੀ ਗੰਭੀਰ ਹੈ। ਇਸ ਰੋਗ ਦੀ ਦਵਾਈ ਗੁਰ ਸ਼ਬਦ ਦੀ ਕਮਾਈ ਹੈ ਜੋ ਗੁਰੂ ਦੀ ਕਿਰਪਾ ਦੁਆਰਾ ਸੰਭਵ ਹੈ। ਗੁਰੂ ਜੀ ਨੇ ਮਹਾਂ ਬੋਲਾਂ ਦੁਆਰਾ ਗਿਆਤ ਕਰਵਾਇਆ, ਵੈਦ ਜੀ, ਹਉਮੇ ਵਰਗੇ ਆਤਮਿਕ ਰੋਗ ਨੂੰ ਦੂਰ ਕਰਨ ਦਾ ਇਹੀ ਸਾਧਨ ਹੈ”।

ਗੁਰੂ ਜੀ ਦੇ ਇਹ ਬੋਲ ਸੁਣ ਕੇ ਵੈਦ ਨੇ ਮਹਿਤਾ ਕਾਲੂ ਜੀ ਨੂੰ ਸਮਝਾਇਆ ਕਿ ਨਾਨਕ ਜੀ ਨੂੰ ਕੋਈ ਸਰੀਰਕ ਰੋਗ ਨਹੀਂ ਹੈ, ਇਸ ਲਈ ਚਿੰਤਤ ਨਾ ਹੋਵੋ। ਇਹ ਤਾਂ ਮੈਨੂੰ ਰੱਬੀ ਨੂਰ ਦਿਖਾਈ ਦਿੰਦੇ ਹਨ ਕਿਉਂਕਿ ਇਸ ਦੀ ਸੁਰਤ ਜੀਵਨ ਦਾਤੇ ਅਤੇ ਰੋਜੀ ਦਹਿੰਦ ਨਾਲ ਜੁੜੀ ਹੋਈ ਹੈ।

ਫਿਰ ਪਿਤਾ ਮਹਿਤਾ ਕਾਲੂ ਨੇ ਆਪਣੇ ਬੇਟੇ ਨੂੰ ਵਪਾਰ ਦੇ ਧੰਦੇ ਵਿੱਚ ਲਗਾਉਣ ਦੀ ਸਕੀਮ ਘੜੀ ਕਿ ਧਨ ਨੂੰ ਦੇਖ ਸ਼ਾਇਦ ਇਸ ਦਾ ਮਨ ਮੋਹ ਮਾਇਆ ਵਿੱਚ ਪੈ ਜਾਵੇ। ਜਗਤ ਗੁਰੂ ਨੂੰ 20 ਰੁਪਏ ਦੇ ਕੇ ਸੱਚਾ ਸੌਦਾ ਕਰਨ ਲਈ ਭਾਈ ਬਾਲੇ ਅਤੇ ਮਰਦਾਨੇ ਨਾਲ ਤੋਰ ਦਿੱਤਾ। ਗੁਰੂ ਸਾਹਿਬ ਪਿਤਾ ਦੇ ਹਰ ਹੁਕਮ ‘ਤੇ ਫੁੱਲ ਚੜ੍ਹਾਉਂਦੇ ਸਨ। ਇਹ ਗੱਲ ਸੱਚੇ ਸਪੂਤ ਦੀ ਵਡੱਤਣਤਾ ਅਤੇ ਨਿਸ਼ਾਨੀ ਦਰਸਾਉਂਦੀ ਹੈ। ਘਰ

ਵਿੱਚ ਸੌਦੇ-ਪੱਤੇ ਦੀ ਹੱਟੀ ਹੋਣ ਕਰ ਕੇ ਹੋ ਸਕਦਾ ਹੈ ਉਹ ਪਹਿਲਾਂ ਵੀ ਸੌਦਾ ਖ੍ਰੀਦਣ ਜਾਂਦੇ ਹੋਣ ਕਿਉਂਕਿ ਇਹ ਵੀ ਕਿਰਤ ਦਾ ਇੱਕ ਅੰਗ ਸੀ। ਪਰ ਇੱਕ ਦਿਨ ਪਿਤਾ ਜੀ ਕੋਲੋਂ ਧਨ ਲੈ ਕੇ ਜਦੋਂ ਤਲਵੰਡੀਓਂ 12 ਕੋਹ ਦੂਰ ਪਹੁੰਚੇ ਤਾਂ ਚੂਹੜਕਾਣੇ ਦੀ ਬਾਰ ਵਿੱਚ ਕੁਝ ਸਾਧੂ ਟੱਕਰ ਗਏ ਜੋ ਭੁੱਖੇ-ਪਿਆਸੇ ਸਨ। ਗਰੀਬਾਂ ਅਤੇ ਭੁੱਖਿਆਂ 'ਤੇ ਦਇਆਵਾਨ ਹੋਣਾ ਗੁਰੂ ਜੀ ਦੇ ਜੀਵਨ ਦਾ ਮੁੱਖ ਮੰਤਵ ਸੀ। ਭੁੱਖੇ ਨੂੰ ਅੰਨ-ਪਾਣੀ ਛਕਾ ਦੇਣ ਤੋਂ ਵੱਡੀ ਪਰਉਪਕਾਰਤਾ ਕੋਈ ਨਹੀਂ। ਭੁੱਖ ਦਾ ਦੁੱਖ ਗੁਰਬਾਣੀ ਅੰਦਰ ਅੰਕਿਤ ਕੀਤੇ ਗਏ ਚਾਰ ਦੁੱਖਾਂ-ਵੇਛੋੜਾ, ਭੁੱਖ, ਜਮਦੂਤ (ਮੌਤ) ਅਤੇ ਰੋਗ ਤੋਂ ਬੁਰਾ ਹੈ ਜੈਸੇ,:

**ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥**
**ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥ (੧੨੫੬)**

ਕਹਾਵਤ ਵੀ ਮਸ਼ਹੂਰ ਹੈ, "ਮੌਤੋਂ ਭੁੱਖ ਬੁਰੀ'। ਸੋ ਗੁਰੂ ਸਾਹਿਬ ਨੇ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਕੇ ਲੰਗਰ ਦੀ ਪ੍ਰਥਾ ਚਲਾ ਦਿੱਤੀ। ਸੱਚੇ ਸੌਦੇ ਵਾਲੀ ਜਗ੍ਹਾ 'ਤੇ ਸੱਚਾ ਸੌਦਾ ਨਾਂ ਦਾ ਗੁਰਦੁਆਰਾ ਸੁਸ਼ੋਭਿਤ ਹੈ। ਲੰਗਰ ਦੀ ਮਰਿਯਾਦਾ ਧਰਤੀ 'ਤੇ ਬਣੇ ਹਰੇਕ ਗੁਰਦੁਆਰੇ ਅੰਦਰ ਪਿਛਲੀਆਂ ਪੰਜ ਸਦੀਆਂ ਤੋਂ ਚੱਲ ਰਹੀ ਹੈ। ਇਸ ਦੀ ਸ਼ੁਰੂਆਤ ਵੇਲੇ ਗੁਰੂ ਸਾਹਿਬ ਨੂੰ ਆਪਣੇ ਪਿਤਾ ਤੋਂ ਝਿੜਕਾਂ ਅਤੇ ਥੱਪੜ ਵੀ ਖਾਧੇ ਸਨ। ਪਰ ਇਸ ਮਰਿਯਾਦਾ ਨੇ ਸੰਸਾਰ ਅੰਦਰ ਸਿੱਖ ਕੌਮ ਦੇ ਪਾਸਾਰ, ਇਸ ਦੀ ਪ੍ਰਸਿੱਧੀ ਅਤੇ ਪਛਾਣ ਲਈ ਬਹੁਤ ਵੱਡਾ ਰੋਲ ਅਦਾ ਕੀਤਾ ਹੈ। ਸੋ ਬਚਪਨ ਤੋਂ ਹੀ ਬਾਬੇ ਨਾਨਕ ਦੀ ਲੀਲ੍ਹਾ, ਕੌਤਕ ਅਤੇ ਚੋਜੀ ਰੰਗ ਬੜੇ ਨਿਆਰੇ, ਦੁਲਾਰੇ ਅਤੇ ਦਿਲਚਸਪ ਸਨ। ਉਨ੍ਹਾਂ ਦਾ ਹਰ ਬੋਲ ਅਤੇ ਕੌਤਕ ਅੰਦਰ ਮਨੁੱਖੀ ਜੀਵਨ ਸੁਧਾਰ ਲਈ ਅਤੇ ਸੱਚ ਨੂੰ ਪਛਾਨਣ ਅਤੇ ਅਪਣਾਉਣ ਲਈ ਬੜੀ ਗਹਿਰੀ ਸਿੱਖਿਆ ਸੀ। ਇਸੇ ਲਈ ਡਾਕਟਰ ਮੁਹੰਮਦ ਇਕਬਾਲ ਨੇ ਗੁਰੂ ਜੀ ਦੀ ਸਿਫ਼ਤ ਬੜੇ ਸੁੰਦਰ ਸ਼ਬਦਾਂ ਵਿੱਚ ਕੀਤੀ ਹੈ।

**ਬੁਤ ਕਦਾ ਫਿਰ ਬਾਅਦ ਮੁੱਦਤ ਕੇ ਰੋਸ਼ਨ ਹੂਆ।**
**ਨੂਰੇ ਇਬਰਾਹੀਮ ਸੇ ਆਜ਼ਰ ਕਾ ਘਰ ਰੋਸ਼ਨ ਹੂਆ।**

ਨਸੀਬ ਅਕਬਰਾ ਬਾਦੀ ਆਪਣੀ ਨਜ਼ਮ 'ਗੁਰੂ ਨਾਨਕ ਸ਼ਾਹ' ਵਿੱਚ ਲਿਖਦਾ ਹੈ:

**ਹੈ ਕਹਿਤੇ ਨਾਨਕ ਸ਼ਾਹ ਜਿਨਹੇ ਵੋਹ ਪੂਰੇ ਹੈਂ ਆਗਾਹ ਗੁਰੂ।**
**ਵੋਹ ਕਾਮਿਲ ਰਹਿਬਰ ਜੱਗ ਮੇਂ ਹੈ ਯੂੰ ਰੋਸ਼ਨ ਜੈਸੇ ਮਾਹ ਗੁਰੂ।**
**ਇਸ ਬਖਸ਼ਿਸ਼ ਕੇ ਇਸ ਅਜ਼ਮਤ ਕੇ ਹੈ ਬਾਬਾ ਨਾਨਕ ਸ਼ਾਹ ਗੁਰੂ।**
**ਸਭ ਸੀਸ ਨਿਵਾ ਅਰਦਾਸ ਕਰੋ, ਔਰ ਹਰ ਦਮ ਬੋਲੋ ਵਾਹ ਗੁਰੂ।**

# ਅਧਿਆਇ 2

# ਮੋਦੀਖਾਨੇ ਦੀ ਨੌਕਰੀ ਅਤੇ ਗ੍ਰਹਿਸਤ ਜੀਵਨ

ਜੈ ਰਾਮ ਪਲਤਾ, ਪਤੀ ਬੇਬੇ ਨਾਨਕੀ ਸੁਲਤਾਨਪੁਰ ਤੋਂ ਤਲਵੰਡੀ ਆਏ ਅਤੇ ਰਾਇ ਬੁਲਾਰ ਨੂੰ ਮਿਲੇ। ਭਾਈ ਬਾਲੇ ਵਾਲੀ ਸਾਖੀ ਦੇ ਸ਼ਬਦ ਹਨ ਜੋ ਰਾਇ ਬੁਲਾਰ ਨੇ ਜੈ ਰਾਮ ਨੂੰ ਆਖੇ, 'ਨਾਨਕ ਤੇਰਾ ਸਾਲਾ ਪੂਰਨ ਸਾਧ ਹੈ ਅਤੇ ਅਸੀਂ ਇਹੋ ਆਖਦੇ ਹਾਂ ਜੋ ਨਾਨਕ ਜੀ ਨੂੰ ਅਸੀਂ ਆਪਣੇ ਪਾਸ ਰੱਖੋ....। ਇਹ ਬੰਦਗੀ ਕਰਦਾ ਹੈ ਅਤੇ ਕਾਲੂ ਇਸ ਨੂੰ ਦੇਖ ਕੇ ਵੱਡਾ ਖਿਝਦਾ ਹੈ'। ਇੰਞ ਸੰਮਤ 1544 (ਸੰਨ 1487) ਮੱਘਰ ਸੁਦੀ ਸੱਤਵੀਂ ਨੂੰ ਬਾਬਾ ਨਾਨਕ ਆਪਣੀ ਭੈਣ ਨਾਨਕੀ ਪਾਸ ਸੁਲਤਾਨਪੁਰ ਚਲੇ ਗਏ।

ਕੁਝ ਸਮਾਂ ਬਿਤਾਉਣ ਤੋਂ ਬਾਅਦ ਗੁਰੂ ਜੀ ਨੇ ਜੈ ਰਾਮ ਨੂੰ ਆਖਿਆ, "ਸਾਡੇ ਲਈ ਕੋਈ ਕਿਰਤ ਲੱਭੋ"। ਕਿਰਤ ਗੁਰੂ ਸਾਹਿਬ ਦੇ ਜੀਵਨ ਦਾ ਮੁੱਢਲਾ ਸਿਧਾਂਤ ਸੀ। ਉਨ੍ਹਾਂ ਧਰਮ ਦੀ ਕਿਰਤ ਅਰਥਾਤ ਹੱਥੀਂ ਕਮਾਈ ਕਰਨ 'ਤੇ ਜ਼ੋਰ ਦਿੱਤਾ। ਉਹ ਵਣਜ ਵਾਪਾਰ ਦੇ ਵੀ ਹਾਮੀ ਸਨ। ਉਨ੍ਹਾਂ ਅਧਿਆਤਮਕ ਸੇਧ ਦੇਣ ਲਈ ਵੀ ਕਿਰਤ ਦੀਆਂ ਮਿਸਾਲਾਂ ਦਿੱਤੀਆਂ ਅਤੇ ਮਨੁੱਖਤਾ ਨੂੰ ਸਮਝਾਇਆ ਕਿ ਰੱਬ ਨੂੰ ਯਾਦ ਕਰਦਿਆਂ ਸੱਚਾ-ਸੁੱਚਾ ਵਣਜ ਕਰੋ, ਜੈਸੇ:

**ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥**
**ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥**
**ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥ (੫੯੫)**

ਭਾਈਆ ਜੈ ਰਾਮ ਨੇ ਬਾਬੇ ਦਾ ਮੇਲ ਨਵਾਬ ਦੌਲਤ ਖਾਨ ਨਾਲ ਕਰਵਾਇਆ ਅਤੇ ਨਵਾਬ ਨੇ ਗੱਲਬਾਤ ਕਰ ਕੇ ਮੋਦੀ ਖਾਨੇ ਦਾ ਸਾਰਾ ਕੰਮ ਨਾਨਕ ਜੀ ਨੂੰ ਸੰਭਾਲ ਦਿੱਤਾ। ਸੰਮਤ 1544 (ਸੰਨ 1487) ਮੱਘਰ ਦੀ ਪੁੰਨਿਆ ਦੇ ਦਿਨ ਵੀਰਵਾਰ ਨੂੰ ਬਾਬਾ ਨਾਨਕ ਮੋਦੀਖਾਨੇ ਮੁਖੀ ਵਜੋਂ ਜਾ ਬੈਠੇ। ਭਾਈ ਬਾਲਾ ਨੂੰ ਵੀ ਇਸ ਕਿਰਤ ਵਿੱਚ ਲਗਾ ਲਿਆ। ਇਸ ਮੋਦੀਖਾਨੇ ਵਿੱਚ ਪਹਿਲਾਂ ਜੋ ਕਰਮਚਾਰੀ ਕੰਮ ਕਰਦੇ ਸਨ ਉਹ ਹੇਰਾ ਫੇਰੀ ਕਰਦੇ ਸਨ, ਗਾਹਕਾਂ ਨੂੰ ਤੋਲ ਵਿੱਚ ਘੱਟ ਦਾਣੇ ਦਿੰਦੇ ਸਨ ਅਤੇ ਜੇ ਕੋਈ ਇਸ ਵਿਰੁੱਧ ਆਵਾਜ਼ ਉਠਾਉਂਦਾ ਸੀ ਤਾਂ ਉਸ ਨੂੰ ਮਾੜੇ ਬੋਲ ਬੋਲਦੇ ਸਨ ਅਤੇ ਕਈ ਵਾਰ ਕੁਟਾਪਾ ਵੀ ਕਰ ਦਿੰਦੇ ਸਨ। ਸੱਚ ਦਾ ਸੂਰਜ ਇਹ ਗੱਲਾਂ ਕਿਵੇਂ ਸਹਾਰ ਸਕਦਾ ਸੀ? ਬਾਬੇ ਨੇ ਹੇਰਾ ਫੇਰੀ ਬੰਦ ਕਰਾ ਇਮਾਨਦਾਰੀ ਨਾਲ ਮੋਦੀਖਾਨੇ ਦਾ ਕੰਮ ਸ਼ੁਰੂ ਕਰ ਦਿੱਤਾ। ਬਾਬਾ ਰਸਦ ਵਾਲੇ ਨੂੰ ਸਹੀ ਜਾਂ ਉਸ ਤੋਂ ਵੀ ਵੱਧ ਰਸਦ ਅਤੇ ਕੱਪੜਾ ਦੇ ਦੇਂਦਾ। ਗੁਰੂ ਬਹੁਤਾ ਗਰੀਬ ਬੰਦਾ ਦੇਖ ਉਸ ਦੀ ਝੋਲੀ 'ਤੇਰਾ ਤੇਰਾ' ਕਹਿ ਕੇ ਭਰ ਦਿੰਦਾ ਸੀ। ਪਰਜਾ ਇਸ ਕੰਮ ਤੋਂ ਬਹੁਤ ਖੁਸ਼ ਸੀ। ਮੋਦੀਖਾਨੇ ਤੇ ਹਰ ਰੋਜ਼ ਵੱਡੀ ਭੀੜ ਹੋਣ ਲੱਗੀ। ਗੁਰੂ ਜੀ ਦਾ ਜਸ ਦੂਰ ਦੂਰ ਤੱਕ ਹੋਣ ਲੱਗਿਆ ਅਤੇ ਪਰਜਾ ਅਸੀਸਾਂ ਵੀ

ਦੇਣ ਲੱਗੀ। ਇਤਿਹਾਸਿਕ ਸ੍ਰੋਤ 'ਪੁਰਾਤਨ ਜਨਮ ਸਾਖੀ ਵਿੱਚ ਅੰਕਿਤ ਹੈ:

**'ਗੁਰੂ ਨਾਨਕ ਜੀ ਕਿਸੀ ਕੀ ਦਮੜੀ ਨ ਰਾਖੇ।**
**ਬੜੀ ਸੋਭਾ ਹੋਈ ਜਿਤਨੀ ਰਈਅਤ ਸਭ ਦੁਆਈ ਲਗੀ ਦੇਣ'।**

ਮਿਹਰਵਾਨ ਵਾਲੀ ਜਨਮ ਸਾਖੀ ਅੰਦਰ ਇਸ ਪ੍ਰਤੀ ਬੜੇ ਪਿਆਰੇ ਬੋਲ ਹਨ, ''ਨਾਨਕ ਜੀ ਆਪ ਦਿਆਨਤਦਾਰ ਕਿਸ ਕਿਛ ਲੈ ਨਾਹੀ, ਹੋਰਸ ਕਾ ਹਕ ਗਵਾਏ ਨਾਹੀ ਧਰਮੋ ਧਰਮੀ ਚਲਾਏ। ਅੱਗੇ ਜੋ ਲੋਕ ਪੀਛੇ ਫਿਰਤੇ, ਹਕ ਨਾ ਪਾਵਤੇ ਅਤੇ ਸਭ ਹਕ ਪਹੁੰਚੇ। ਸਭ ਲਗੇ ਦੁਆਈ ਦੇਣ, 'ਯਾ ਖ਼ੁਦਾਇ। ਤੂੰ ਨਾਨਕ ਕਾ ਭਲਾ ਕਰਿ, ਜੋ ਸਭਨਾ ਦਾ ਹਕ ਪਹੁੰਚਾਉਂਦਾ ਹੈ, ਕਿਸੀ ਨੂੰ ਰੰਜ ਨਹੀਂ ਕਰਦਾ। ਅਗੇ ਜੋ ਮੋਦੀ ਸੇ, ਸੋ ਦਹਿਨੀਆਂ (ਦਸਵਾਂ ਹਿੱਸਾ) ਕਾਟ ਲੈਂਦੇ, ਗੁਰੂ ਨਾਨਕ ਨਾਹੀ। ਸਭ ਆਖੇ ਵਾਹ! ਵਾਹ!ਵਾਹ! ਨਾਨਕ ਦਿਆਨਤਦਾਰ"।

ਆਪਣੇ ਪੁੱਤਰ ਦੀ ਨੌਕਰੀ ਸੰਬੰਧੀ ਪੜਤਾਲ ਲਈ ਪਿਤਾ ਕਾਲੂ ਜੀ ਸੁਲਤਾਨਪੁਰ ਆਏ। ਮੋਦੀਖਾਨੇ ਪਹੁੰਚ ਨਾਨਕ ਜੀ ਨੂੰ ਮਿਲੇ। ਪਿਤਾ ਜੀ ਨੂੰ ਦੇਖ ਖੁਸ਼ੀ ਹਾਸਲ ਕੀਤੀ। ਤੱਕੜੀ ਰੱਖ ਪਿਤਾ ਜੀ ਦੇ ਪੈਰੀਂ ਪਏ। ਪਿਤਾ ਜੀ ਨੇ ਪਿਆਰ ਕੀਤਾ, ਮੱਥਾ ਚੁੰਮਿਆਂ ਅਤੇ ਬਗਲ 'ਚ ਲੈ ਸ਼ਾਬਾਸ਼ ਦਿੱਤੀ। ਪਰ ਜਦੋਂ ਪੁੱਛਿਆ, "ਨਾਨਕ ਤੂੰ ਕੀ ਖੱਟਿਆ ਹੈ?' ਤਾਂ ਉੱਤਰ ਦਿੱਤਾ, ''ਖੱਟਿਆ ਬਹੁਤ ਕੁਝ ਹੈ ਪਰ ਸਾਡੇ ਪਾਸ ਕੋਈ ਦਮੜੀ ਜਾਂ ਕੌਡੀ ਨਹੀਂ ਹੈ"। ਘਰ ਜਾ ਕੇ ਕਾਲੂ ਜੀ ਨੇ ਜਦ ਬੇਬੇ ਨਾਨਕੀ ਨੂੰ ਦੱਸਿਆ ਕਿ ਨਾਨਕ ਨੇ ਅਜੇ ਤੱਕ ਕੋਈ ਕਮਾਈ ਨਹੀਂ ਕੀਤੀ ਤਾਂ ਬੇਬੇ ਨਾਨਕੀ ਬੋਲੀ, "ਪਿਤਾ ਜੀ ਜੇ ਇਸ ਨੇ ਕੁਝ ਕਮਾਇਆ ਨਹੀਂ ਤਾਂ ਤੁਹਾਡਾ ਕੁਝ ਗਵਾਇਆ ਭੀ ਨਹੀਂ। ਮੈਂ ਇਸ ਦੇ ਭੇਦਾਂ ਨੂੰ ਜਾਣਦੀ ਹਾਂ ਇਹ ਤਾਂ ਮਹਾਂ ਸ਼ਕਤੀ ਦਾ ਮਾਲਕ ਹੈ"। ਭਾਈ ਬਾਲੇ ਨੇ ਕਿਹਾ, "ਪਿਤਾ ਜੀ! ਨਾਨਕ ਦੋ ਮਹੀਨੇ ਬਾਅਦ ਨਵਾਬ ਨਾਲ ਮੋਦੀਖਾਨੇ ਦਾ ਹਿਸਾਬ ਕਰ ਆਉਂਦਾ ਹੈ, ਬਾਬੇ ਦਾ ਵਾਧਾ ਹੀ ਨਿਕਲਦਾ ਹੈ"।

ਜਿੱਥੇ ਲੋਕ ਜ਼ਾਹਰ ਪੀਰ ਜਗਤ ਗੁਰੂ ਬਾਬੇ ਦੀ ਇਮਾਨਦਾਰੀ, ਦਿਆਨਤਦਾਰੀ, ਦਿਆਲਤਦਾਰੀ ਅਤੇ ਲੋਕ ਭਲਾਈ ਤੋਂ ਬੇਹੱਦ ਖੁਸ਼ ਸਨ, ਉਥੇ ਮੋਦੀਖਾਨੇ ਦੇ ਪੁਰਾਣੇ ਕਰਮਚਾਰੀ ਜੋ ਹੇਰਾ-ਫੇਰੀ, ਧੋਖਾ-ਧੜੀ ਕਰਦੇ ਸਨ ਅਤੇ ਲੋਭੀ ਸਨ ਉਨ੍ਹਾਂ ਨਵਾਬ ਕੋਲ ਚੁਗਲੀ ਕੀਤੀ ਕਿ ਨਾਨਕ ਨੇ ਤੁਹਾਡਾ ਮੋਦੀਖਾਨਾ ਲੁੱਟਾ ਦੇਣਾ ਹੈ, ਤੁਹਾਨੂੰ ਇਸ ਬਾਰੇ ਬਾਅਦ ਵਿੱਚ ਹੀ ਪਤਾ ਲੱਗੇਗਾ। ਨਾਨਕ ਨਾ ਤਾਂ ਕਿਸਾਨਾਂ ਵੱਲੋਂ ਮਾਮਲਾ (ਟੈਕਸ) ਜਿਨਸ (ਅੰਨ) ਦੇ ਰੂਪ ਵਿੱਚ ਜਮ੍ਹਾਂ ਕਰਾਉਂਦਾ ਹੈ ਨਾ ਉਸ ਦਾ ਕੋਈ ਹਿਸਾਬ ਕਿਤਾਬ ਰਖਦਾ ਹੈ ਅਤੇ ਨਾ ਹੀ ਜੋ ਜਿਨਸ ਵੇਚੀ ਜਾਂਦੀ ਹੈ ਉਸ ਦਾ ਵੱਟਿਆ ਰੁਪਿਆ ਸਰਕਾਰੀ ਖਜਾਨੇ 'ਚ ਜਮ੍ਹਾਂ ਕਰਾਉਂਦਾ ਹੈ। ਜੋ ਆਉਂਦਾ ਹੈ 'ਤੇਰਾ' 'ਤੇਰਾ' ਕਹਿ ਕੇ ਵਰਤਾਈ ਜਾਂਦਾ ਹੈ।

ਇਨ੍ਹਾਂ ਖੁਦਗਰਜ਼, ਲੋਭੀ ਅਤੇ ਚਲਾਕ ਬੰਦਿਆਂ ਦੀਆਂ ਗੱਲਾਂ ਸੁਣ ਨਵਾਬ ਨੇ ਮੋਦੀਖਾਨੇ ਦੇ ਸਾਰੇ ਹਿਸਾਬ ਕਿਤਾਬ ਦੀ ਚੰਗੀ ਤਰ੍ਹਾਂ ਪੜਤਾਲ ਦਾ ਹੁਕਮ ਦੇ ਦਿੱਤਾ। ਪੜਤਾਲੀਆਂ ਨੇ ਸਾਰੀ ਛਾਣ-ਬੀਣ ਕਰਨ ਪਿੱਛੋਂ ਨਵਾਬ ਨੂੰ ਰੀਪੋਰਟ (ਜਾਣਕਾਰੀ) ਦਿੱਤੀ ਕਿ ਮੋਦੀਖਾਨੇ ਵਿੱਚ ਸਹੀ ਨਾਲੋਂ ਵੀ 135 ਰੁਪਏ ਦਾ ਵੱਧ ਆਨਾਜ ਅਤੇ ਮਾਲ ਪਿਆ ਹੈ। ਪੜਤਾਲੀਆ ਸਮਿਤੀ (committee) ਦੀ ਖ਼ਬਰ ਸੁਣ ਇਹ ਖਾਣ-ਸੂਰੇ ਹੇਰਾ ਫੇਰੀ ਕਰਨ ਵਾਲੇ ਭਾਵੇਂ ਬਹੁਤ ਸ਼ਰਮਸਾਰ ਹੋਏ ਪਰ ਅਜੇਹੇ ਢੀਠ ਬੰਦੇ ਆਪਣੀ ਆਦਤ ਤੋਂ ਕਦੇ ਬਾਜ ਨਹੀਂ ਆਉਂਦੇ। ਮੋਦੀਖਾਨੇ ਦਾ ਸਹੀ ਹਿਸਾਬ ਕਿਤਾਬ ਸੁਣ ਭੈਣ ਨਾਨਕੀ ਨੂੰ ਬਹੁਤ ਖੁਸ਼ੀ ਹੋਈ। ਉਸ ਮਰਦ-ਏ-ਖੁਦਾ ਨੂੰ ਸੱਚ ਤੋਂ ਕੌਣ ਰੋਕ ਸਕਦਾ ਸੀ? ਉਸ ਦਾ ਠੂਰ ਸਿਰ ਤੋਂ ਪੈਰਾਂ ਤੱਕ ਪ੍ਰਕਾਸ਼ਮਈ ਹੋ ਹੱਕ, ਸੱਚ ਤੇ ਇਨਸਾਫ਼ ਦੀ ਗੱਲ ਕਰਦਾ ਸੀ ਅਤੇ ਬੇਖੌਫ਼ ਅਤੇ ਬੇਪਰਵਾਹ ਸੀ। ਭਾਈ ਬਾਲੇ ਵਾਲੀ ਸਾਖੀ ਦੇ ਸ਼ਬਦ ਹਨ, 'ਬਾਬੇ ਨਾਨਕ ਦੀ ਚਾਲੀ ਉਹੋ ਹੀ ਰਹੀ ਜੋ ਕੋਈ ਕੁਛ ਆਣ ਕਰ ਮਾਂਗੇ ਸੋਈ ਦੇਂਦੇ ਜਾਵੇਂ ਅਟਕਾਏ ਨਹੀਂ ਇਸੀ ਬਾਤ ਪਰ ਸਭ ਕੋਈ ਖੁਸ਼ੀ ਜਾਵੇ॥14॥

ਮਹਿਮਾਂ ਪ੍ਰਕਾਸ਼ ਵਿੱਚ ਅੰਕਿਤ ਹੈ:

**ਜੋ ਭੁਖਾ ਪਿਆਸਾ ਚਲ ਆਵੈ ਦਿਆਲ ਕੇ।**
**ਭਰ ਪਲੜਾ ਤਿਸ ਦੇਹ ਤਰਾਜੂ ਢਾਲ ਕੇ।**

ਬਾਬੇ ਨਾਨਕ ਦਾ ਮੋਦੀਖਾਨੇ ਅੰਦਰ ਬੜੀ ਸੂਚੱਲਤਾ, ਸਾਵਧਾਨੀ ਅਤੇ ਸਹੀ ਢੰਗ ਨਾਲ ਕੀਤਾ ਜਾ ਰਿਹਾ ਕੰਮ ਭਾਈਆ ਜੈ ਰਾਮ ਨੂੰ ਭਾਅ ਗਿਆ। ਉਸ ਨੇ ਮਹਿਤਾ ਕਾਲੂ ਜੀ ਨੂੰ ਆਖਿਆ ,"ਪਿਤਾ ਜੀ! ਹੁਣ ਆਪਾਂ ਨੂੰ ਨਾਨਕ ਜੀ ਦੀ ਕੁੜਮਾਈ ਕਰ ਦੇਣੀ ਚਾਹੀਦੀ ਹੈ।ਸ਼ਾਦੀ ਪਿਛੋਂ ਜਦੋਂ ਇਹ ਗ੍ਰਹਿਸਤ ਮਾਰਗ 'ਚ ਪੈਰ ਧਰੇਗਾ ਤਾਂ ਫਿਰ ਆਪਣੀ ਜ਼ਿੰਮੇਵਾਰੀ ਪ੍ਰਤੀ ਸੁਹਿਰਦ ਹੋ ਜਾਵੇਗਾ।ਪੱਖੋ ਦੇ ਰੰਧਾਵਿਆਂ ਦਾ ਪਟਵਾਰੀ ਮੂਲਾ (ਬਾਬਾ ਮੂਲ ਚੰਦ) ਮੇਰਾ ਦੋਸਤ ਹੈ।ਉਸ ਦੀ ਧੀ ਵਿਆਹੁਣ ਯੋਗ ਹੈ।ਕਾਰੋਬਾਰ ਵੀ ਅੱਛਾ ਹੈ।ਉਸ ਨੇ ਮੈਨੂੰ ਆਪਣੀ ਧੀ ਦਾ ਵਰ ਲੱਭਣ ਲਈ ਕਈ ਵਾਰ ਆਖਿਆ ਹੈ।ਜੇਕਰ ਤੁਸੀਂ ਹਾਂ ਕਰੋਂਗੇ ਤਾਂ ਮੈਂ ਨਾਨਕ ਬਾਰੇ ਉਸ ਪਾਸੇ ਗੱਲ ਚਲਾਵਾਂਗਾ। ਗੋਤ ਦਾ ਵੀ ਉਹ ਖੱਤਰੀ ਹੈ।ਅਗੋਂ ਜੋ ਕਰਤਾਰ ਨੂੰ ਭਾਵੇਗਾ ਉਹ ਹੀ ਹੋਵੇਗਾ।ਇਸ ਬਾਰੇ ਤੁਸੀਂ ਅੰਮਾ ਜੀ ਨਾਲ ਵੀ ਸਲਾਹ ਕਰ ਲੈਣੀ"।ਇਹ ਵਾਰਤਾ ਸੁਣ ਮਹਿਤਾ ਕਾਲੂ ਜੀ ਨੇ ਕਿਹਾ, "ਜੈ ਰਾਮ ਜੀ! ਨਾਨਕ ਦੀ ਕੁੜਮਾਈ ਬਾਰੇ ਅਗਰ ਮੂਲਾ ਜੀ ਸਹਿਮਤ ਹੋਣ ਤਾਂ ਸਾਡੀ ਵੀ ਹਾਂ ਹੀ ਹੋਵੇਗੀ''।

ਰੱਬ ਦੇ ਰੂਪ ਅਤੇ ਬਾਬੇ ਨਾਨਕ ਦੇ ਸੁੰਦਰ ਸਰੂਪ ਨੂੰ ਦੇਖ ਕੌਣ ਆਪਣੀ ਧੀ ਦੇ ਰਿਸ਼ਤੇ ਲਈ ਨਾਂਹ ਕਰ ਸਕਦਾ ਸੀ? ਇਹ ਸੰਬੰਧਾਂ ਦੀ ਖੇਡ੍ਹ ਵੀ ਸੰਜੋਗਾਂ ਅਨੁਸਾਰ ਹੁੰਦੀ ਹੈ।ਗੁਰੂ ਸਾਹਿਬ ਦੀ ਉਮਰ ਵੀ ਤਕਰੀਬਨ 18 ਸਾਲ ਦੀ ਹੋ ਗਈ ਸੀ।ਉਹ

ਗ੍ਰਹਿਸਤ ਮਾਰਗ ਦੇ ਵੱਡੇ ਹਾਮੀ ਸਨ। ਮੂਲ਼ ਚੰਦ ਚੁਬਰਕਾ ਸੁਲਤਾਨਪੁਰ ਆਏ, ਨਾਨਕ ਜੀ ਨੂੰ ਮੋਦੀ ਖਾਨੇ ਵਿੱਚ ਕਾਰੋਬਾਰ ਕਰਦਾ ਦੇਖ ਜੈ ਰਾਮ ਜੀ ਨੂੰ ਆਪਣੀ ਧੀ ਦਾ ਸਾਕ ਮਹਿਤਾ ਕਾਲੂ ਜੀ ਦੇ ਬੇਟੇ ਨਾਲ ਕਰਨ ਲਈ ਹਾਂ ਕਰ ਦਿੱਤੀ।ਬਟਾਲੇ ਪਹੁੰਚ ਕੇ ਪਰਿਵਾਰ ਵਾਲਿਆਂ ਨਾਲ ਗੱਲਬਾਤ ਕਰ ਕੇ ਬ੍ਰਾਹਮਣ ਦੇ ਹੱਥ ਸ਼ਗਨ ਭੇਜਣ ਦਾ ਵੀ ਦਿਨ ਮੁਕੱਰਰ ਕਰ ਦਿੱਤਾ। ਪਰਿਵਾਰ ਅੰਦਰ ਖੁਸ਼ੀ ਦੀ ਲਹਿਰ ਦੌੜ ਗਈ।ਰਿਸ਼ਤੇਦਾਰਾਂ ਨੂੰ ਵੀ ਇਸ ਸੰਬੰਧੀ ਸੁਨੇਹੇ ਭੇਜ ਦਿੱਤੇ।ਕੁੜਮਾਈ ਦੀ ਖ਼ਬਰ ਸੁਣ ਚਾਰੇ ਤਰਫੋਂ ਵਧਾਈਆਂ ਮਿਲਣ ਲੱਗੀਆਂ।

ਮਹਿਤਾ ਕਾਲੂ ਜੀ ਨੇ ਸਗਾਈ ਦੇ ਦਿਨ ਸੁਲਤਾਨਪੁਰ ਜਾਣ ਲਈ ਰਿਸ਼ਤੇਦਾਰਾਂ ਨੂੰ ਪਹਿਲਾਂ ਤਲਵੰਡੀ ਬੁਲਾਇਆ। ਇਹ ਸੱਦਾ ਸੁਣ ਨਾਨੀ ਭਰਾਈ, ਨਾਨਾ ਰਾਮਾ ਅਤੇ ਮਾਮਾ ਕ੍ਰਿਸ਼ਨਾ ਝੰਗੜ ਸੁਲਤਾਨਪੁਰ ਆ ਗਏ। ਇਨ੍ਹਾਂ ਆ ਕੇ ਪਰਵਾਰ ਅਤੇ ਸ਼ਰੀਕਣੀਆਂ ਨਾਲ ਮਿਲ ਕੇ ਖੁਸ਼ੀ ਦੇ ਗੀਤ ਗਾਏ ਅਤੇ ਵਧਾਈ ਦਿੱਤੀ। ਮੁੱਖ ਤੋਂ ਇਹ ਸ਼ਬਦ ਉਚਾਰੇ ਜੋ ਭਾਈ ਬਾਲੇ ਵਾਲੀ ਸਾਖੀ ਵਿੱਚ ਇੰਵ ਲਿਖੇ ਹਨ, 'ਬੇਦੀਆਂ ਦੀ ਬੰਸ ਵਿੱਚ ਨਾਨਕ ਭਲਾ ਜੀਉ ਪੈਦਾ ਹੋਇਆ ਹੈ ਸਾਡੀ ਕੁੱਲ ਦਾ ਸੂਰਜ ਰੋਸ਼ਨ ਹੋਇਆ ਹੈ'। (ਪੰਨਾ 31)

ਕੁੜਮਾਈ ਦੀ ਰਸਮ 'ਚ ਸ਼ਾਮਲ ਹੋਣ ਲਈ ਨਾਨਕਾ ਪਰਿਵਾਰ ਅਤੇ ਦਾਦਕਾ ਪਰਿਵਾਰ ਜਿਸ ਵਿੱਚ ਕਾਲੂ ਜੀ ਦੇ ਭਰਾ ਲਾਲੂ ਜੀ ਅਤੇ ਮਰਦਾਨਾ ਡੂਮੇਟਾ (ਡੂੰਮ) ਵੀ ਸ਼ਾਮਲ ਸੀ ਇਹ 12 ਜਾਣੇ ਗੱਡੇ 'ਤੇ ਬੈਠ ਤਲਵੰਡੀ ਤੋਂ ਸੁਲਤਾਨਪੁਰ ਪੰਜਵੇਂ ਦਿਨ ਪਹੁੰਚੇ। ਭਾਈ ਪਰਮਾਨੰਦ ਪਲਤਾ ਜੀ ਪਿਤਾ ਭਾਈ ਜੈ ਰਾਮ ਦੇ ਗ੍ਰਹਿ ਪਹੁੰਚਣ 'ਤੇ ਜਿਉਂ ਹੀ ਗੁਰੂ ਨਾਨਕ ਨੂੰ ਪਤਾ ਲੱਗਿਆ ਤਾਂ ਉਹ ਭਾਈ ਬਾਲੇ ਨਾਲ ਮੋਦੀਖਾਨੇ ਚੋਂ ਉੱਠ ਕੇ ਘਰ ਪਹੁੰਚ ਗਏ। ਬਾਬਾ ਜੀ ਨੇ ਸਭ ਦੇ ਪੈਰਾਂ 'ਤੇ ਮੱਥਾ ਟੇਕਿਆ। ਸੰਮਤ 1544 ਮੱਘਰ ਵਦੀ ਪੰਚਮੀ ਨੂੰ ਗੁਰੂ ਜੀ ਦੀ ਕੁੜਮਾਈ ਬੀਬੀ ਸੁਲੱਖਣੀ ਨਾਲ ਹੋਈ। ਸਭ ਨੇ ਗੁਰੂ ਜੀ ਦੇ ਸਿਰ ਤੋਂ ਪੈਸੇ ਵਾਰੇ। ਇਸ ਭਾਗਾਂ ਭਰੇ ਖੁਸ਼ੀ ਦੇ ਦਿਨ (ਸੰਮਤ 1544 ਮਾਘ ਵਦੀ 5) ਗਰੀਬਾਂ ਨੂੰ ਧਨ ਅਤੇ ਵਸਤਰ ਦਿੱਤੇ। ਇਸਤ੍ਰੀਆਂ ਗਾਉਣ ਵਿੱਚ ਮਸਤ ਸਨ। ਮਠਿਆਈ, ਆਦਿ ਵੰਡੀ ਜਾ ਰਹੀ ਸੀ। ਗੁਰੂ ਜੀ ਸਗਾਈ ਸਮੇਂ ਪਹਿਨੇ ਸੁੰਦਰ ਅਤੇ ਕੀਮਤੀ ਚੋਲ਼ੇ ਵਿੱਚ ਬਹੁਤ ਹੀ ਸੋਭ ਰਹੇ ਸਨ।

ਮਹਾਂ ਕਵੀ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਜਦੋਂ ਦੂਜੇ ਲੋਕ ਸਗਾਈ ਉਪਰੰਤ ਗੁਰੂ ਸਾਹਿਬ ਨੂੰ ਮੁਬਾਰਕਾਂ ਦੇ ਰਹੇ ਸਨ ਤਾਂ ਭਾਈ ਮਰਦਾਨਾ ਵੀ ਕੋਲ ਪਹੁੰਚ ਮੁਬਾਰਕ ਦੇਣ ਗਿਆ। ਇਸ ਦੇ ਦਿਲੀ ਮੁਬਾਰਕ ਦੇ ਸੁਰੀਲੇ ਬੋਲ ਸੁਣ ਬਾਬੇ ਨਾਨਕ ਨੇ ਆਖਿਆ, "ਮਰਦਾਨਿਆਂ! ਤੈਨੂੰ ਅਸੀਂ ਉਹ ਵਸਤ ਦੇਣੀ ਹੈ ਜਿਸ ਦੀ ਕੀਮਤ ਕੋਈ ਨਹੀਂ, ਭਾਵ ਤਾਰ ਦਾ ਗੁਣ। ਇਸ ਗੁਣ ਨਾਲ ਹਿਰਦਾ ਸਦਾ ਲਈ ਰੱਜ ਜਾਂਦਾ

ਹੈ। ਸਰੀਰ ਅਨੰਦਤ ਹੋਇਆ ਰਹਿੰਦਾ ਹੈ ਅਤੇ ਜਿਸ ਮੁਕਤੀ ਲਈ ਲੋਕ ਸਰੀਰ ਨੂੰ ਕਸ਼ਟ ਦਿੰਦੇ ਹਨ, ਉਹ ਪ੍ਰਾਪਤ ਹੋ ਜਾਂਦੀ ਹੈ। ਹੁਣ ਦੱਸ, ਕੋਈ ਕੱਪੜਾ ਲੈਣਾ ਹੈ? ਖਾਣ ਲਈ ਕੋਈ ਵਸਤੂ ਲੈਣੀ ਹੈ? ਜਾਂ ਧਨ ਲੈਣਾ ਹੈ? ਮਰਦਾਨੇ ਨੇ ਕਿਹਾ, "ਦਾਤਾ! ਜੋ ਦੇ ਦਿਉਂਗੇ ਉਹ ਸਵੀਕਾਰ ਹੈ"। ਇਹ ਸੁਣ ਕੇ ਗੁਰੂ ਜੀ ਨੇ ਉਸ ਸਮੇਂ ਪਹਿਨਿਆਂ ਆਪਣਾ ਚੋਲ਼ਾ ਲਾਹ ਕੇ ਮਰਦਾਨੇ ਨੂੰ ਪਹਿਨਾ ਦਿੱਤਾ ਅਤੇ ਆਖਿਆ, ''ਹੁਣ ਸੰਤੋਖ ਰੱਖੀਂ ਤਲਵੰਡੀ ਪਹੁੰਚ ਕੇ ਹੋਰ ਨਾ ਕਿਸੇ ਤੋਂ ਮੰਗੀ, ਪ੍ਰਭੂ ਦੇ ਗੁਣ ਗਾਈ ਚੱਲ''।

**ਹਰਿ ਗੁਨ ਗਾਵਨ ਕੇ ਰਸ ਮਾਂਹੀ। ਪਰਚੈ ਮਨ ਅਵਗੁਨ ਮਿਟ ਜਾਂਹੀ।**
**ਅਸ ਗੁਨ ਸੋ ਅਭਿਲਾਖਾ ਮੇਰੀ। ਰਹੇ ਸੰਗਿ ਜੋ ਹ੍ਵੈ ਗਤਿ ਤੇਰੀ।**
**(ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ)**

ਗਿਆਨੀ ਈਸ਼ਰ ਸਿੰਘ ਨਾਗ ਨੇ ਆਪਣੀ ਪੁਸਤਕ 'ਇਤਿਹਾਸ ਬਾਬਾ ਸ੍ਰੀ ਚੰਦ' ਦੇ ਪੰਨਾ 275 'ਤੇ ਲਿਖਿਆ ਹੈ ਕਿ ਮਾਤਾ ਸੁਲੱਖਣੀ ਦੇ ਜਨਮ ਸਮੇਂ ਘਰਦਿਆਂ ਨੇ ਨਾਂ 'ਚੋਣੀ' ਰੱਖਿਆ ਸੀ) ਚੋਣੀ ਦਾ ਜਨਮ 14 ਕੱਤਕ ਸੰਮਤ 1533 ਦਿਨ ਵੀਰਵਾਰ ਪੱਖੋ ਕੇ ਵਿੱਚ ਹੋਇਆ। ਆਪ ਦੇ ਜਨਮ 'ਤੇ ਜਦੋਂ ਸ੍ਰੀ ਮੂਲ ਚੰਦ ਨੇ ਪੰਡਿਤ ਕੋਲੋਂ ਕੁੰਡਲੀ ਬਣਵਾਈ ਤਾਂ ਉਸ ਨੇ ਨਾਂ 'ਸ਼ੁਭ ਲੱਖਣੀ' ਤਜਵੀਜ਼ ਕੀਤਾ, ਜਿਹੜਾ ਬਾਅਦ ਵਿੱਚ 'ਸੁਲੱਖਣੀ' ਪ੍ਰਸਿੱਧ ਹੋ ਗਿਆ। ਇੰਝ ਬੇਬੇ ਨਾਨਕੀ ਅਤੇ ਭਾਈਆ ਜੈ ਰਾਮ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗ੍ਰਹਿਸਤ ਮਾਰਗ ਵਿੱਚ ਸ਼ਾਮਲ ਕਰਨ ਦਾ ਪ੍ਰਬੰਧ ਕੀਤਾ। ਵਿਆਹ ਲਈ ਸੰਮਤ 1545 ਹਾੜ੍ਹ ਸੁਦੀ ਸੱਤਵੀਂ ਦਾ ਸਾਹਾ ਮੂਲ ਚੰਦ ਜੀ ਨੇ ਨਿਧੇ ਬ੍ਰਾਹਮਣ ਦੇ ਹੱਥ ਚਿੱਠੀ ਰਾਹੀਂ ਭੇਜਿਆ। ਕੁਲਦੀਪ ਸਿੰਘ ਹਉਰਾ ਲਿਖਦੇ ਹਨ ਕਿ ਪੁਰਾਤਨ ਰੀਤੀ ਅਨੁਸਾਰ ਚਿੱਠੀ 'ਤੇ ਕੁੰਗੂ ਦਾ ਰੰਗ ਲਗਾ ਕੇ, ਪਤਾਸੇ, ਲਾਚੀਦਾਨੇ ਅਤੇ 5 ਰੁਪਏ ਤਲਵੰਡੀ ਕਾਲੂ ਦੇ ਘਰ ਭੇਜ ਦਿੱਤੇ। ਇਹ ਦੇਖ ਕਾਲੂ ਦੇ ਘਰ ਆਨੰਦ ਅਤੇ ਮੰਗਲਾਚਾਰ ਲੱਗੇ ਹੋਵਣ। ਸਾਹੇ ਦੀ ਚਿੱਠੀ ਪਹੁੰਚਣ ਸੰਬੰਧੀ ਮਹਿਤਾ ਕਾਲੂ ਜੀ ਨੇ ਰਾਇ ਭੋਇ ਨੂੰ ਜਾ ਕੇ ਸੂਚਿਤ ਕੀਤਾ ਤਾਂ ਉਸ ਨੇ ਬਹੁਤ ਖੁਸ਼ੀ ਪ੍ਰਗਟਾਈ ਅਤੇ ਵਧਾਈ ਦਿੱਤੀ। ਮੋਦੀਖਾਨੇ ਦੇ ਨਵਾਬ ਤੱਕ ਵੀ ਜਦੋਂ ਨਾਨਕ ਜੀ ਦੇ ਵਿਆਹ ਬਾਰੇ ਖ਼ਬਰ ਪਹੁੰਚੀ ਤਾਂ ਉਸ ਨੇ ਗੁਰੂ ਜੀ ਨੂੰ ਮੁਬਾਰਕਾਂ ਦਿੱਤੀਆਂ। ਭਾਈ ਬਾਲਾ ਜੀ ਅਤੇ ਮਰਦਾਨਾ ਜੀ ਵੀ ਬਾਬੇ ਨਾਨਕ ਦੀ ਸ਼ਾਦੀ ਦਾ ਪੈਗਾਮ ਸੁਣ ਕੇ ਫੁੱਲੇ ਨਹੀਂ ਸੀ ਸਮਾ ਰਹੇ।

## ਗ੍ਰਹਿਸਤ ਮਾਰਗ

ਮਨੁੱਖੀ ਜੀਵਨ ਦੇ ਦੌਰਾਨ ਸਮਾਜ ਦੀ ਬੁਨਿਆਦ ਵਿਆਹ 'ਤੇ ਟਿਕੀ ਹੋਈ ਹੈ। ਸਿੱਖ ਰਹਿਤ ਮਰਯਾਦਾ ਵਿੱਚ ਵਿਆਹ ਕੇਵਲ ਦੋ ਸਰੀਰਾਂ ਦਾ ਮੇਲ ਹੀ ਨਹੀਂ ਸਗੋਂ ਦੋ ਦਿਲਾਂ ਅਤੇ ਆਤਮਾਵਾਂ ਦਾ ਸੁਮੇਲ ਹੁੰਦਾ ਹੈ। ਇਸ ਸੁਮੇਲ ਰਾਹੀਂ ਬੰਦਾ ਬੱਚੇ ਪੈਦਾ ਕਰ ਕੇ ਆਪਣੀ ਕੁੱਲ ਨੂੰ ਅੱਗੇ ਤੋਰਦਾ ਹੈ। ਉਹ ਹੱਥੀਂ ਹੱਕ-ਸੱਚ ਦੀ ਕਿਰਤ-ਕਮਾਈ ਕਰ

ਕੇ ਆਪਣਾ ਪਰਿਵਾਰ ਹੀ ਨਹੀਂ ਪਾਲਦਾ ਸਗੋਂ ਦੁਨੀਆਂ ਨੂੰ ਵੀ ਖਵਾਉਂਦਾ ਹੈ। ਇਹ ਕਿਰਤ ਹੀ ਬੰਦੇ ਦੀ ਕਰਨੀ ਅਤੇ ਕਰਤੂਤ ਦਰਸਾਉਂਦੀ ਹੈ ਅਤੇ ਕਰਮ ਬਣਾਉਂਦੀ ਹੈ। ਬਾਬੇ ਨਾਨਕ ਨੇ ਇਸੇ ਲਈ ਗ੍ਰਹਿਸਤ ਮਾਰਗ ਨੂੰ ਦੂਜੇ ਮਾਰਗਾਂ ਤੋਂ ਸ਼੍ਰੋਮਣੀ ਆਖਿਆ ਹੈ। ਉਨ੍ਹਾਂ ਅਨੁਸਾਰ ਵਿਵਾਹਿਤ ਜੀਵਨ ਹੀ ਖੁਸ਼ਹਾਲੀ, ਆਨੰਦ ਅਤੇ ਆਤਮਿਕ ਮੁਕਤੀ ਦਾ ਰਾਜ ਹੈ। ਗੁਰੂ ਅਰਜਨ ਦੇਵ ਜੀ ਗੁਜਰੀ ਦੀ ਵਾਰ ਵਿੱਚ ਸਲੋਕ ਰਾਹੀਂ ਫਰਮਾਉਂਦੇ ਹਨ:

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ (੫੨੨)**

ਗ੍ਰਹਿਸਤ ਮਾਰਗ ਦੀ ਪ੍ਰਧਾਨਗੀ ਸੰਬੰਧੀ ਭਾਈ ਗੁਰਦਾਸ ਜੀ ਦਾ ਬਹੁਤ ਹੀ ਅਲੌਕਿਕ ਪਿਆਰਾ ਅਤੇ ਨਿਆਰਾ ਸਵੱਯਾ ਹੈ।

**ਜੈਸੇ ਸਰ ਸਰਿਤਾ,**
**ਸਕਲ ਮੈਂ ਸਮੁੰਦ੍ਰ ਬਡੋ ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ।**
**ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,**
**ਧਾਤੁ ਮੈ ਕਨਿਕ ਅਤਿ, ਉਤਮ ਕੈ ਮਾਨਿ ਹੈ।**
**ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈਂ ਸਾਰਦੂਲ,**
**ਰਾਗਨ ਮੈਂ ਸਿਰੀ ਰਾਗੁ ਪਾਰਸ ਪਖਾਨ ਹੈ।**
**ਗਿਆਨ ਮੈਂ ਗਿਆਨ ਅਰੁ ਧਿਆਨਨ ਮੈਂ ਧਿਆਨ ਗੁਰ,**
**ਸਕਲ ਧਰਮ ਮੈਂ ਗ੍ਰਿਹਸਤੁ ਪ੍ਰਧਾਨ ਹੈ।**
**(ਕਬਿੱਤ ਸਵੱਯਾ, ੩੭੬)**

ਇੱਕ ਵਾਰ ਗੁਰੂ ਨਾਨਕ ਦੇਵ ਜੀ ਸਿੱਧਾਂ ਨਾਲ ਗੋਸ਼ਟੀ ਕਰਨ ਅਟੱਲ ਬਟਾਲੇ ਗਏ ਸਨ। ਸਿੱਧ ਲੋਕ ਲੋਕਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਕਰਾਮਾਤਾਂ ਦਿਖਾ ਭਰਮਾ ਰਹੇ ਸਨ। ਜੋਗੀ ਭੰਗਰ ਨਾਥ ਨੇ ਗੁਰੂ ਜੀ 'ਤੇ ਪਹਿਲਾ ਸਵਾਲ ਹੀ ਇਹ ਕੀਤਾ। "ਨਾਨਕ! ਤੂੰ ਗ੍ਰਹਿਸਤ ਮਾਰਗ ਧਾਰਨ ਕਰ ਕੇ ਮਾਨੋ ਦੁੱਧ ਵਿੱਚ ਕਾਜੀ ਘੋਲ਼ ਦਿੱਤੀ ਹੈ। ਤੈਨੂੰ ਪਤਾ ਹੈ ਇਸ ਨਾਲ ਭਾਂਡੇ 'ਚ ਪਾਇਆ ਦੁੱਧ ਫਟ ਜਾਂਦਾ ਹੈ ਅਤੇ ਮੱਖਣ ਦੀ ਪ੍ਰਾਪਤੀ ਨਹੀਂ ਹੋ ਸਕਦੀ। ਭਾਵ ਗ੍ਰਹਿਸਤੀ ਹੋਣ ਕਾਰਨ ਤੇਰਾ ਧਿਆਨ ਕਾਮ ਵਾਸਨਾ, ਪਰਿਵਾਰ ਅਤੇ ਸੰਸਾਰ ਵਲ ਲੱਗਿਆ ਹੋਇਆ ਹੈ ਤੂੰ ਇੰਞ ਨਿਰੰਕਾਰ ਦਾ ਗਿਆਨ ਕਿਵੇਂ ਪ੍ਰਾਪਤ ਕਰ ਸਕਦਾ ਹੈ? ਅਤੇ ਅਖਵਾਉਣਾ ਆਪਣੇ ਆਪ ਨੂੰ ਗੁਰੂ ਹੈਂ? ਗੁਰੂ ਨਾਨਕ ਦੇਵ ਜੀ ਨੇ ਇਸ ਸਵਾਲ ਦਾ ਜੋ ਉੱਤਰ ਦਿੱਤਾ ਉਹ ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿੱਚ ਇੰਞ ਅੰਕਿਤ ਕੀਤਾ ਹੈ:

**ਨਾਨਕ ਆਖੇ ਭੰਗ੍ਰ ਨਾਥ! ਤੇਰੀ ਮਾਉਂ ਕੁੱਚਜੀ ਆਈ।**
**ਭਾਂਡਾ ਧੋਇ ਨ ਜਾਤਿਓਨ ਭਾਇ ਕੁਚੱਜੇ ਫੁਲ ਸੜਾਈ।**

**ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੂੰ ਕੇ ਘਰ ਮੰਗਣ ਜਾਹੀ।**
**ਬਿਨੁ ਦਿਤੇ ਕਿਛੁ ਹੱਥ ਨ ਆਈ। (ਵਾਰ ੧ ਪਉੜੀ ੪੦)**

ਗੁਰੂ ਨਾਨਕ ਦੇਵ ਜੀ ਨੇ ਨਿੱਧੜਕ ਹੋ ਕੇ ਸਵਾਲ ਦਾ ਉੱਤਰ ਦਿੱਤਾ ਅਤੇ ਆਖਿਆ, "ਐ ਭੰਗਰਨਾਥ! ਤੇਰੀ ਮਾਂ (ਤੇਰੇ ਪੀਰ ਗੋਰਖ ਨਾਥ) ਦੀ ਬੁੱਧੀ ਕੁਚੱਜੀ ਹੈ, ਅਗਿਆਨਤਾ ਭਰੀ ਹੈ ਜਿਸ ਨੇ ਤੇਰੇ ਮਨ (ਅੰਤਸ਼ਕਰਣ) ਨੂੰ ਨਿਰਮਲ ਨਹੀਂ ਕੀਤਾ। ਉਸ ਨੇ ਤੇਰੀ ਰੂਪ-ਰੇਖਾ ਅਤੇ ਸੋਚ ਨੂੰ ਕੇਵਲ ਵਿਗਾੜਿਆ ਹੀ ਨਹੀਂ ਸਗੋਂ ਸਾੜ ਕੇ ਰੱਖ ਦਿੱਤਾ ਹੈ। ਤੁਸੀਂ ਲੋਕ ਘਰ ਤਿਆਗ ਗ੍ਰਹਿਸਤ ਦਾ ਰਸਤਾ ਛੱਡ ਇਸ ਤੋਂ ਮੁਨਕਰ ਹੋ ਗਏ ਹੋਂ ਅਤੇ ਗ੍ਰਹਿਸਤੀਆਂ ਦੀ ਨਿੰਦਾ ਕਰ ਰਹੇ ਹੋਂ। ਪਰ ਪੇਟ ਪੂਜਾ ਲਈ ਉਨ੍ਹਾਂ ਦੇ ਘਰ ਮੰਗਣ ਜਾਂਦੇ ਹੋਂ। ਤੁਹਾਨੂੰ ਮੈਂ ਇਹੀ ਸਮਝਾਉਣ ਆਇਆ ਹਾਂ ਕਿ ਗ੍ਰਹਿਸਤ ਮਾਰਗ ਅਪਣਾਏ ਬਿਨਾਂ ਤੁਹਾਡੇ ਹੱਥ-ਪੱਲੇ ਕੁਝ ਨਹੀਂ ਆਵੇਗਾ। ਇਹ ਕਹਿ ਕੇ ਗੁਰੂ ਜੀ ਨੇ ਭਾਈ ਮਰਦਾਨੇ ਵੱਲ ਇਸ਼ਾਰਾ ਕੀਤਾ ਅਤੇ ਫੁਰਮਾਇਆ ਦਰਗਾਹੀ ਬਾਣੀ ਆਈ ਹੈ ਰਬਾਬ ਉਠਾ। ਇਤਨੇ ਨੂੰ ਸ਼ਬਦ ਉਚਾਰਨ ਕਰ ਨਾਮ ਬਾਣੀ ਦੀਆਂ ਛਹਿਬਰਾਂ ਲਗਾ ਦਿੱਤੀਆਂ:

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ। (੧੪੨੧)**
**ਗੁਰਮੁਖਿ ਜੋਗੀ ਜੁਗਤਿ ਪਛਾਣੈ॥ਗੁਰਮੁਖਿ ਨਾਨਕ ਏਕੋ ਜਾਣੈ॥**
**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥**
**ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ॥ (੯੪੬)**

ਭਾਵ ਹੇ ਸਿੱਧੋ! ਭਗਵੇਂ ਅਤੇ ਮੈਲ਼ੇ ਕਪੜੇ ਧਾਰਨ ਕਰਨ ਨਾਲ਼ ਪ੍ਰਭੂ ਮਿਲਾਪ ਨਹੀਂ ਹੋ ਸਕਦਾ। ਸੱਚੇ ਵਾਹਿਗੁਰੂ ਦਾ ਸਾਨੂੰ ਇਹੀ ਉਪਦੇਸ਼ ਹੈ ਕਿ ਮੈਂ ਤਾਂ ਤੈਨੂੰ ਘਰ ਬੈਠੇ ਨੂੰ ਹੀ ਮਿਲ ਸਕਦਾ ਹਾਂ, ਜੇਕਰ ਤੂੰ ਗੁਰਮੁਖ ਬਣ ਕੇ ਸ਼ਬਦ ਨਾਲ ਜੁੜ ਜਾਵੇਂ। ਪ੍ਰਭੂ ਦੀ ਪ੍ਰਾਪਤੀ ਲਈ ਅਸਲ ਜੁਗਤ ਹੈ ਕਿ ਤੂੰ ਗੁਰ ਕ੍ਰਿਪਾ ਸਦਕਾ ਇੱਕ ਅਕਾਲ ਪੁਰਖ ਦੀ ਹੀ ਮਨੌਤ ਕਰੇਂ।ਜਿਵੇਂ ਏਕੁ ਸਬਦੁ ਦੂਜਾ ਹੋਰ ਨਾਸਤਿ ਕੰਦ ਮੂਲਿ ਮਨੁ ਲਾਵਿਸਤਾ। ਪਰ ਤੁਹਾਡਾ ਧਿਆਨ ਤਾਂ ਕੰਦ ਮੂਲ ਲੱਭਣ ਅਤੇ ਖਾਣ ਵਿੱਚ ਹੀ ਲੱਗਿਆ ਰਹਿੰਦਾ ਹੈ। ਗੁਰਮਤਿ ਦਾ ਸਿਧਾਂਤ ਹੈ:

**ਜਪੀਐ ਨਾਮੁ ਅੰਨ ਕੈ ਸਾਦਿ॥ਜਪੀਐ ਨਾਮ ਜਪੀਐ ਅੰਨੁ॥(੮੭੩)**

ਇਸੇ ਤਰ੍ਹਾਂ ਸਿੱਖ ਮੱਤ ਦੇ ਅਸੂਲ ਹਨ-ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਕੇ ਛਕਣਾ। ਕਿਰਤ-ਰੋਜ਼ੀ ਰੋਟੀ ਦਾ ਸਾਧਨ ਹੈ, ਨਾਮ ਜਪਣਾ-ਪ੍ਰਭੂ ਦੀ ਉਸਤਤੀ ਕਰਨਾ ਹੈ ਜੋ ਦਾਤਾ ਦੇ ਰਿਹਾ ਹੈ ਅਤੇ ਵੰਡ ਛਕਣਾ-ਸਰਬੱਤ ਦੇ ਭਲੇ ਲਈ ਹੈ। ਇਹ ਤਿੰਨੇ ਅਸੂਲ ਗ੍ਰਹਿਸਤ ਮਾਰਗ ਵਿੱਚ ਹੀ ਸੰਭਵ ਹਨ।

# ਵਿਆਹ ਸੰਸਕਾਰ

ਮਨੁੱਖ ਦੇ ਜੀਵਨ ਅੰਦਰ ਵਿਆਹ ਸੰਸਕਾਰ ਬਹੁਤ ਹੀ ਮਹੱਤਵ ਪੂਰਨ, ਅਨੂਠਾ ਅਤੇ ਖੁਸ਼ੀਆਂ ਭਰਿਆ ਕਾਰਜ ਹੁੰਦਾ ਹੈ। ਇਸ ਸੰਸਕਾਰ ਨਾਲ ਉਹ ਖ਼ਾਸ ਬੰਧਨ ਵਿੱਚ ਬੰਨ੍ਹਿਆਂ ਜਾਂਦਾ ਹੈ, ਜੀਵਨ ਅੰਦਰ ਨਵਾਂ ਮੋੜ ਆਉਂਦਾ ਹੈ ਅਤੇ ਫ਼ਰਜ਼ ਨਿਭਾਉਣ ਦੀ ਜ਼ਿੰਮੇਵਾਰੀ ਵੱਧ ਜਾਂਦੀ ਹੈ। ਇਸ ਬੰਧਨ ਦੇ ਮਾਧਿਅਮ ਰਾਹੀਂ ਮਨੁੱਖੀ ਹੋਂਦ ਕਾਇਮ ਰਹਿੰਦੀ ਹੈ ਅਤੇ ਪੀੜ੍ਹੀ ਅੱਗੇ ਤੁਰਦੀ ਹੈ। ਵਿਆਹ ਨਾਲ ਨਵੀਆਂ ਰਿਸ਼ਤੇਦਾਰੀਆਂ ਜੁੜਦੀਆਂ ਹਨ ਜੋ ਸਮਾਜਿਕ ਸਾਂਝ ਵਧਾਉਂਦੀਆਂ  ਹਨ।ਇਸਤਰੀ ਨਾਲ ਘਰ ਦੀ ਆਨ, ਸ਼ਾਨ ਅਤੇ ਸੋਭਾ ਬਣਦੀ ਹੈ। ਸਫ਼ਲ ਅਤੇ ਸੁਖੀ ਵਿਵਾਹਕ ਜੀਵਨ ਲਈ ਪਤੀ ਪਤਨੀ ਅੰਦਰ ਨਿਮਰਤਾ, ਦਿਆਲਤਾ, ਮਿੱਠੇ ਬੋਲ ਹੋਣੇ ਜ਼ਰੂਰੀ ਹਨ।ਜਿਵੇਂ ਸ਼ੇਖ ਫ਼ਰੀਦ ਜੀ ਨੇ ਆਪਣੇ ਸਲੋਕ ਵਿੱਚ ਫੁਰਮਾਇਆ ਹੈ:

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥(੧੩੮੪)**

ਗੁਰੂ ਅਰਜਨ ਦੇਵ ਜੀ ਦੇ ਵੀ ਬੋਲ ਹਨ:

**ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਨਾਵਉ॥**
**ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥(੮੧੨)**

ਪੁਰਾਤਨ ਸਮੇਂ ਦੇ ਵਿਆਹ ਬੜੇ ਹੀ ਸਾਦਾ, ਸਹਿਜ ਵਾਲੇ, ਸੁਹਿਰਦਤਾ ਭਰੇ, ਸੁਹਾਉਣੇ ਅਤੇ ਸੁਗਮ ਹੁੰਦੇ ਸਨ।ਆਪਸੀ ਪਿਆਰ ਅਤੇ ਸਤਿਕਾਰ ਕਾਰਨ ਪਤੀ ਪਤਨੀ ਦੀ ਆਖਰੀ ਦਮ ਤੱਕ ਨਿਭਦੀ ਸੀ, ਪਰ ਅੱਜ ਕਲ੍ਹ ਦੇ ਵਿਆਹ ਬਹੁਤ ਚਮਕੀਲੇ, ਭੜਕੀਲੇ, ਖਰਚੀਲੇ, ਸ਼ੋਰ-ਸ਼ਰਾਬੇ ਵਾਲੇ ਅਤੇ ਦਿਖਾਵਾ ਭਰਪੂਰ ਹਨ।ਕਿਉਂਕਿ ਸਾਡੇ ਕਿਰਦਾਰ ਗਿਰ ਗਏ ਹਨ, ਸਾਡੀ ਜ਼ਮੀਰ, ਅਣਖ, ਆਪਸੀ ਪਿਆਰ ਅਤੇ ਇੱਜ਼ਤ ‘ਤੇ ਵਿਗਿਆਨ ਦੀਆਂ ਨਵੀਆਂ ਕਾਢਾਂ ਨੇ ਪਾਣੀ ਫੇਰ ਦਿੱਤਾ ਹੈ, ਇਸ ਲਈ ਇਹ ਪਤਾ ਨਹੀਂ ਜੋੜੀ ਦੀ ਯਾਰੀ ਕਿਤਨਾ ਚਿਰ ਨਿਭੇਗੀ।

ਬਾਬੇ ਨਾਨਕ ਦੇ ਵਿਆਹ ਵਿੱਚ ਸ਼ਾਮਿਲ ਹੋਣ ਲਈ ਤਲਵੰਡੀ ਤੋਂ ਕਾਲੂ, ਲਾਲੂ, ਪਰਸਰਾਮ, ਇੰਦਰਸੈਨ, ਫਿਰੰਦਾ,ਜਗਤ ਮਲ, ਲਾਲ ਚੰਦ, ਜਗਤ ਰਾਇ, ਜੱਟ ਮੱਲ ਅਤੇ ਹੋਰ ਬੇਦੀ ਬੰਸ ਦੇ ਬੰਦੇ ਸਾਹੇ ਤੋਂ 5 ਦਿਨ ਪਹਿਲਾਂ ਸੁਲਤਾਨਪੁਰ ਪਹੁੰਚ ਗਏ (ਸਰੋਤ-ਭਾਈ ਬਾਲੇ ਵਾਲੀ ਜਨਮ ਸਾਖੀ ਪੰਨਾ 44) ਹਾੜ੍ਹ ਪੱਖ ਦੀ ਛੇਵੀਂ ਨੂੰ ਬੇਦੀਆਂ ਦੀ ਜੰਞ ਨੇ ਬਟਾਲੇ ਪਹੁੰਚ ਬਾਗ ਵਿੱਚ ਉਤਾਰਾ ਕੀਤਾ।ਜੰਞ ਦਾ ਸੁਆਗਤ ਕਰਨ ਲਈ ਪੱਖੋ ਕੇ ਗਾਉਂ ਦਾ ਚੌਧਰੀ ਅਜਿੱਤਾ ਰੰਧਾਵਾ,ਭਾਈ ਮੂਲ ਚੰਦ, ਗਾਉਂ ਦੇ ਪੰਚ, ਆਦਿ ਪਹੁੰਚੇ ਅਤੇ ਬਹੁਤ ਆਦਰ ਮਾਨ ਕੀਤਾ।ਸ਼ਾਮ ਵੇਲੇ ਜੰਞ ਨਗਰ ਵਿੱਚ ਪਹੁੰਚੀ,

ਜੰਞ ਅੱਗੇ ਵਾਜੇ ਵੱਜ ਰਹੇ ਸਨ, ਟਕਿਆਂ, ਰੁਪਈਆਂ ਦੀ ਵਰਖਾ ਵੀ ਹੋਈ ਅਤੇ ਇਸਤਰੀਆਂ ਨਾਨਕ ਲਾੜੇ ਦਾ ਨਾਂ ਲੈ ਕੇ ਗੀਤ ਗਾ ਰਹੀਆਂ ਸਨ ਅਤੇ ਮੰਗਲਾਚਾਰ ਹੋ ਰਹੀ ਸੀ।ਸਾਖੀ ਅਨੁਸਾਰ ਸੰਮਤ 1545(ਸੰਨ 1488) ਹਾੜ੍ਹ ਸੁਕਲਾ ਪੱਖ ਦੀ ਸਤਵੀਂ ਕੋ ਅੰਮ੍ਰਿਤ ਵੇਲੇ ਬਾਬੇ ਨਾਨਕ ਜੀ ਕਾ ਵਿਵਾਹ ਹੋਇਆ।ਮਾਤਾ ਸੁਲੱਖਣੀ ਜੀ ਕੋ ਇਸ਼ਨਾਨ ਕਰਾਇ ਨਵੀਨ ਬਸਤ੍ਰ ਪਹਿਨਾਏ ਕਰ ਖਾਰਿਆਂ ਪਰ ਬਾਬੇ ਨਾਨਕ ਜੀ ਕੇ ਪਾਸ ਲਿਆ ਕਰ ਬਿਠਾਇਆ।ਬਾਜੰਤਰ ਬਾਜਤੇ ਹੈਂ ਜੈ ਜੈ ਕਾਰ ਹੋਇ ਰਹੇ ਹੈਂ ਪੰਜ ਘੜੀਆਂ ਰਾਤ ਰਹਿੰਦੀ ਲਾਵਾਂ ਲਗੀਆਂ।ਵੱਖ ਵੱਖ ਸਾਖੀਆਂ ਵਿੱਚ ਵਿਆਹ ਦੀ ਤਾਰੀਕ 'ਚ ਅੰਤਰ ਹੈ।

ਕਈ ਇਤਿਹਾਸਕਾਰਾਂ ਨੇ ਵਿਆਹ ਦੀ ਤਾਰੀਕ 24 ਸੰਤਬਰ 1487 ਲਿਖੀ ਹੈ।ਇਤਿਹਾਸਕਾਰਾਂ ਅਨੁਸਾਰ ਗੁਰੂ ਬਾਬੇ ਨੇ ਪੰਡਿਤਾਂ ਨੂੰ ਵਿਆਹ ਦੇ ਸਮੇਂ ਸੰਬੰਧੀ ਵੀ ਮਹੂਰਤ ਕੱਢਣ ਤੋਂ ਰੋਕ ਦਿੱਤਾ। ਉਨ੍ਹਾਂ ਇਸ ਕਾਰਜ ਲਈ ਅੰਮ੍ਰਿਤ ਵੇਲਾ ਠੀਕ ਦਰਸਾਇਆ।ਇਸੇ ਤਰ੍ਹਾਂ ਹਿੰਦੂ ਮੱਤ ਦੇ 7 ਫੇਰਿਆਂ ਦੀ ਬਜਾਇ 4 ਫੇਰਿਆਂ ਨਾਲ ਇਹ ਸ਼ੁੱਭ ਕਾਰਜ ਸੰਪੰਨ ਕਰਾਇਆ।ਵਿਆਹ ਸਮੇਂ ਦੀ ਇੱਕ ਦਿਲਚਸਪ ਘਟਨਾ ਇਹ ਹੈ ਕਿ ਜਿਸ ਕੱਚੀ ਕੰਧ ਪਾਸ ਬੈਠ ਕੇ ਲਾਵਾਂ ਕਰਾਈਆਂ ਜਾ ਰਹੀਆਂ ਸਨ ਉਸ ਕੋਲ ਕੁਝ ਕੁੜੀਆਂ ਠੱਠੇ ਮਖੌਲ ਵਜੋਂ ਕੰਧ ਨੂੰ ਧੱਕ ਰਹੀਆਂ ਸਨ ਤਾਂ ਇੱਕ ਮਾਤਾ ਨੇ ਆਖਿਆ, "ਕੁੜੀਓ ਕੰਧ ਤੋਂ ਦੂਰ ਰਹੋ ਹੋਰ ਨਾ ਕਿਤੇ ਵਿਆਂਦੜ 'ਤੇ ਡਿੱਗ ਪਏ"। ਇਹ ਸੁਣ ਬਾਬੇ ਨਾਨਕ ਨੇ ਮੁੱਖੋਂ ਉਚਾਰਿਆ, "ਮਾਤਾ ਇਹ ਕੰਧ ਤਾਂ ਸਦਾ ਲਈ ਰਹਿਣ ਵਾਲੀ ਹੈ"। ਸੱਚ ਮੁੱਚ ਇਹ ਕੰਧ ਅੱਜ ਵੀ "ਕੰਧ ਸਾਹਿਬ ਗੁਰਦੁਆਰੇ" ਅੰਦਰ ਮੌਜੂਦ ਹੈ। ਸਚਿਆਰ ਸਿੱਖਾਂ ਨੇ ਉਸ ਨੂੰ ਸ਼ੀਸ਼ਾ ਲਗਾ ਕੇ ਕਾਇਮ ਰੱਖਿਆ ਹੋਇਆ ਹੈ। ਹਜ਼ਾਰਾਂ ਹੀ ਸੰਗਤਾਂ ਕੰਧ ਅੱਗੇ ਨਤਮਸਤਕ ਹੋ ਕੇ ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ! ਮੁੱਖੋਂ ਉਚਾਰਦੀਆਂ ਹਨ। ਜਿਸ ਜਗ੍ਹਾ 'ਤੇ ਜੰਞ ਦਾ ਉਤਾਰਾ ਹੋਇਆ ਸੀ ਉਸ ਜਗ੍ਹਾ ਤੇ 'ਗੁਰਦੁਆਰਾ ਡੇਰਾ ਸਾਹਿਬ' ਸੁਸ਼ੋਭਤ ਹੈ।

ਤਿੰਨ ਦਿਨ ਜੰਞ ਬਟਾਲੇ ਰਹੀ ਅਤੇ ਚੌਥੇ ਦਿਨ ਵਿਦਾ ਹੋ ਬਾਬਾ ਨਾਨਕ ਜੀ ਡੋਲੇ ਸਮੇਤ ਸੁਲਤਾਨਪੁਰ ਪਹੁੰਚ ਗਏ। ਪਿਤਾ ਕਾਲੂ ਅਤੇ ਚਾਚਾ ਲਾਲੂ ਨੇ ਵਹੁਟੀ ਤਲਵੰਡੀ ਲੈ ਜਾਣ ਲਈ ਆਖਿਆ। ਬੇਬੇ ਨਾਨਕੀ ਅਤੇ ਭਾਈਆ ਜੈ ਰਾਮ ਨੇ ਬਾਬੇ ਨਾਨਕ ਨੂੰ ਚੋਣੀ (ਸੁਲੱਖਣੀ) ਸਮੇਤ ਸੁਲਤਾਨਪੁਰ ਰਹਿਣ ਲਈ ਆਖਿਆ। ਪਰ ਪਰਮਾਨੰਦ ਪਿਤਾ ਜੈ ਰਾਮ ਨੇ ਆਪਣੇ ਨੂੰਹ ਪੁੱਤ ਨੂੰ ਸਮਝਾਇਆ ਕਿ ਹੁਣ ਇਹਨਾਂ ਨੂੰ ਤਲਵੰਡੀ ਜਾਣ ਦਿਉ। ਜਿੱਥੇ ਮਾਤਾ ਤ੍ਰਿਪਤਾ ਅਤੇ ਉਹਨਾਂ ਦਾ ਸਰੀਕਾ ਕਬੀਲਾ ਵਿਆਹ ਦੀਆਂ ਖੁਸ਼ੀਆਂ ਮਨਾ ਰਹੇ ਹਨ ਉੱਥੇ ਉਹ ਆਪਣੀ ਨੂੰਹ ਰਾਣੀ ਨੂੰ ਦੇਖਣ ਲਈ ਬਿਹਬਲ ਹਨ। ਇੰਞ ਪਰਮਾਨੰਦ ਦੇ ਕਹਿਣ 'ਤੇ ਮੋਦੀਖਾਨੇ ਦਾ ਕੰਮ ਭਾਈ ਬਾਲੇ ਨੂੰ ਸੰਭਾਲ ਅਗਲੇ ਦਿਨ ਗੁਰੂ ਨਾਨਕ ਤਲਵੰਡੀ ਵੱਲ ਚੱਲ ਪਏ। ਤਲਵੰਡੀ ਪਹੁੰਚਣ

‘ਤੇ ਨਗਰ ਵਿੱਚ ਬਹੁਤ ਖੁਸ਼ੀਆਂ ਮਨਾਈਆਂ, ਵੱਡੀ ਭੀੜ ਮਾਤਾ ਤ੍ਰਿਪਤਾ ਦੀ ਨੂੰਹ ਨੂੰ ਦੇਖਣ ਲਈ ਉੱਮਡ ਪਈ। ਰੱਬ ਦਾ ਨਾਂ ਲੈ ਕੇ ਸ਼ਗਨ ਕੀਤੇ ਗਏ, ਚਾਅ ਅਤੇ ਮਲਾਰ ਨਾਲ ਸੁਆਣੀਆਂ ਨੇ ਗੀਤ ਗਾਏ ਅਤੇ ਸਮੂਹ ਪਰਿਵਾਰ ਨੂੰ ਵਧਾਈਆਂ ਦਿੱਤੀਆਂ। ਮਾਤਾ ਤ੍ਰਿਪਤਾ ਨੇ ਮਠਿਆਈ ਵੰਡੀ ਅਤੇ ਜੋ ਗਰੀਬ-ਗੁਰਬਾ ਦਰ ‘ਤੇ ਆਇਆ ਧਨ ਬਸਤਰਾਂ ਨਾਲ ਉਹਨਾਂ ਦੀਆਂ ਝੋਲੀਆਂ ਭਰ ਦਿੱਤੀਆਂ। ਕਈ ਦਿਨ ਘਰ ਵਿੱਚ ਰੌਣਕ ਲੱਗੀ ਰਹੀ ਅਤੇ ਰਿਸ਼ਤੇਦਾਰਾਂ ਨੂੰ ਮਠਿਆਈ ਤੇ ਕਪੜੇ ਦੇ ਕੇ ਮਾਤਾ ਤ੍ਰਿਪਤਾ ਨੇ ਖੁਸ਼ੀ ਖੁਸ਼ੀ ਵਿਦਾ ਕੀਤਾ।

ਤਕਰੀਬਨ ਇੱਕ ਮਹੀਨਾਂ ਤਲਵੰਡੀ ਰਹਿ ਕੇ ਬਾਬਾ ਨਾਨਕ ਮਾਤਾ ਸੁਲੱਖਣੀ ਨੂੰ ਨਾਲ ਲੈ ਸੁਲਤਾਨਪੁਰ ਆ ਗਏ। ਇੱਥੇ ਪਹੁੰਚ ਬਾਬੇ ਨੇ ਅਗਲੇ ਦਿਨ ਹੀ ਮੋਦੀਖਾਨੇ ਦਾ ਕਾਰੋਬਾਰ ਸੰਭਾਲ ਲਿਆ। ਕੁਝ ਸਮੇਂ ਪਿੱਛੋਂ ਭਾਈ ਮਰਦਾਨੇ ਨੂੰ ਵੀ ਬੁਲਾ ਲਿਆ। ਦਿਨ ਵੇਲੇ ਗੁਰੂ ਸਾਹਿਬ ਮੋਦੀਖਾਨਾ ਚਲਾਉਂਦੇ ਅਤੇ ਸ਼ਾਮ ਨੂੰ ਮਰਦਾਨੇ ਨਾਲ ਮਿਲ ਕੇ ਨਾਮ ਬਾਣੀ ਦੀਆਂ ਛਹਿਬਰਾਂ ਲਗਾ ਕੇ ਵਾਤਾਵਰਨ ਰਾਮ ਰਸ ਨਾਲ ਰੰਗ ਦਿੰਦੇ ਸਨ। ਇੰਞ ਲੋਕਾਈ ਦਾ ਪੇਟ ਭਰਨ ਲਈ ਅਨਾਜ ਅਤੇ ਰੂਹ ਦੀ ਖੁਰਾਕ ਦੀ ਪੂਰਤੀ ਗੁਰਬਾਣੀ ਦੇ ਸ਼ਬਦਾਂ ਰਾਹੀਂ ਕਰਦੇ ਸਨ। ਗੁਰੂ ਜੀ ਪਹਿਲਾਂ ਤਾਂ ਭੈਣ ਨਾਨਕੀ ਦੇ ਘਰ ਹੀ ਰਹਿੰਦੇ ਸਨ ਪਰ ਵਿਆਹ ਉਪਰੰਤ ਮਾਤਾ ਸੁਲੱਖਣੀ ਦੇ ਆਉਣ ’ਤੇ ਅਲਹਿਦਾ ਰਹਿਣ ਲੱਗ ਪਏ। ਦਿਨ ਵੇਲੇ ਨੌਕਰੀ ‘ਚ ਮਸਤ ਅਤੇ ਸ਼ਾਮੀਂ ਪ੍ਰਭੂ ਦੀ ਕੀਰਤੀ ਵਿੱਚ ਜੁੜੇ ਹੋਣ ਕਰ ਕੇ ਵੱਡੀ ਰਾਤ ਘਰ ਆਉਂਦੇ। ਇੱਕ ਦਿਨ ਸੁਲੱਖਣੀ ਨੇ ਨਾਨਕੀ ਪਾਸ ਸ਼ਿਕਾਇਤ ਕੀਤੀ ਕਿ ਤੇਰਾ ਭਰਾ ਮੇਰੇ ਨਾਲ ਘਰ ਦੀ ਗੱਲ ਘੱਟ ਹੀ ਕਰਦਾ ਹੈ। ਤਾਂ ਬੇਬੇ ਨਾਨਕੀ ਨੇ ਕਿਹਾ, “ਭਰਜਾਈ ਜੀ ਫਿਕਰ ਨਾ ਕਰ, ਮੇਰਾ ਭਰਾ ਅਲਬੇਲਾ ਅਤੇ ਸਾਈਂ ਬੰਦਾ ਹੈ। ਉਸ ਦਾ ਹਿਰਦਾ ਬੜਾ ਕੋਮਲ ਅਤੇ ਪਿਆਰ ਭਰਿਆ ਹੈ। ਉਸ ਦੇ ਹਿਰਦੇ ਅੰਦਰ ਜਗਤ-ਜਲੰਦੇ ਨੂੰ ਠਾਰਣ ਲਈ ਬੜੀ ਭਾਰੀ ਤੜਫ ਲੱਗੀ ਰਹਿੰਦੀ ਹੈ। ਮੈਂ ਉਸ ਨੂੰ ਤੇਰੀ ਸ਼ਿਕਾਇਤ ਬਾਰੇ ਜ਼ਰੂਰ ਦੱਸਾਂਗੀ ਅਤੇ ਸਮਝਾਵਾਂਗੀ ਕਿ ਵੀਰ ਸੁਲੱਖਣੀ ਦਾ ਧਿਆਨ ਰੱਖਿਆ ਕਰ। ਉਹ ਨਵੀਂ-ਨਵੇਲ ਹੈ।

ਮਾਤਾ ਸੁਲੱਖਣੀ ਨੇ ਆਪਣੇ ਪਿਤਾ ਅਤੇ ਮਾਤਾ ਜੀ ਨੂੰ ਵੀ ਗੱਲਾਂ ’ਚ ਕਈ ਵਾਰ ਆਖਿਆ, “ਤੁਸੀਂ ਮੈਨੂੰ ਕਿਸ ਥਾਂ ਵਿਆਹਿਆ ਹੈ”। ਜਦੋਂ ਮੂਲ ਚੰਦ ਅਤੇ ਚੰਦੋਰਾਣੀ ਨੇ ਬੇਬੇ ਨਾਨਕੀ ਤੱਕ ਇਹ ਗੱਲ ਪਹੁੰਚਾਈ ਤਾਂ ਉਸ ਨੇ ਦੋਹਾਂ ਨੂੰ ਦਿਲਾਸਾ ਦਿੱਤਾ ਅਤੇ ਆਖਿਆ, “ਮੇਰਾ ਭਰਾ ਪਰਮੇਸ਼ਰ ਸਰੂਪ ਹੈ। ਘਰ ਵਿੱਚ ਉਸ ਨੇ ਖਾਣ ਪੀਣ ਅਤੇ ਪਹਿਨਣ ਲਈ ਕੋਈ ਕਸਰ ਨਹੀਂ ਛੱਡੀ”। ਜਦੋਂ ਬੇਬੇ ਨਾਨਕੀ ਨੇ ਆਪਣੇ ਭਰਾ ਨੂੰ ਘਰ ਬੁਲਾ ਕੇ ਆਖਿਆ, “ਵੀਰ ਤੂੰ ਭਾਬੀ ਨੂੰ ਦਿਲਾਸਾ ਕਿਉਂ ਨਹੀਂ ਦਿੰਦਾ? ਸਾਨੂੰ ਇਸ ਦੇ ਮਾਪਿਆਂ ਕੋਲ ਸ਼ਰਮਿੰਦਾ ਹੋਣਾ ਪੈਂਦਾ ਹੈ”। ਤਾਂ ਗੁਰੂ ਨਾਨਕ ਨੇ ਕਿਹਾ, “ਸੁਣ ਬੇਬੇ ਜੀ! ਤੂੰ ਇਸ ਗੱਲ ਦਾ ਮਨ ਤੇ ਸੰਤੋਖ ਕਰ ਅਤੇ ਕੁਛ ਜੋ ਤੂੰ ਆਖੇਂਗੀ ਸੋਈ ਮੈਂ

ਕਰਾਂਗਾ। ਹੁਣ ਤੂੰ ਇਹ ਗੱਲ ਛੱਡ ਦੇ ਅਤੇ ਕਾਈ ਹੋਰ ਗੱਲ ਕਰ।" ਤਾਂ ਬੇਬੇ ਨਾਨਕੀ ਜੀ ਆਖਿਆ, "ਸੁਣੋ ਭਾਈ ਜੀ! ਮੇਰੇ ਮਨ ਤਾਂ ਇਹ ਗੱਲ ਹੈ ਜੋ ਤੇਰੀ ਔਲਾਦ ਦੇਖਾਂ ਅਤੇ ਆਪਣੇ ਕੁੱਛੜ ਖਿਡਾਵਾਂ।" ਤਾਂ ਗੁਰੂ ਨਾਨਕ ਜੀ ਆਖਿਆ, "ਭਲਾ ਬੇਬੇ ਜੀ! ਜੋ ਕੁੱਛ ਤੂੰ ਮੰਗਦੀ ਹੈਂ ਸੋ ਭੀ ਹੋਇ ਰਹਿਸੀ ਤਾਂ ਇਹ ਬਾਤ ਆਖ ਕਰ ਗੁਰੂ ਨਾਨਕ ਜੀ ਚੱਲਦੇ ਰਹੇ ਅਤੇ ਫੇਰ ਗੁਰੂ ਨਾਨਕ ਜੀ ਆਪ ਭੀ ਲੱਗੇ ਘਰ ਵਿੱਚ ਵਾਸ ਕਰਨ"। ਇਹ ਸ਼ਬਦ ਭਾਈ ਬਾਲੇ ਵਾਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਦੇ ਪੰਨਾ 49 'ਤੇ ਦਰਜ ਹਨ।

ਇਹ ਸ਼ਬਦ ਦਰਸਾਉਂਦੇ ਹਨ ਕਿ ਗੁਰੂ ਜੀ ਵਿੱਚ ਆਪਣੀ ਭੈਣ ਪ੍ਰਤੀ ਕਿਤਨਾ ਪ੍ਰੇਮ, ਸਤਿਕਾਰ, ਸੰਜੀਦਗੀ, ਪਾਕੀਜ਼ਗੀ ਅਤੇ ਸਨੇਹ ਸੀ। ਭੈਣ ਦੇ ਸ਼ਬਦਾਂ ਨੂੰ ਸਵੀਕਾਰ ਕੇ ਗੁਰੂ ਨਾਨਕ ਸਾਹਿਬ ਜੀ ਦੇ ਘਰ ਮਾਤਾ ਸੁਲੱਖਣੀ ਜੀ ਦੀ ਕੁੱਖੋਂ ਦੋ ਸਾਹਿਬਜ਼ਾਦਿਆਂ ਬਾਬਾ ਸ੍ਰੀ ਚੰਦ ਜੀ ਨੇ 1497 ਅਤੇ ਬਾਬਾ ਲਖਮੀ ਦਾਸ ਜੀ ਨੇ 1499 ਵਿੱਚ ਜਨਮ ਲਿਆ। ਗੁਰੂ ਨਾਨਕ ਤਾਂ ਮੋਦੀਖਾਨੇ ਚਲੇ ਜਾਂਦੇ ਅਤੇ ਜੈ ਰਾਮ ਜੀ ਆਪਣੇ ਕੰਮ ਵਿੱਚ ਰੁੱਝੇ ਰਹਿੰਦੇ ਸਨ। ਨਣਦ-ਭਰਜਾਈ ਮਿਲ ਕੇ ਸਾਹਿਬਜ਼ਾਦਿਆਂ ਨੂੰ ਸੰਭਾਲਦੀਆਂ ਸਨ। ਬੇਬੇ ਨਾਨਕੀ ਜੀ ਦੀ ਆਪਣੀ ਕੋਈ ਔਲਾਦ ਨਹੀਂ ਸੀ। ਕੁਲਦੀਪ ਸਿੰਘ ਹਉਰਾ ਨੇ ਆਪਣੇ ਇੱਕ ਲੇਖ 'ਬੇਬੇ ਨਾਨਕੀ ਜੀ' ਵਿੱਚ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਸ੍ਰੀ ਚੰਦ ਨੂੰ ਬੇਬੇ ਨਾਨਕੀ ਦੀ ਝੋਲ਼ੀ ਪਾ ਕੇ ਕਿਹਾ, "ਬੇਬੇ ਜੀ, ਇਹ ਤੁਹਾਡਾ ਹੀ ਪੁੱਤਰ ਹੈ"। ਮਾਤਾ ਸੁੱਲਖਣੀ ਜੀ ਤਕਰੀਬਨ 12 ਸਾਲ ਗੁਰੂ ਨਾਨਕ ਸਾਹਿਬ ਜੀ ਨਾਲ ਸੁਲਤਾਨਪੁਰ ਵਿਖੇ ਰਹੇ। ਬੇਬੇ ਨਾਨਕੀ ਜੀ ਤਾਂ ਸੰਮਤ 1575 (ਸੰਨ 1518) ਵਿੱਚ ਚੜ੍ਹਾਈ ਕਰ ਗਏ ਪਰ ਮਾਤਾ ਸੁਲੱਖਣੀ ਦਾ ਦਿਹਾਂਤ 24 ਮੱਘਰ 1596 (ਸੰਨ 1539) ਵਿੱਚ ਹੋਇਆ। ਪਰ ਜੋ ਧੀਰਜ, ਹੌਸਲਾ, ਹੱਲਾ-ਸ਼ੇਰੀ, ਪਿਆਰ ਅਤੇ ਸਤਿਕਾਰ ਉਸ ਨੂੰ ਬੇਬੇ ਨਾਨਕੀ ਤੋਂ ਮਿਲਿਆ ਸੀ, ਉਸ ਨੂੰ ਉਹ ਆਪਣੇ ਅੰਤਲੇ ਸੁਆਸਾਂ ਤੱਕ ਯਾਦ ਕਰਦੇ ਰਹੇ। ਇਹ ਗਾਥਾਵਾਂ ਮਾਨਵਤਾ ਨੂੰ ਆਪਸੀ ਮੇਲ ਮਿਲਾਪ, ਸੰਮਤੀ, ਸਹਿਯੋਗ, ਮਿਲਵਰਤਨ ਅਤੇ ਏਕਾ ਰੱਖਣ ਦੀ ਪ੍ਰੇਰਨਾ ਦਿੰਦੀਆਂ ਹਨ। ਇਸ ਤੋਂ ਇਲਾਵਾ ਸੰਸਾਰੀਆਂ ਨੂੰ ਸੱਚੀ ਕਿਰਤ ਕਰਨ ਦਾ ਉਪਦੇਸ਼ ਗ੍ਰਹਿਣ ਕਰਾਉਂਦੀਆਂ ਹਨ। ਧਰਮ ਦੀ ਕਿਰਤ ਕਰਨ ਵਾਲਾ ਇਨਸਾਨ ਵੰਡ ਕੇ ਛਕਣ ਦਾ ਹਾਮੀ ਹੁੰਦਾ ਹੈ ਅਤੇ ਪਰਉਪਕਾਰ ਕਰਦਾ ਹੈ ਜੋ ਗ੍ਰਹਿਸਤ ਮਾਰਗ ਦਾ ਵਿਸ਼ੇਸ਼ ਅੰਗ ਹੈ।

ਗ੍ਰਹਿਸਤੀ ਨੂੰ ਗੁਰੂ ਸਾਹਿਬ ਨੇ ਇਹ ਸੰਦੇਸ਼ ਦਿਤਾ :

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖੁ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥ (੫੨੨)**

## ਅਧਿਆਇ 3

# ਸਿੱਖ ਮੱਤ ਦਾ ਨਿਰਮਾਣ

ਗੁਰੂ ਨਾਨਕ ਸਾਹਿਬ ਜੀ ਦੇ ਬਿਲਾਵਲ ਰਾਗ ਅੰਦਰ ਮਹਾਂ ਬੋਲ ਹਨ:

**ਸਿਖ ਮਤਿ ਸਭ ਬੁਧਿ ਤੁਮ੍ਾਰੀ ਮੰਦਿਰ ਛਾਵਾ ਤੇਰੇ॥**
**ਤੁਝ ਬਿਨੁ ਅਵਰੁ ਨ ਨਾਣਾ ਮੇਰੇ ਸਾਹਿਬਾ**
**ਗੁਣ ਗਾਵਾ ਨਿਤ ਤੇਰੇ॥ (੭੯੫)**

ਭਾਈ ਗੁਰਦਾਸ ਜੀ ਨੇ ਵਾਰ ੧ ਪਉੜੀ ੨੫ 'ਚ ਅੰਕਿਤ ਕੀਤਾ ਹੈ:

**ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ।**

ਸਿੱਖ ਦਾ ਅੱਖਰੀ ਅਰਥ ਹੈ ਸਿੱਖਿਆ ਗ੍ਰਹਿਣ ਕਰਨ ਵਾਲਾ, ਗੁਰੂ ਦਾ ਉਪਦੇਸ਼ ਅਤੇ ਹੁਕਮ ਮੰਨਣ ਵਾਲਾ ਸਿੱਖਿਆਰਥੀ (Student) ਜਾਂ ਚੇਲਾ। ਗੁਰ ਵਾਕ ਹੈ:

**ਸਿਖੀ ਸਿਖਿਆ ਗੁਰ ਵੀਚਰਿ॥(੪੬੫)**
**ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥ (੩੧੪)**

ਇਤਿਹਾਸਕਾਰਾਂ ਦਾ ਕਥਨ ਹੈ ਕਿ 'ਸਿੱਖ' ਸ਼ਬਦ ਸੰਸਕ੍ਰਿਤ ਦੇ 'ਸ਼ਿਸ਼ਯ 'ਚੋਂ ਨਿਕਲਿਆ ਹੈ ਪਰ ਸਿਰਦਾਰ ਕਪੂਰ ਸਿੰਘ ਲਿਖਦੇ ਹਨ ਕਿ ਸਿੱਖ ਪਾਲੀ ਭਾਸ਼ਾ ਦਾ ਸ਼ਬਦ ਹੈ ਜੋ ਸੰਸਕ੍ਰਿਤ ਤੋਂ ਬਹੁਤ ਪੁਰਾਣੀ ਹੈ। ਪਾਲੀ ਦੇ ਪ੍ਰਸਿੱਧ ਗ੍ਰੰਥ 'ਧੰਮਪਾਦ' ਵਿੱਚ 'ਸਿੱਖ' ਸ਼ਬਦ ਮੌਜੂਦ ਹੈ। ਇਸ ਗ੍ਰੰਥ ਵਿੱਚ ਸਵਾਲ ਜੁਆਬ ਇੰਞ ਹਨ:

**ਕੋ ਕਿਮਮ ਪਥਿਵਮ ਵਿਜਸਤੀ। ਯਮ ਲੋਕਮ ਚ ਇਵਮ ਸਦੇਵਰਮ**
**ਕੋ ਇਮਮ ਸਦੇਸਤਮ ਪਦਮ ਸਦੇਸਤਮ। ਕੁਸ਼ਲੋ ਪੁਫਮ ਇਵਾ ਪਚਸਤੀ।**

ਭਾਵ ਮਨੁੱਖੀ ਜੀਵਨ ਦੀ ਦੌੜ ਦਾ ਵਿਜ਼ੇਤਾ (ਜੇਤੂ) ਅਸਲ ਕੌਣ ਹੈ? ਇਹ ਜੀਵਨ ਮੌਤ, ਸੰਤਾਪ ਅਤੇ ਦੁੱਖਾਂ ਨਾਲ ਭਰਪੂਰ ਕਿਉਂ ਹੈ? ਇਸ ਵਿੱਚ ਧਰਮ ਪਦ ਦੀ ਉੱਚ ਪਦਵੀ ਕੌਣ ਹਾਸਲ ਕਰਦਾ ਹੈ? ਅਤੇ ਸਫ਼ਲ ਜੀਵਨ ਦੀ ਸੁਗੰਧੀ ਕੋਣ ਚੱਖਦਾ ਹੈ? ਉੱਤਰ

**ਸਿਖੋ ਇਮਮ ਪਵਿਵਮ ਵਿਜਸਤੀ। ਯਮ ਲੋਕਮ ਚ ਇਮਮ ਸਦੇਵਕਮ।**
**ਸਿਖੋ ਇਮਮ ਧਮ ਪਦਮ ਸਦੇਸਿਤ। ਕੁਸ਼ਲੋ ਸੁਤੇਸਤਮ ਪੁਫਮ ਸਫਲ।**

ਭਾਵ ਜੀਵਨ ਦੌੜ ਦਾ ਪ੍ਰਥਮ ਵਿਜੇਤਾ ਸਿੱਖ ਹੀ ਹੈ। ਸਿੱਖ ਹੀ ਸਫ਼ਲ ਜੀਵਨ ਦਾ ਨਾਇਕ ਹੈ ਅਤੇ ਉਹ ਧਰਮ ਪਦਵੀ ਪ੍ਰਾਪਤ ਕਰਕੇ ਇਸ ਜੀਵਨ ਨੂੰ ਸੁਗੰਧਿਤ ਕਰਦਾ ਹੈ ਅਤੇ ਚੱਖਦਾ ਹੈ। ਸੋ ਸਿੱਖ ਸ਼ਬਦ ਰੱਬੀ ਭਾਸ਼ਾ ਦਾ ਜਾਂ ਕਹਿ ਲਉ ਪ੍ਰਾਚੀਨ ਸਮੇਂ ਦਾ ਬਹੁਤ ਹੀ ਪ੍ਰਚੱਲਤ, ਸਾਦਗੀ ਭਰਪੂਰ, ਰਹੱਸ ਵਾਲਾ, ਸਿੱਖਿਆ ਲੈਣ ਵਾਲਾ

ਅਤੇ ਇਨਸਾਨ ਲਈ ਢੁੱਕਵਾਂ ਅਤੇ ਠੁੱਕਵਾਂ ਹੈ।

ਗੌਤਮ ਬੁੱਧ ਨੂੰ ਜਦੋਂ ਪ੍ਰਭੂ ਗਿਆਨ ਦੀ ਪ੍ਰਾਪਤੀ ਹੋਈ ਤਾਂ ਉਸ ਨੇ ਆਪਣੇ ਆਪ ਨੂੰ ਪ੍ਰਭੂ ਵਿੱਚ ਅਭੇਦ ਹੋਣਾ ਮੰਨਿਆ ਹੈ। ਉਹ ਫਰਮਾਉਂਦੇ ਹਨ ਕਿ ਮੇਰੇ ਦਰਸ਼ਨ ਧਰਮ ਦੇ ਦਰਸ਼ਨ ਹਨ ਅਤੇ ਧਰਮ ਰਸੀਆ, ਮੇਰਾ ਰਸੀਆ ਹੈ।

ਗੁਰੂ ਰਾਮਦਾਸ ਜੀ ਅਨੁਸਾਰ ਸਿੱਖ ਉਸ ਨੂੰ ਕਹਿੰਦੇ ਹਨ ਜੋ ਗੁਰੂ ਦੀ ਸਿੱਖਿਆ ਲੈ ਕੇ ਅਤੇ ਉਸ ਉੱਪਰ ਪੂਰਨ ਤੌਰ 'ਤੇ ਚੱਲ ਕੇ ਲੋਕਾਈ ਨੂੰ ਇੱਕ ਅਕਾਲ ਪੁਰਖ ਦਾ ਨਾਮ ਜਪਾਉਂਦਾ ਹੈ। ਇੰਞ ਉਸ ਨਾਮ ਰਸੀਏ ਇਨਸਾਨ 'ਤੇ ਗੁਰੂ ਵਿੱਚ ਕੋਈ ਅੰਤਰ ਨਹੀਂ ਹੁੰਦਾ ਜੈਸੇ:

**ਗੁਰੁ ਸਿਖੁ ਸਿਖੁ ਗੁਰੂ ਹੈ ਏਕੋ ਏਕੋ ਗੁਰ ਉਪਦੇਸੁ ਚਲਾਏ॥**
**ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਇ॥ (੪੪੪)**

ਭਾਈ ਗੁਰਦਾਸ ਜੀ ਕਹਿੰਦੇ ਗੁਰਸਿੱਖ ਉਹ ਹੁੰਦਾ ਹੈ ਜੋ ਗੁਰੂ ਦੀ ਸਿੱਖਿਆ ਮਨੋ ਨਹੀਂ ਭੁਲਾਉਂਦਾ, ਮਿੱਠਾ ਬੋਲਦਾ ਹੈ, ਨਿਵ ਕੇ ਚੱਲਦਾ ਹੈ, ਧਰਮ ਦੀ ਕਮਾਈ ਕਰ ਵੰਡ ਕੇ ਛੱਕਦਾ ਹੈ, ਪ੍ਰਭੂ ਭਗਤੀ ਵਿੱਚ ਲੀਨ ਰਹਿੰਦਾ ਹੈ ਅਤੇ ਆਪਣਾ ਵੱਡਪੁਣਾ ਨਹੀਂ ਚਿਤਾਰਦਾ :

**ਗੁਰ ਸਿਖ ਲੈ ਗੁਰਸਿੱਖ ਹੋਇ ਭਾਇ ਭਗਤਿ ਵਿਚ ਖਰਾ ਸਿਆਣਾ॥**
**ਗੁਰ ਸਿਖ ਸੁਣ ਮੰਨੈ ਸਮਝ ਮਾਣ ਮਹਤ ਵਿਚ ਰਹੈ ਨਿਮਾਣਾ॥**
**ਗੁਰ ਸਿਖ ਮਨਹੁ ਨ ਵਿੱਸਰੈ ਚਲ ਜਾਣ ਜੁਗਤ ਮਿਹਮਾਣਾ॥....**
**ਗੁਰ ਸਿਖ ਮਿੱਠਾ ਬੋਲਣਾ ਨਿਵ ਚਲਣਾ ਗੁਰ ਸਿਖ ਪਰਵਾਣਾ॥**
**ਘਲਿ ਖਾਇ ਗੁਰਸਿਖ ਮਿਲ ਖਾਣਾ॥ (ਵਾਰ ੩੨, ਪਉੜੀ ੧)**

ਭਾਈ ਵੀਰ ਸਿੰਘ ਜੀ ਅਨੁਸਾਰ ਸਿੱਖ ਉਹ ਹੈ ਜਿਸ ਦੀ ਪੜ੍ਹਾਈ ਸਾਰਾ ਜੀਵਨ ਨਹੀਂ ਮੁਕਦੀ। ਗਿਆਨੀ ਸੰਤ ਸਿੰਘ ਜੀ ਮਸਕੀਨ ਮੁਤਾਬਕ ਸਿੱਖ ਉਹ ਹੈ ਜੋ ਕਹਿੰਦਾ ਹੈ ਮੈਂ ਕੁਝ ਵੀ ਨਹੀਂ ਜਾਣਦਾ। ਜਿਹੜਾ ਕਹਿੰਦਾ ਹੈ ਮੈਂ ਸਭ ਕੁਝ ਜਾਣਦਾ ਹਾਂ ਉਹ ਸਿੱਖ ਨਹੀਂ ਹੋ ਸਕਦਾ ਕਿਉਂਕਿ ਉਸ ਵਿੱਚ ਹਉਮੇ ਬੋਲਦੀ ਹੈ। ਅਸਲੀ ਸਿੱਖ ਉਹ ਹੈ ਜਿਸ ਦੇ ਮਨ ਅੰਦਰ ਗੁਰੂ ਦੁਆਰਾ ਦੱਸੀ ਗਈ ਜੀਵਨ ਜਾਂਚ ਸਿੱਖਣ ਦੀ ਤੜਫ਼, ਭਾਵਨਾ ਤੇ ਚਾਹਨਾ ਹੋਵੇ। ਬਹਾਦਰ ਸ਼ਾਹ ਜ਼ਫ਼ਰ ਦੇ ਦਰਬਾਰੀ ਕਵੀ ਜੌਹਰ ਨੇ ਜੀਵਨ ਜਾਂਚ ਸਿੱਖਣ ਸੰਬੰਧੀ ਸੁੰਦਰ ਪੰਗਤੀਆਂ ਲਿਖੀਆਂ ਹਨ:

**ਹਾਮ ਜਾਨਤੇ ਥੇ ਇਲਮ ਸੇ ਕੁਛ ਜਾਨੇਗੇ ਪਰ ਜਾਨਾ ਤੋ ਯਿਹ ਜਾਨਾ ਕੁਝ ਭੀ ਨਹੀਂ।**

ਗੁਰੂ ਨਾਨਕ ਸਾਹਿਬ ਜੀ ਵੱਲੋਂ ਚਲਾਈ ਸਿੱਖੀ ਦੁਨੀਆਂ ਦੇ ਸਭ ਕੀਮਤੀ

ਪਦਾਰਥਾਂ ਨਾਲੋਂ ਦੁਰਲੱਭ ਅਤੇ ਅਮੋਲਕ ਹੈ ਕਿਉਂਕਿ ਇਹ ਮਨੁੱਖੀ ਜੀਵਨ ਲਈ ਗਾਡੀ ਰਸਤਾ ਪ੍ਰਦਾਨ ਕਰਦੀ ਹੈ। ਪਰ ਸਿੱਖੀ ਕਮਾਉਣੀ ਅਤੇ ਨਿਭਾਉਣੀ ਕੋਈ ਸੌਖੀ ਖੇਡ੍ਹ ਨਹੀਂ, ਇਸ ਵਿੱਚ ਗੁਰੂ ਅੱਗੇ ਤਨ, ਮਨ ਅਤੇ ਧਨ ਅਰਪਨ ਕਰਨ ਪੈਂਦਾ ਹੈ। ਸਿੱਖੀ ਸਿਦਕ ਨਿਭਾਉਣ ਖ਼ਾਤਰ ਜਾਨ ਵੀ ਵਾਰਨੀ ਪੈਂਦੀ ਹੈ। ਸਿੱਖ ਦਾ ਧਰਮ ਕਰਮ ਹੈ ਧਰਮੀ ਬਣਨਾ, ਸੰਤਾਂ ਨੂੰ ਉਭਾਰਨਾ ਅਤੇ ਦੁਸ਼ਟਾਂ ਦਾ ਸੰਘਾਰ ਕਰਨਾ।

## ਸਿੱਖ ਪੰਥ ਹੋਂਦ ਵਿੱਚ ਕਿਉਂ ਲਿਆਦਾਂ?

ਗੁਰੂ ਬਾਬੇ ਨੇ ਦੇਖਿਆ ਕਿ ਹਿੰਦੁਸਤਾਨ ਅੰਦਰ ਧਾਰਮਿਕ ਦਸ਼ਾ ਬਹੁਤ ਹੀ ਨਿੱਘਰ ਚੁੱਕੀ ਹੈ। ਧਰਮੀ ਬੰਦੇ ਜਿਨ੍ਹਾਂ ਪਰਜਾ ਨੂੰ ਸੱਚ ਦਾ ਰਸਤਾ ਦਿਖਾਉਣਾ ਸੀ ਉਹ ਬੜੇ ਹੀ ਸੁਆਰਥੀ, ਖੁਦਰਗਰਜ਼ , ਈਰਖਾ, ਬਖੀਲੀ, ਝੂਠ-ਤਫ਼ਾਨ, ਲੋਭ ਅਤੇ ਹੰਕਾਰ ਵਿੱਚ ਫਸੇ ਅਤੇ ਧਸੇ ਪਏ ਹਨ। ਹਿੰਦੂ ਅਤੇ ਮੁਸਲਮਾਨੀ ਮੱਤ ਦੇ ਬ੍ਰਾਹਮਣ ਪੀਰ, ਪੈਗੰਬਰ, ਔਲੀਏ, ਆਦਿ ਆਪਸ ਵਿੱਚ ਖਹਿ ਰਹੇ ਹਨ। ਜੰਤ੍ਰਾਂ, ਮੰਤ੍ਰਾਂ ਅਤੇ ਤੰਤ੍ਰਾਂ ਦੇ ਵਿੱਚ ਲਪਟ ਕੇ ਪਾਖੰਡ ਰਚਾ ਰਹੇ ਹਨ। ਹਿੰਦੂਆਂ ਨੇ ਚਾਰ ਵਰਨ (ਬ੍ਰਹਮਣ, ਖੱਤ੍ਰੀ, ਵੈਸ਼, ਸ਼ੂਦਰ) ਅਤੇ ਇਸੇ ਤਰ੍ਹਾਂ ਮੁਸਲਮਾਨਾਂ ਨੇ ਵੀ ਚਾਰ ਮਜ੍ਹਬ, (ਸ਼ੀਆ, ਸੁੰਨੀ, ਰਾਫ਼ਜੀ ਅਤੇ ਇਮਾਮਸਾਫੀ) ਬਣਾ ਰੱਖੇ ਹਨ। ਹਿੰਦੂਆਂ ਨੇ ਜਨੇਊ ਨੂੰ ਅਤੇ ਮੁਸਲਮਾਨਾਂ ਨੇ ਸੁੰਨਤ ਨੂੰ ਆਪਣੇ ਮੱਤ ਦੀ ਨਿਸ਼ਾਨੀ ਬਣਾ ਰੱਖੀ ਹੈ। ਕੋਈ ਗੰਗਾ ਤੇ ਕਾਸ਼ੀ ਨੂੰ ਮੁਕਤੀ ਦਾ ਘਰ ਮੰਨੀ ਬੈਠਾ ਹੈ ਅਤੇ ਕੋਈ ਮੱਕੇ ਦੇ ਹੱਜ ਨੂੰ । ਹਿੰਦੂ ਕਰਤੇ ਨੂੰ ਰਾਮ ਅਤੇ ਮੁਸਲਮਾਨ ਰਹੀਮ ਕਹਿੰਦੇ ਹਨ। ਦੋਹਾਂ ਮੱਤਾਂ ਵਿੱਚ ਔਰਤਾਂ ਮੰਦਰ ਜਾਂ ਮਸੀਤ ਵਿੱਚ ਨਹੀਂ ਜਾ ਸਕਦੀਆਂ। ਭਾਵ ਦੋਹਾਂ ਦੇ ਰਾਹ ਵੱਖਰੇ ਹਨ ਅਤੇ ਸੱਚ ਕਿਨਾਰੇ ਰਹਿ ਗਿਆ ਹੈ। ਆਸਾ ਦੀ ਵਾਰ ਵਿੱਚ ਗੁਰੂ ਨਾਨਕ ਸਾਹਿਬ ਦੇ ਬੋਲ ਹਨ:

**ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ। (੪੭੧)**
**ਧਾਰਮਿਕ ਆਗੂਆਂ ਦੀ ਇਹ ਹਾਲਤ ਹੈ:**
**ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ॥ (੬੬੨)**

ਬਾਬੇ ਦੇ ਹੋਰ ਬਚਨ ਸੁਣੋ:

**ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨ ਵੇ ਲਾਲੋ॥ (੭੨੨)**

ਇਹ ਧਰਮੀ ਲੋਕ ਬਦ-ਚਲਨ, ਇਖਲਾਕਹੀਨ, ਚੋਰ, ਰਿਸ਼ਵਤਖੋਰ ਅਤੇ ਗਰੀਬ ਜੰਤਾ ਦਾ ਖ਼ੂਨ ਪੀ ਰਹੇ ਸਨ। ਸੋ ਚਾਰੇ ਪਾਸੇ ਝੂਠ ਦਾ ਪਸਾਰਾ ਕਰ ਕੇ, ਸੱਚ ਖੰਭ ਲਾ ਕੇ ਉੱਡ ਚੁੱਕਾ ਸੀ। ਬ੍ਰਾਹਮਣ, ਕਾਜੀ, ਜੋਗੀ, ਜੰਗਮ, ਸਰੇਵੜੇ, ਆਦਿ ਸਮੇਂ ਦੇ ਰਾਜਿਆਂ ਦਾ ਪੱਖ ਪੂਰ ਰਹੇ ਸਨ। ਰਾਜੇ ਸ਼ੇਰ ਦੀ ਨਿਆਈਂ ਹੋ ਚੁੱਕੇ ਸਨ

ਅਤੇ ਇਹਨਾਂ ਦੇ ਮੁਕੱਦਮ (ਕ੍ਰਮਚਾਰੀ) ਕੁੱਤਿਆਂ ਵਾਂਗ ਲਾਲਚੀ ਸਨ। ਜ਼ਮੀਰ (ਰੱਬੀ ਸ਼ਕਤੀ) ਇਨ੍ਹਾਂ ਵੱਲੋਂ ਸ਼ੈਤਾਨ ਦਾ ਰੂਪ ਧਾਰਨ ਕਰ ਖ਼ਤਮ ਹੋ ਗਈ ਸੀ ਅਤੇ ਅਸੂਲ ਛਿੱਕੇ 'ਤੇ ਟੰਗ ਦਿੱਤੇ ਸਨ। ਗੁਰੂ ਸਾਹਿਬ ਨੇ ਇਨ੍ਹਾਂ ਪ੍ਰਤੀ ਬੜੇ ਹੀ ਅਜਬ, ਗਜ਼ਬ ਅਤੇ ਵੰਗਾਰ ਭਰੇ ਸ਼ਬਦ ਉਚਾਰੇ:

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ (੧੪੫)**

ਰਾਜਿਆਂ ਦੀ ਸੋਚ ਅਤੇ ਕਰਨੀ ਸੰਬੰਧੀ ਭਾਈ ਗੁਰਦਾਸ ਜੀ ਗਿਆਨ ਰਤਨਾਵਲੀ ਪਹਿਲੀ ਵਾਰ ਦੀ ਪਉੜੀ ੩੦ ਵਿੱਚ ਬਿਆਨ ਕਰਦੇ ਹਨ:

**ਕਲਿ ਆਈ ਕੁੱਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ।**
**ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ॥.....**
**ਵਰਤਿਆ ਪਾਪ ਸਬਸ ਜਗ ਮਾਂਹੀ॥**

ਗੁਰੂ ਨਾਨਕ ਜੀ ਦੇ ਸਮੇਂ ਪਠਾਣਾਂ ਦੇ ਆਖੀਰਲੇ ਖ਼ਾਨਦਾਨ ਦਾ ਪਹਿਲਾ ਬਾਦਸ਼ਾਹ ਬਹਿਲੋਲ ਲੋਧੀ ਦਿੱਲੀ ਦੇ ਤਖ਼ਤ 'ਤੇ ਬੈਠਾ ਹੋਇਆ ਸੀ। ਇਸ ਦੀ ਮੌਤ ਪਿੱਛੋਂ ਉਸ ਦਾ ਪੁੱਤਰ ਸਿਕੰਦਰ ਲੋਧੀ ਬਾਦਸ਼ਾਹ ਹੋਇਆ। ਇਹ ਇਤਨਾ ਕਰੂਰ ਅਤੇ ਬੁੱਚੜ ਸੀ ਕਿ ਇਸ ਨੇ ਬਨਾਰਸ ਵਿਖੇ ਭਗਤ ਕਬੀਰ ਜੀ ਨੂੰ ਪਹਿਲਾਂ ਕਈ ਕਸ਼ਟ ਦਿੱਤੇ ਅਤੇ ਫਿਰ ਮਸਤ ਹਾਥੀ ਦੇ ਅੱਗੇ ਸੁਟਵਾ ਕੇ ਮਰਵਾਉਣ ਦੀ ਕੋਸ਼ਿਸ਼ ਕੀਤੀ। ਡਾਕਟਰ ਲਤੀਫ ਲਿਖਦਾ ਹੈ ਕਿ ਗੁਰੂ ਨਾਨਕ ਦੇ ਕਾਲ ਸਮੇਂ ਧੋਖਾ, ਫਰੇਬ, ਠੱਗੀ, ਚੋਰੀ ਤੇ ਚਲਾਕੀ ਦਾ ਹੀ ਰਾਜ ਸੀ। ਹਿੰਦੁਸਤਾਨ ਦੀ ਹਰ ਨੁਕਰੇ ਬੇਚੈਨੀ ਤੇ ਘਬਰਾਹਟ ਸੀ। ਚਾਰੇ ਪਾਸੇ ਕੇਵਲ ਪਾਪ, ਜ਼ੁਲਮ, ਐਸ਼ੋ-ਇਸ਼ਰਤ ਅਤੇ ਚੰਡਾਲਤਾ ਹੀ ਮਿਲ ਸਕਦੀ ਸੀ।

## ਵੇਈਂ ਨਦੀ ਪ੍ਰਵੇਸ਼
## (ਨਾ ਕੋਈ ਹਿੰਦੂ ਨਾ ਮੁਸਲਮਾਨ)

ਸੁਲਤਾਨਪੁਰ ਰਹਿੰਦਿਆਂ ਬਾਬਾ ਜੀ ਦਿਨ ਸਮੇਂ ਤਾਂ ਕੰਮ-ਕਾਜ ਕਰਦੇ, ਸ਼ਾਮ ਨੂੰ ਕੀਰਤਨ ਅਤੇ ਸਵਾ ਪਹਿਰ ਰਾਤ ਰਹਿੰਦੇ ਵੇਈਂ ਨਦੀ ਵਿੱਚ ਇਸ਼ਨਾਨ ਕਰਨ ਜਾਂਦੇ ਸਨ। ਸਾਬਕਾ ਪ੍ਰੋਫ਼ੈਸਰ ਦਰਸ਼ਨ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਆਪਣੇ ਲੇਖ 'ਬਾਬਾ ਪੈਧਾ ਸਚਿ ਖੰਡਿ' ਵਿੱਚ ਲਿਖਿਆ ਹੈ ਕਿ ਕਾਲੀ ਵੇਈਂ ਨਦੀ ਜੋ ਨਜ਼ਦੀਕ ਹੀ ਵਗਦੀ ਸੀ ਵਿੱਚ ਇਸ਼ਨਾਨ ਕਰਨ ਜਾਣ ਸਮੇਂ ਉਨ੍ਹਾਂ ਨਾਲ ਇੱਕ ਨਫ਼ਰ ਜਾਂ ਖਿਜਮਤਿਗਾਰ ਜਾਂਦਾ ਸੀ ਅਤੇ ਉਹ ਬਾਬੇ (ਸ੍ਰੀ ਗੁਰੂ ਨਾਨਕ ਸਾਹਿਬ) ਦੇ ਬਸਤਰ ਫੜ ਕੇ ਬੈਠ ਜਾਂਦਾ ਸੀ ਅਤੇ ਜਦੋਂ ਬਾਬਾ ਜੀ ਇਸ਼ਨਾਨ ਕਰ ਕੇ ਮੁੜ ਦਰਿਆਇ 'ਚੋਂ

ਬਾਹਰ ਆਉਂਦੇ ਸਨ ਤਾਂ ਉਹ ਬਾਬਾ ਜੀ ਨੂੰ ਪਹਿਨਣ ਲਈ ਉਨ੍ਹਾਂ ਦੇ ਬਸਤਰ ਹਾਜ਼ਰ ਕਰ ਦਿੰਦਾ ਸੀ। ਇੱਕ ਦਿਨ ਬਾਬਾ ਜੀ ਪਾਣੀ ਵਿੱਚ ਟੁੱਭੀ ਮਾਰਨ ਤੋਂ ਬਾਅਦ ਬਾਹਰ ਨਾ ਆਏ। ਨਫ਼ਰ ਬਹੁਤ ਚਿਰ ਉਡੀਕਦਾ ਰਿਹਾ। ਭਾਈ ਗੁਰਦਾਸ ਜੀ ਦੀ ਇਸ ਸੰਬੰਧੀ ਆਪਣੀ ਵਾਰ ਅੰਦਰ ਗਵਾਹੀ ਹੈ:

**ਬਾਬਾ ਪੈਧਾ ਸਚਿ ਖੰਡ ਨਉ ਨਿਧਿ ਨਾਮ ਗਰੀਬੀ ਪਾਈ।**

**(ਵਾਰ ੧, ਪਉੜੀ ੨੪)**

ਕਈ ਇਤਿਹਾਸਕਾਰਾਂ ਦਾ ਕਥਨ ਹੈ ਕਿ ਭਾਈ ਮਰਦਾਨਾ ਜੀ ਗੁਰੂ ਸਾਹਿਬ ਦੇ ਨਾਲ ਗਿਆ ਸੀ, ਉਸ ਪਾਸ ਉਨ੍ਹਾਂ ਦੇ ਬਸਤਰ ਸਨ। ਉਸ ਨੇ ਲੰਬੀ ਉਡੀਕ ਪਿੱਛੋਂ ਦਸ ਦਿੱਤਾ ਕਿ ਪੀਰ ਜੀ ਇਸ਼ਨਾਨ ਕਰਨ ਨਦੀ 'ਚ ਵੜੇ ਸਨ ਪਰ ਪਾਣੀ 'ਚੋਂ ਬਾਹਰ ਨਹੀਂ ਆਏ। ਇਹ ਗੱਲ ਸੁਣ ਜੈ ਰਾਮ ਜੀ ਦੇ ਪਰਿਵਾਰ ਅੰਦਰ ਗਮ ਦੀ ਲਹਿਰ ਦੌੜ ਗਈ ਅਤੇ ਨਗਰ ਵਿੱਚ ਵੀ ਰੌਲ਼ਾ ਪੈ ਗਿਆ ਕਿ ਨਾਨਕ ਨਦੀ ਵਿੱਚ ਡੁੱਬ ਗਿਆ ਹੈ।ਪਰ ਭੈਣ ਨਾਨਕੀ ਦੇ ਬੋਲ ਸਨ ''ਮੇਰਾ ਭਰਾ ਤਾਂ ਲੋਕਾਈ ਨੂੰ ਤਾਰਨ ਆਇਆ ਹੈ,ਉਹ ਡੁੱਬ ਨਹੀਂ ਸਕਦਾ"।

ਡਾਕਟਰ ਹਰਪਾਲ ਸਿੰਘ ਪ੍ਰੋਫ਼ੈਸਰ ਸਿੱਖ ਸਟੱਡੀਜ਼, ਪੰਜਾਬੀ ਯੂਨੀਵਰਸਟੀ, ਪਟਿਆਲਾ ਆਪਣੇ ਲੇਖ 'ਕੋਹਿਨੂਰ ਦਾ ਪਾਰਖੂ-ਰਾਇ ਬੁਲਾਰ ਖ਼ਾਨ ਸਾਹਿਬ' ਵਿੱਚ ਅੰਕਿਤ ਕਰਦੇ ਹਨ,'ਬਸਤਰਾਂ ਨਜ਼ਦੀਕ ਨੀਵੀਂ ਪਾਈ ਬੈਠੇ ਭਾਈ ਮਰਦਾਨਾ ਜੀ ਨੂੰ ਨਗਰ ਵਾਸੀਆਂ ਨੇ ਕਿਹਾ, ''ਸਬਰ ਕਰੋ ਭਾਈ।ਘਰ ਚੱਲੋ!" ਭਾਈ ਜੀ ਬੋਲੇ, "ਬਾਬੇ ਕਹਿਆ ਏਥੇ ਬੈਠ ਮੈਂ ਆਇਆ''। ਕਿਉਂ ਜਾਵਾਂ ਮੈਂ ਇਥੋਂ? ਬਸਤਰਾਂ ਪਾਸ ਬਿਠਾ ਕੇ ਗਏ ਹਨ, ਤੁਸੀਂ ਚੱਲੋ"।ਬਾਬਾ ਜੀ ਦੇ ਵਾਪਸ ਆਉਣ ਤੱਕ ਉਹ ਵੇਈਂ ਨਦੀ ਦੇ ਕਿਨਾਰੇ ਬੈਠਾ ਰਿਹਾ'।

ਸੁਲਤਾਨਪੁਰ ਦੇ ਨਵਾਬ ਦੌਲਤ ਰਾਇ ਨੂੰ ਜਦ ਬਾਬੇ ਵੱਲੋਂ ਵੇਈਂ ਨਦੀ 'ਚ ਪਰਵੇਸ਼ ਅਤੇ ਇਸ਼ਨਾਨ ਕਰ ਕੇ ਬਾਹਰ ਨਾ ਨਿਕਲਣ ਦੀ ਖ਼ਬਰ ਮਿਲੀ ਤਾਂ ਉਸ ਨੇ ਗੋਤਾਖੋਰ ਮੰਗਵਾਏ, ਨਦੀ 'ਚ ਜਾਲ ਸੁੱਟੇ, ਦਰਿਆ ਹੂੰਝ ਦਿੱਤਾ , ਪਰ ਬਾਬਾ ਨਾ ਮਿਲਿਆ।ਸਾਰੀ ਲੋਕਾਈ ਕਹੇ,"ਨਾਨਕ ਭਲਾ ਪੁਰਸ਼ ਥਾ, ਪਰ ਖੁਦਾ ਅੱਗੇ ਕਿਸ ਦਾ ਜ਼ੋਰ ਹੈ"। ਸਭ ਗਮਗੀਨ ਸਨ।ਮਿਹਰਬਾਨ ਜੀ ਸੋਢੀ, ਜਨਮ ਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੰਨਾ 88-99 'ਤੇ ਬਿਆਨ ਕਰਦੇ ਹਨ,ਬਾਬੇ ਦਾ ਨਫ਼ਰ ਦਰਿਆ ਕਿਨਾਰੇ 'ਨਾਨਕ ਜੀ-ਨਾਨਕ ਜੀ' ਬੈਠਾ ਕਰੇ।ਜਿਉਂ ਨਾਨਕ ਜੀ-ਨਾਨਕ ਜੀ ਬੈਠਾ ਕਰਤਾ ਥਾ ਤਿਉਂ ਬਾਬਾ ਨਾਨਕ ਜੀ ਨਦਰਿ ਆਇ ਗੈਆ।ਓਹ ਉਠਿ ਪੈਰੀਂ ਪੜਿਆ ਬਾਬੇ ਨਾਨਕ ਜੀ ਕੀ। "ਧੰਨ ਗੁਰੂ ਬਾਬਾ ਨਾਨਕ ਜੀ ਅਰ ਧੰਨ ਪਰਮੇਸ਼ਵਰ ਜਿਨਿ ਨਾਨਕ ਜੀ ਮੇਰੈ ਤਾਈ ਦੇਖ ਲਿਆ। ਉਨਿ ਕੱਪੜੇ ਆਗੈ ਰੱਖੇ।ਬਾਬੇ ਨਾਨਕ ਜੀ ਕੱਪੜੇ

ਪਹਿਰਿ ਕਹਿ ਘਰ ਆਇਆ''।

ਨਦੀ 'ਚੋਂ ਬਾਹਰ ਨਿਕਲਣ ਸਾਰ ਗੁਰੂ ਨਾਨਕ ਸਾਹਿਬ ਨੇ ਮੂਲ ਮੰਤ੍ਰ ਉਚਾਰਨ ਕੀਤਾ:

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**
**॥ਜਪੁ॥**
**ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥(੧)**

ਫਿਰ ਰੱਬੀ ਨੂਰ ਤੇ ਇਲਾਹੀ ਜੋਤਿ ਜੁਗਤਿ ਦੇ ਮਹਾਂ ਨਾਇਕ ਨੇ ਮਨੁੱਖੀ ਸਮਾਜ ਅੰਦਰ ਵੱਖ ਵੱਖ ਮੱਤਾਂ ਵੱਲੋਂ ਵੰਡੀਆਂ ਪਾਉਣ ਵਾਲੇ ਬੇਅਸੂਲੇ, ਕੋਝੇ ਅਤੇ ਕੁੱੜਤਣ ਭਰੇ ਵਰਤਾਵੇ ਦੇ ਵਿਰੁੱਧ 'ਨਾ ਹਮ ਹਿੰਦੂ ਨਾ ਮੁਸਲਮਾਨ' ਦਾ ਪੈਗਾਮ ਦਿੱਤਾ। ਭਾਵੇਂ ਸਹੀ ਅਰਥਾਂ ਵਿੱਚ ਇਸ ਪੈਗਾਮ ਦਾ ਭਾਵ ਸੀ ਸਰਬ ਸਾਂਝੀਵਾਲਤਾ, ਏਕੁ ਪਿਤਾ ਏਕਮ ਕੇ ਹਮ ਬਾਰਿਕ ਅਤੇ 'ਨ ਹਮ ਉਤਮ ਨੀਚ ਨ ਮਧਮ ਹਰ ਸਰਣਾਈ ਹਰ ਕੇ ਲੋਗਾ। ਪਰ ਗੁਰੂ ਸਾਹਿਬ ਦੇ ਇਹ ਕ੍ਰਾਂਤੀਕਾਰੀ ਬੋਲ ਸੁਣ ਮਨੁੱਖਾਂ ਨੇ ਉਨ੍ਹਾਂ ਵਿਰੁੱਧ ਜ਼ਹਾਦ ਖੜ੍ਹਾ ਕਰ ਦਿੱਤਾ।ਗੁਰੂ ਜੀ ਦਾ ਆਸ਼ਾ ਤਾਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਏਕਤਾ ਵਿੱਚ ਪਰੋਣਾ,ਸ਼ਾਂਤੀ ਅਤੇ ਸਦਭਾਵਨਾ ਦਾ ਮਾਹੌਲ ਬਣਾਉਣਾ ਸੀ ਪਰ ਅਗਿਆਨੀ ਲੋਕ ਇਸ ਪੈਗਾਮ ਨੂੰ ਉਲਟ ਅਤੇ ਟੇਢੀ ਰੰਗਤ ਦੇ ਰਹੇ ਸਨ। ਸਮਝਣ ਸੋਚਣ ਵਾਲੀ ਗੱਲ ਹੈ ਕਿ ਦੀਵੇ ਦੀ ਲੋਅ ਵਾਲੇ ਸੂਰਜ ਦੀ ਰੋਸ਼ਨੀ ਦਾ ਕੀ ਮੁਕਾਬਲਾ ਕਰ ਸਕਦੇ ਸਨ। ਉਸ ਦੀ ਸਿੰਘ ਰੂਪੀ ਗਰਜ਼ ਅੱਗੇ ਭਲਾ ਇਹ ਹਿਰਨ ਰੂਪੀ ਬੰਦੇ ਕਿਵੇਂ ਟਿਕ ਸਕਦੇ ਸਨ? ਇਨ੍ਹਾਂ ਨੇ ਗੁਰੂ ਸਾਹਿਬ ਦੇ ਬੋਲਾਂ ਦੀ ਵਿਰੋਧਤਾ ਤਾਂ ਬਹੁਤ ਕੀਤੀ ਪਰ ਜਦੋਂ ਕੋਈ ਚਾਰਾ ਨਾ ਚੱਲਿਆ ਤਾਂ ਨਵਾਬ ਦੌਲਤ ਰਾਇ ਕੋਲ ਜਾ ਸ਼ਿਕਾਇਤ ਕੀਤੀ। ਦੌਲਤ ਰਾਇ ਨੇ ਬਾਬੇ ਨਾਨਕ ਨੂੰ ਬੁਲਾ ਕੇ ਪੁੱਛਿਆ, 'ਪੀਰ ਜੀ! ਨਾ ਹਮ ਹਿੰਦੂ ਨ ਮੁਸਲਮਾਨ' ਵਾਲੀ ਗੱਲ ਤੁਸੀਂ ਕਿਉਂ ਕੀਤੀ? ਇਹ ਤਾਂ ਤੁਹਾਡੇ ਦੁਫੇੜ ਪਾਉਣ ਵਾਲੇ ਅੱਤ ਘਿਨਾਉਣੇ ਬੋਲ ਹਨ। ਉੱਤਰ ਵਿੱਚ ਗੁਰੂ ਨਾਨਕ ਜੀ ਨੇ ਫੁਰਮਾਇਆ,''ਨਵਾਬ ਜੀ! ਇੱਕ ਨੂਰ (ਅੱਲਾਹ) ਤੋਂ ਸਾਰੀ ਸ੍ਰਿਸ਼ਟੀ ਪੈਦਾ ਹੋਈ ਹੈ।ਅਸੀਂ ਹਿੰਦੂ ਮੁਸਲਮਾਨ ਦੋਹਾਂ ਨੂੰ ਚੰਗਾ ਮੰਦਾ ਨਹੀਂ ਗਿਣਦੇ।ਇਹ ਸ਼ਬਦ ਸਾਡੀਆਂ ਸੁੱਤੀਆਂ ਸੋਚਾਂ ਨੂੰ ਝੰਜੋੜਨ ਵਾਲੇ ਹਨ। ਸਾਡਾ ਸੰਦੇਸ਼ ਤਾਂ ਸਾਂਝੀਵਾਲਤਾ, ਸਰਬੱਤ ਦੇ ਭਲੇ ਅਤੇ ਇੱਕ ਅੱਲਾਹ ਦੀ ਮਨੌਤ ਕਰਨ ਦਾ ਹੈ, ਤਾਂ ਕਿ ਵੰਡੀਆਂ ਖ਼ਤਮ ਹੋ ਜਾਣ। ਨਵਾਬ ਜੀ! ਸਾਨੂੰ ਰੱਬੀ ਹੁਕਮ ਹੋਇਆ ਹੈ ਕਿ ਨਾਨਕ ਤੂੰ ਸੰਸਾਰ ਅੰਦਰ ਐਸੀ ਸਿੱਖਿਆ ਵਾਲਾ ਪੰਥ ਚਲਾ ਜਿਸ ਦੇ ਸਿਧਾਤਾਂ ਅਤੇ ਉਦੇਸ਼ਾਂ ਨੂੰ ਦੇਖ, ਸੁਣ ਅਤੇ ਗ੍ਰਹਿਣ ਕਰ ਕੇ ਕਲਜੁਗ ਅੰਦਰ ਲੜਾਈ ਝਗੜੇ ਅਤੇ ਦਵੈਤ ਭਾਵਨਾ ਨੂੰ ਠੱਲ੍ਹ ਪੈ ਜਾਵੇ।ਸੋ ਅਸੀਂ ਹੁਣ 'ਸਿੰਖ ਪੰਥ' ਸਥਾਪਤ ਕਰਨ ਜਾ ਰਹੇ ਹਾਂ ਜਿਸ ਨੂੰ ਕੋਈ ਤਾਕਤ ਰੋਕ ਨਹੀਂ ਸਕਦੀ।ਇਹ ਪੰਥ ਹਿੰਦੂਆਂ

ਅਤੇ ਮੁਸਲਮਾਨਾਂ ਤੋਂ ਨਿਰਾਲਾ, ਵੱਖਰੀ ਦਿੱਖ ਵਾਲਾ ਅਤੇ ਮਤਵਾਲਾ ਹੋਵੇਗਾ ।ਗੁਰੂ ਦਾ ਸੱਚਾ-ਸੁੱਚਾ ਸਿੱਖ ਸਾਬਤ ਮਰਦਾਨਾ, ਦਾਨਸ਼ਮੰਦ, ਦਿਲਸ਼ਾਨ ਅਤੇ ਦਾਨਸ਼ੀਲ ਹੋਵੇਗਾ। ਉਹ ਪੂਰਨ ਤੌਰ 'ਤੇ ਇੱਕ ਰੱਬ ਨਾਲ ਜੁੜਿਆ ਹੋਵੇਗਾ। ਗੁਰੂ ਸਾਹਿਬ ਜੀ ਦੇ ਇਹ ਪਿਆਰੇ ,ਨਿਆਰੇ ਅਤੇ ਹੁਲਾਸ ਭਰੇ ਬੋਲ ਸੁਣ ਨਵਾਬ ਹੈਰਾਨ ਹੋ ਚੁੱਪ ਕਰ ਗਿਆ।

ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਇਆ:

**ਸਿਖੀ ਸਿਖਿਆ ਗੁਰ ਵੀਚਾਰਿ॥(੪੬੫)**
**ਸਿਖ ਮਤਿ ਸਭ ਬੁਧਿ ਤੁਮ੍ਾਰੀ ਮੰਦਿਰ ਛਾਵਾ ਤੇਰੇ॥**
**ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ॥(੧੯੫)**

ਗੁਰੂ ਬਾਬੇ ਦਾ ਸੱਚ ਖੰਡ ਪਹੁੰਚਨਾ। ਇਸ ਸੰਬੰਧੀ ਆਦਿ ਸਾਖੀਆਂ ਦਾ ਕਰਤਾ ਲਿਖਦਾ ਹੈ:

''ਕੋਈ ਜੁ ਕੁਦਰਤ ਦਾ ਰੂਪ ਆਗੈ ਥਾ ਤਿਸ ਅਗੈ ਬਾਬਾ ਜੀ ਹਥ ਜੋੜਿ ਖਲਾ ਹੋਇ ਰਹਿਆ।....... ਅਗਹੁ ਆਗਿਆ ਆਈ ਬਾਬੇ ਜੀ ਕਉ ਦੂਧ ਦੇਹੁ॥ ਆ ਗਿਆ ਆਈ ਜੁ ਪੀਉ॥ ਤਾ ਅਗਹੁ ਬਾਬੇ ਬੇਨਤੀ ਕੀਤੀ ਜੀਉ ਗਰੀਬ ਨਿਵਾਜ ਪਹਿਲੇ ਤੁਸੀਂ ਪੀਵਹੁ॥ ਤਾ ਅਗਹੁ ਆਗਿਆ ਹੋਈ ਇਹ ਆਗਿਆ ਤੇਨੂੰ ਹੈ ਪੀਵਣ ਦੀ ਏਹੁ ਤੁਧ ਨੋ ਮਿਹਰ ਦਾ ਪਿਆਲਾ ਹੈ॥ ਤੂ ਪੀਉ ॥ ਤਾ ਬਾਬੇ ਆਗਿਆ ਲੈ ਕਰਿ ਦੁੱਧ ਦਾ ਪਿਆਲਾ ਪੀਤਾ॥ਤਾ ਫੇਰਿ ਪੈਰੀ ਪਇਆ ਅਗੈ ਤੋ ਆਗਿਆ ਆਈ ਜੋ ਤੇਰੇ ਨਾਲ ਲਗੈਗਾ ਸੋ ਸਭ ਮੁਕਤ ਹੋਵੇਗਾ॥ ਤਾ ਬਾਬੇ ਅਰਦਾਸ ਕੀਤੀ ਜੀਉ ਮਿਹਰਨਵਾਨ ਕਲਜੁਗ ਖਰਾ ਅੰਧ ਘੋਰ ਹੈ ਜਿਉ ਆਗਿਆ ਤੇਰੀ।......... ਜੋ ਮੇਰਾ ਰੂਪ ਸੋ ਤੇਰਾ ਰੂਪ ਹੋਇਆ। ਮੈਂ ਤੈਨੂੰ ਆਪਣਾ ਨਾਉ ਦਿਤਾ॥ ਅਤੈ ਆਪਨੀ ਮਿਹਰ ਦਿਤੀ ਤੂੰ ਡਰਹਿ ਮਤ ਜਾਹਿ ਨਿਹਾਲ ਕੀਤੋ॥ ਨਉ ਨਿਧੀ ਅਠਾਰਹ ਸਿਧੀ ਆਇ ਪੈਰੀਂ ਪਈਆ॥'' (ਆਦਿ ਸਾਖੀਆਂ, ਪੰਨਾ 114)

ਪੁਰਾਤਨ ਜਨਮ ਸਾਖੀ ਦੇ ਸ਼ਬਦ ਹਨ:

"ਨਾਨਕੁ! ਇਹੁ ਅੰਮ੍ਰਿਤ ਮੇਰੇ ਨਾਮ ਦਾ ਪਿਆਲਾ ਹੈ ਤੂ ਪੀਉ ਤਬ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ, ਸਾਹਿਬੁ ਮਿਹਰਵਾਨ ਹੋਆ:'ਨਾਨਕ ਮੈਂ ਤੇਰੇ ਨਾਲ ਹਾਂ'।ਮੈਂ ਤੇਰੇ ਤਾਈਂ ਨਿਹਾਲ ਕੀਆ ਹੈ, ਅਰੁ ਜੋ ਤੇਰਾ ਨਾਉਂ ਲਵੇਗਾ ਸੋ ਸਭ ਮੈਂ ਨਿਹਾਲ ਕੀਤੇ ਹੈਨਿ! ਤੂੰ ਜਾਇ ਕਰਿ ਮੇਰਾ ਨਾਮ ਜਪਿ ਅਰ ਲੋਕਾਂ ਥੀ ਭੀ ਜਪਾਇ। ਅਰ ਸੰਸਾਰ ਥਾਂ ਨਿਰਲੇਪ ਰਹੁ। ਨਾਮ, ਦਾਨ, ਇਸਨਾਨ, ਸੇਵਾ, ਸਿਮਰਨੁ ਵਿਚਿ ਰਹੁ।ਮੈਂ ਤੇਰੇ ਤਾਈਂ ਆਪਣਾ ਨਾਮ ਦੀਆ ਹੈ।ਤੂੰ ਏਹਾ ਕਿਰਤ ਕਰਿ'।.......ਤਬਿ ਫਿਰਿ ਆਗਿਆ ਆਈ, ਹੁਕਮ ਹੋਆ 'ਨਾਨਕ ਜਿਸ ਉਪਰਿ ਤੇਰਾ ਕਰਮ ਤਿਸ ਉਪਰਿ

ਮੇਰਾ ਕਰਮ॥ ਮੇਰਾ ਨਾਉ, ਪਾਰਬ੍ਰਹਮ ਪਰਮੇਸੁਰ ਅਰ ਤੇਰਾ ਨਾਉਂ ਗੁਰੂ ਪਰਮੇਸੁਰ' ਤਬ ਗੁਰੂ ਨਾਨਕ ਪੈਰੀ ਪਾਇਆ,ਸਿਰਪਾਉ ਦਰਗਾਹੋ ਬਾਬੇ ਨੂੰ ਮਿਲਿਆ"।

ਇਹ ਪੁਰਾਤਨ ਜਨਮ ਸਾਖੀਆਂ ਸਿੱਖ ਇਤਿਹਾਸ ਦਾ ਬਹੁਤ ਹੀ ਅਨਮੋਲ ਕੌਮੀ ਸਰਮਾਇਆ ਹਨ।ਪਰ ਕਈ ਚੁੰਚ ਗਿਆਨੀ ਆਪਣੇ ਆਪ ਨੂੰ ਵਿਦਵਾਨ ਸਮਝਣ ਵਾਲੇ ਹੈਂਕੜਬਾਜ ਅਤੇ ਤਰਕਬਾਜ ਇਹਨਾਂ ਸਾਖੀਆਂ ਨੂੰ ਮਿਥਿਹਾਸਕ ਘਟਨਾਵਾਂ ਦੱਸ ਰਹੇ ਹਨ। ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ ਇਹ ਸਾਖੀਆਂ ਸਾਧੂ ਸੁਭਾਉ ਦੇ ਲਿਖਾਰੀਆਂ ਦੀ ਕ੍ਰਿਤ ਹੈ ਅਤੇ ਅਸੀਂ ਨਿਝੱਕ ਹੋ ਕੇ ਇਨ੍ਹਾਂ ਨੂੰ ਕੌਮੀ ਸਰਮਾਇਆ ਕਹਿ ਸਕਦੇ ਹਾਂ।ਭਾਈ ਵੀਰ ਸਿੰਘ ਜੀ ਸੰਪਾਦਕ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਦਾ ਫੁੱਟ ਨੋਟ ਦੇਖਣ ਯੋਗ ਹੈ:

"ਸ੍ਰੀ ਗੁਰੂ ਜੀ ਦਾ ਵੇਈਂ ਪ੍ਰਵੇਸ਼ ਕਰ ਕੇ ਤ੍ਰੈ ਦਿਨ ਆਪਣੇ ਸਰੀਰ ਦਾ ਕਿਸੇ ਨੂੰ ਦਰਸ਼ਨ ਨਾ ਹੋਣ ਦੇਣਾ ਤੇ ਪਰਮੇਸ਼ਵਰ ਦੇ ਦਰ ਤੇ ਬਖਸ਼ਿਸ਼ ਪ੍ਰਾਪਤ ਕਰਨੀ ਆਦਿ ਆਤਮਕ ਮੰਡਲ ਦੇ ਕ੍ਰਿਸ਼ਮੇ ਹਨ।..... ਗੁਰੂ ਜੀ ਦਾ ਉੱਥੇ ਜਾਣਾ ਤੇ ਦਰਸ਼ਨ ਹੋਣੇ ਤੇ ਹੁਕਮ ਮਿਲਣਾ ਸਭ ਆਤਮ ਖੇੜ੍ਹਾਂ ਹਨ। ਸਾਡੀ ਬੁੱਧੀ ਹੱਦ ਵਾਲੀ ਹੈ ਜੋ ਦੇਸ਼ਕਾਲ ਨਾਲ ਬੱਧੀ ਪਈ ਹੈ, ਸਾਡੀ ਸਮਝ ਵਿੱਚ ਨਾ ਆ ਸਕਣ ਕਰ ਕੇ ਵਰਣਨ ਐਉਂ ਕਰੀਦਾ ਹੈ ਜਿਵੇਂ ਉਹ ਕਿਸੇ ਮੁਕਾਮ ਵਿੱਚ ਕਿਸੇ ਸਰੀਰਾਂ ਦੇ ਮਿਲਾਪ ਵਾਂਞੂ ਹੋ ਰਹੀ ਹੈ, ਸ੍ਰੀ ਸਤਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪ ਬੀ ਇਸ ਕੌਤਕ ਦਾ ਪਤਾ ਦਿੱਤਾ ਹੈ, ਉਥੇ ਥੀ 'ਸਦਿਆ ਜਾਣਾ, ਸਿਰੋਪਾ ਮਿਲਣਾ, ਅੰਮ੍ਰਿਤ ਦਾਨ ਹੋਣਾ, ਆਦਿ ਪਦ ਸਾਡੀ ਸਮਝ ਗੋਚਰਾ ਕਰਨ ਲਈ ਵਰਤੇ ਹਨ (ਪੰਨਾ 370-371)।

ਸਿਰੀ ਰਾਗ ਅੰਦਰ ਪਉੜੀ ਰੂਪ 'ਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਉਚਾਰਣ ਕੀਤਾ ਸ਼ਬਦ ਹੈ:

**'ਹਉ ਢਾਢੀ ਵੇਕਾਰੁ ਕਾਰੈ ਲਾਇਆ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ॥**
**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥**
**ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥**
**ਢਾਢੀ ਕਰੇ ਪਸਾਉ ਸਬਦੁ ਵਜਾਇਆ॥**
**ਨਾਨਕ ਸਚੁ ਸਾਲਾਹਿ ਪੂਰਾ ਪਾਇਆ॥੨੭॥ ਸੁਧੁ॥(੧੫੦)**

ਭਾਵ ਮੈਨੂੰ ਵਿਹਲੜ ਨੂੰ ਪ੍ਰਭੂ ਨੇ ਉਸ ਦੀ ਕੀਰਤੀ ਗਾਉਣ ਵਾਲੇ ਕੰਮ ਵਿੱਚ ਲਾ ਕੇ ਸਹੀ ਰਸਤੇ 'ਤੇ ਤੋਰ ਦਿੱਤਾ। ਧੁਰ ਦਰਗਾਹੋਂ ਮੈਨੂੰ ਇਹ ਫੁਰਮਾਨ ਹੋਇਆ ਕਿ ਤੂੰ

ਦਿਨ ਰਾਤ ਜਸ ਕਰਿਆ ਕਰ। ਮੈਨੂੰ ਢਾਢੀ ਨੂੰ ਖਸਮ ਨੇ ਸੱਚ ਖੰਡ ਵਿੱਚ ਬੁਲਾਇਆ ਅਤੇ ਆਪ ਸੱਚੀ ਸਿਫ਼ਤ-ਸਾਲਾਹ ਦਾ ਸਿਰੋਪਾ ਮੈਨੂੰ ਬਖਸ਼ਿਆ। ਸਦਾ ਲਈ ਕਾਇਮ ਰਹਿਣ ਵਾਲਾ ਅੰਮ੍ਰਿਤ ਰੂਪੀ ਜੋ ਆਤਮਿਕ ਜੀਵਨ ਦਾ ਭੋਜਨ ਹੈ ਮੈਨੂੰ ਦਿੱਤਾ। ਗੁਰੂ ਦੀ ਮੱਤ ਅਨੁਸਾਰ ਜਿਸ ਪ੍ਰਾਣੀ ਨੇ ਵੀ ਇਹ ਭੋਜਨ ਖਾਧਾ ਉਸ ਨੇ ਸੁੱਖ ਪ੍ਰਾਪਤ ਕੀਤਾ ਹੈ। ਮੈਂ ਢਾਢੀ ਬਣ ਕੇ ਸ਼ਬਦ ਰਾਹੀਂ ਪ੍ਰਭੂ ਦੀ ਸਿਫ਼ਤ ਸਾਲਾਹ ਦੂਰ ਦੂਰ ਵੰਡ ਰਿਹਾ ਹਾਂ। ਇਸ ਲਈ ਨਾਨਕ ਨੇ ਸੱਚੇ ਪ੍ਰਭੂ ਦੀ ਕੀਰਤੀ ਗਾ ਕੇ ਉਸ ਪੂਰਨ ਪ੍ਰਭੂ ਨੂੰ ਹਾਸਲ ਕਰ ਲਿਆ ਹੈ।

ਇੱਕ ਹੋਰ ਸ਼ਬਦ ਅੰਦਰ ਗੁਰੂ ਨਾਨਕ ਸਾਹਿਬ ਜੀ ਉਚਾਰਨ ਕਰਦੇ ਹਨ:

**ਪਉੜੀ॥ ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥**
**ਹਰਿ ਅੰਦਰਿ ਸੁਣੀ ਪੁਕਾਰ ਢਾਢੀ ਮੁਖਿ ਲਾਇਆ॥**
**ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂ ਆਇਆ॥**
**ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥**
**ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕ ਪੈਨਾਇਆ॥ (੯੧)**

ਭਾਵ ਢਾਢੀ (ਪ੍ਰਭੂ ਦੀ ਕੀਰਤੀ ਗਾਉਣ ਵਾਲਾ) ਦੇ ਰੂਪ ਵਾਲਾ ਨਾਨਕ ,ਖਸਮ ਦੇ ਦਰ 'ਤੇ ਪਹੁੰਚਿਆ ਅਤੇ ਮਾਲਕ ਨੇ ਦਾਸ ਦੀ ਪੁਕਾਰ ਸੁਣ ਬੁਲਾਇਆ। ਪਰਮੇਸ਼ਰ ਨੇ ਕੋਲ ਬੁਲਾ ਕੇ ਪੁੱਛਿਆ,(ਹੇ ਨਾਨਕ) ਤੂੰ ਕਿਸ ਕਾਰਜ ਲਈ ਮੇਰੇ ਪਾਸ ਆਇਆ ਹੈਂ? ਦਾਸ ਨੇ ਬੇਨਤੀ ਕੀਤੀ ਤੁਸੀਂ ਦਇਆ ਬਖਸ਼ ਕੇ ਆਪਣਾ ਨਾਮ ਜਪਾਉ। ਦਾਤੇ ਨੇ ਆਪਦਾ ਨਾਮ ਜਪਾਇਆ ਅਤੇ ਜਪਾਉਣ ਦਾ ਬਲ ਬਖਸ਼ਿਆ। ਭਾਈ ਗੁਰਦਾਸ ਜੀ ਦੇ ਵੀ ਬੋਲ ਹਨ:

**ਬਾਬਾ ਪੈਧਾ ਸੱਚ ਖੰਡ ਨਉ ਨਿਧਿ ਨਾਮ ਗਰੀਬੀ ਪਾਈ॥ (ਵਾਰ ੧, ਪਉੜੀ ੧੪)**

ਰਿਸਰਚ ਸਕਾਲਰ, ਸਿੱਖ ਇਤਿਹਾਸ, ਡਾਕਟਰ ਕਿਰਪਾਲ ਸਿੰਘ ਆਪਣੀ ਪੁਸਤਕ 'ਜਨਮ ਸਾਖੀ ਪਰੰਪਰਾ' ਦੀ ਪ੍ਰਵੇਸ਼ਕਾ ਵਿੱਚ ਬਿਆਨ ਕਰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਬਾਬਤ ਪ੍ਰਚੱਲਤ ਸਾਖੀਆਂ ਵਿੱਚੋਂ 'ਵੇਈਂ ਨਦੀ ਪ੍ਰਵੇਸ਼' ਸਾਖੀ ਨੂੰ ਜੇਕਰ ਅਸੀਂ ਇਤਿਹਾਸਕ ਨੁਕਤੇ ਨਾਲ ਵੇਖੀਏ ਤਾਂ ਇਸ ਤੋਂ ਸਾਨੂੰ ਗੁਰੂ ਸਾਹਿਬ ਵੱਲੋਂ ਸਿੱਖ ਧਰਮ ਦੀ ਸਥਾਪਨਾ ਲਈ ਅਪਣਾਈ ਗਈ ਸੋਚ ਅਤੇ ਉਸ ਨੂੰ ਲਾਗੂ ਕਰਨ ਦੇ ਆਧਾਰ ਅਤੇ ਰਸਤੇ ਦਾ ਪਤਾ ਲਗਦਾ ਹੈ।

ਜਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ 'ਤੇ ਕੁਦਰਤ ਦੇ ਸਿਰਜਨਹਾਰ ਕਰਤਾ ਪੁਰਖ ਨੇ ਨਿਰਮਲ ਨਵਾਂ 'ਸਿੱਖ ਪੰਥ' ਚਲਾਉਣ ਲਈ ਅਸ਼ੀਰਵਾਦ ਦਿੱਤੀ ਉਸੇ ਤਰ੍ਹਾਂ

ਦਸਵੇਂ ਨਾਨਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਖ਼ਾਲਸਾ ਪੰਥ ਦੀ ਸਾਜਨਾ ਕਰਨ ਲਈ ਇਹ ਆਦੇਸ਼ ਦਿੱਤਾ:

**ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਪੰਥੁ ਪ੍ਰਚੁਰ ਕਰਬੇ ਕੱਹ ਸਾਜਾ॥**
**ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥ (੨੯)**
**(ਬਚਿੱਤ੍ਰ ਨਾਟਕ)**

ਸਤਿਗੁਰਾਂ ਦੇ ਦ੍ਰਿੜਤਾ, ਅਣਖੀਲੇ ਅਤੇ ਜੋਸ਼ੀਲੇ ਬੋਲ ਸੁਣ ਨਵਾਬ ਰਾਇ ਬੁਲਾਰ ਨੇ ਇਨ੍ਹਾਂ ਨੂੰ ਮੁਸਲਮਾਨ ਧਰਮ ਵਿੱਚ ਲਿਆਉਣ ਦਾ ਯਤਨ ਕੀਤਾ। ਭਾਵੇਂ ਮਸੀਤ ਵਿੱਚ ਉਨ੍ਹਾਂ ਨਾਲ ਨਿਮਾਜ ਪੜ੍ਹਨ ਨੂੰ ਆਖਿਆ। ਗੁਰੂ ਸਾਹਿਬ ਨਵਾਬ ਨਾਲ ਮਸੀਤ ਵਿੱਚ ਚਲੇ ਗਏ। ਭਾਵੇਂ ਮੁਸਲਮਾਨ ਤੋਂ ਬਿਨਾਂ ਹੋਰ ਕਿਸੇ ਧਰਮ ਦੇ ਬੰਦੇ ਨੂੰ ਜਾਣ ਦੀ ਇਜਾਜ਼ਤ ਨਹੀਂ ਸੀ ਪਰ ਗੁਰੂ ਜੀ ਅਤੇ ਨਵਾਬ ਮਸੀਤ ਵਿੱਚ ਚਲੇ ਗਏ ਤਾਂ ਸਾਰੇ ਨਗਰ ਵਿੱਚ ਰੌਲਾ ਪੈ ਗਿਆ ਕਿ ਨਾਨਕ ਮੁਸਲਮਾਨ ਬਣਨ ਨੂੰ ਤਿਆਰ ਹੋ ਗਿਆ ਹੈ। ਨਵਾਬ ਤੇ ਕਾਜੀ ਨਮਾਜ਼ ਕਰਨ ਲੱਗੇ ਤਾਂ ਗੁਰੂ ਜੀ ਖੜ੍ਹੇ ਦੇਖਦੇ ਅਤੇ ਹੱਸਦੇ ਰਹੇ। ਜਦੋਂ ਇਹ ਦੋਵੇਂ ਨਮਾਜ਼ ਸੰਪੂਰਨ ਕਰ ਚੁੱਕੇ ਤਾਂ ਨਵਾਬ ਨੇ ਕਿਹਾ, "ਨਾਨਕ! ਤੂੰ ਨਾਲ ਸਾਡੇ ਨਮਾਜ 'ਚ ਸ਼ਾਮਲ ਕਿਉਂ ਨਹੀਂ ਹੋਇਆ?'' ਗੁਰੂ ਜੀ ਨੇ ਉੱਤਰ ਦਿੱਤਾ, "ਨਵਾਬ ਜੀ ਨਮਾਜ਼ ਕਰਨ ਸਮੇਂ ਤੁਸੀਂ ਕਾਬਲ ਵਿੱਚ ਘੋੜਿਆਂ ਦਾ ਵਪਾਰ ਕਰ ਰਹੇ ਸੀ''। ਤਾਂ ਕਾਜੀ ਬੋਲਿਆ, "ਮੈਂ ਤਾਂ ਨਮਾਜ਼ ਕਰ ਰਿਹਾ ਸੀ"। ਅੰਤਰਜਾਮੀ ਪੁਰਖ ਬਿਧਾਤੇ ਨੇ ਕਿਹਾ, "ਕਾਜੀ ਨਮਾਜ਼ ਸਮੇਂ ਤੇਰਾ ਧਿਆਨ ਨਵ ਸੂਈ ਘੋੜੀ ਦੇ ਬਛੇਰੇ ਵਿੱਚ ਸੀ ਕਿ ਕਿਤੇ ਉਹ ਖੂਹੀ 'ਚ ਨਾ ਡਿੱਗ ਪਵੇ"। ਇਹ ਸ਼ਬਦ ਸੁਣ ਦੋਵੇ ਨਾਨਕ ਜੀ ਦੇ ਚਰਨਾ 'ਤੇ ਢਹਿ ਪਏ। ਇਹ ਸਾਖੀ ਦਰਸਾਉਂਦੀ ਹੈ ਕਿ ਭਜਨ-ਬੰਦਗੀ ਸਮੇਂ ਸਾਨੂੰ ਇੱਕ ਮਨ ਇੱਕ ਚਿੱਤ ਹੋ ਕੇ ਧਿਆਨ ਪ੍ਰਭੂ ਚਰਨਾ ਵਿੱਚ ਜੋੜਨਾ ਚਾਹੀਦਾ ਹੈ ਤਾਂ ਹੀ ਬੰਦਗੀ ਕੀਤੀ ਸਫ਼ਲ ਹੋਵੇਗੀ।

ਗੁਰੂ ਬਾਬੇ ਦਾ ਮੋਦੀਖਾਨੇ ਵਾਲਾ ਹਿਸਾਬ-ਕਿਤਾਬ ਦੋ ਵਾਰ ਪਹਿਲਾਂ ਛਾਣ-ਬੀਣ ਕੀਤਾ ਜਾ ਚੁੱਕਿਆ ਸੀ ਜਿਸ ਵਿੱਚ ਅਨਾਜ ਅਤੇ ਧਨ ਘਟਣ ਦੀ ਵਜਾਏ ਵਧਿਆ ਸੀ। ਉਨ੍ਹਾਂ ਨਾਲ ਖਾਰ ਖਾਣ ਵਾਲਿਆਂ ਨੇ ਫੇਰ ਨਵਾਬ ਕੋਲ ਹਿਸਾਬ ਕਿਤਾਬ ਦੀ ਪੜਤਾਲ ਲਈ ਸ਼ਿਕਾਇਤ ਕੀਤੀ। ਇਸ ਤੀਜੀ ਵਾਰ ਦੀ ਪੜਤਾਲ ਵਿੱਚ ਵੀ ਜਖੀਰੇ ਅੰਦਰ ਨਾਨਕ ਦੇ 760 ਰੁਪਏ ਦਾ ਮਾਲ ਵੱਧ ਨਿਕਲਿਆ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਧਨ ਵੱਧ ਨਿਕਲਣ ਦਾ ਮੂਲ਼ ਕਾਰਨ ਸੀ ਕਿ ਉਨ੍ਹੀਂ ਦਿਨੀਂ ਜਿਨਸ ਲੈਣ ਅਤੇ ਦੇਣ ਵੇਲੇ ਅਲੂਫਾ (ਤਨਖ਼ਾਹ) ਮੋਦੀਖਾਨੇ ਵਿੱਚ ਕੰਮ ਕਰ ਰਹੇ ਮੁਲਾਜ਼ਮਾਂ ਨੂੰ ਦਾਣਿਆਂ ਦੇ ਰੂਪ ਵਿੱਚ ਮਿਲਦੀ ਸੀ। ਗੁਰੂ ਸਾਹਿਬ ਇਸ ਅਲੂਫਾ ਵਿੱਚੋਂ ਆਪਣੇ ਘਰ ਲਈ ਥੋੜ੍ਹਾ ਲਿਜਾਂਦੇ ਸਨ ਜਾਂ ਕਈ ਵਾਰ ਨਹੀਂ ਸੀ ਲੈਂਦੇ। ਇਸ ਅਲੂਫੇ ਨੂੰ ਉਹ ਗਰੀਬ-

ਗੁਰਬੇ ਨੂੰ ਮੁਫ਼ਤ ਵੰਡ ਦਿੰਦੇ ਸਨ। ਪਰ ਇਸ ਪੜਤਾਲ ਪਿੱਛੋਂ ਬਾਬਾ ਜੀ ਨੇ ਦੌਲਤ ਰਾਇ ਨੂੰ ਕਹਿ ਦਿੱਤਾ ਕਿ ਜਿੱਥੇ ਮਿਹਨਤ ਅਤੇ ਸੱਚ ਦੀ ਬੇਕਦਰੀ ਅਤੇ ਬੇਭਰੋਸਗੀ ਹੋਵੇ ਉੱਥੇ ਕੰਮ ਕਰਨ ਦਾ ਕੋਈ ਫਾਇਦਾ ਨਹੀਂ। ਇਸ ਲਈ ਅਸੀਂ ਇਹ ਮੋਦੀਖਾਨੇ ਦਾ ਕੰਮ ਕਾਜ ਛੱਡ ਰਹੇ ਹਾਂ। ਉਨ੍ਹਾਂ ਇਹ ਸ਼ਬਦ ਵੀ ਆਖਿਆ, "ਰਾਜਾ ਬਾਲਕ ਨਗਰੀ ਕਾਚੀ ਦੁਸ਼ਟਾਂ ਨਾਲ ਪਿਆਰੋ"।

ਜੋ ਮੋਦੀਖਾਨੇ ਵਿੱਚ 760 ਰੁਪਏ ਦੇ ਮਾਲ ਦਾ ਵਾਧਾ ਹੋਇਆ ਸੀ। ਉਸ ਬਾਰੇ ਸਤਿਗੁਰਾਂ ਨੇ ਆਖਿਆ, "ਨਵਾਬ ਜੀ ਇਸ ਨੂੰ ਗਰੀਬਾਂ ਤੇ ਫ਼ਕੀਰਾਂ 'ਚ ਵੰਡ ਦਿਉ, ਮੈਂ ਨਹੀਂ ਇਹ ਪੂੰਜੀ ਲੈਣੀ"। ਕਹਿੰਦੇ ਨੇ ਗੁਰੂ ਸਾਹਿਬ ਜੀ ਦੇ ਸਹੁਰਾ ਸਾਹਿਬ ਮੂਲ ਚੰਦ (ਮੂਲਾ) ਨੇ ਆ ਕੇ ਨਵਾਬ ਕੋਲ ਫ਼ਰਿਆਦ ਕੀਤੀ ਕਿ ਨਾਨਕ ਦੀ ਮੋਦੀਖਾਨੇ 'ਚ ਵਧੀ ਪੂੰਜੀ ਸਾਨੂੰ ਦਿੱਤੀ ਜਾਵੇ। ਨਵਾਬ ਨੇ ਕਿਹਾ, "ਨਾਨਕ ਨੇ ਤਾਂ ਮੈਨੂੰ ਇਹ ਧਨ ਫ਼ਕੀਰਾਂ ਗਰੀਬਾਂ ਨੂੰ ਵੰਡਣ ਲਈ ਹੁਕਮ ਕੀਤਾ ਹੈ"। ਜਦੋਂ ਬਾਬੇ ਜੀ ਨੂੰ ਮੂਲੇ ਨੇ ਪੁੱਛਿਆ, ਤੂੰ ਇਹ ਧਨ ਵੰਡਣ ਲਈ ਨਵਾਬ ਨੂੰ ਕਿਉਂ ਕਿਹਾ ਹੈ। ਤੂੰ ਕਮਲਾ ਤਾਂ ਨਹੀਂ ਹੋ ਗਿਆ? ਗੁਰੂ ਜੀ ਚੁੱਪ ਰਹੇ ਤਾਂ ਮੂਲੇ ਨੇ ਜੰਤ੍ਰ ਮੰਤ੍ਰ ਕਰਨ ਵਾਲਾ ਇੱਕ ਮੁੱਲਾਂ ਨੂੰ ਬੁਲਾ ਲਿਆ। ਮੁੱਲਾਂ ਨੇ ਬਾਬਾ ਜੀ ਨੂੰ ਆਪਣੇ ਅੱਗੇ ਬਿਠਾ ਕੇ ਮੰਤ੍ਰ ਪੜ੍ਹਨੇ ਸ਼ੁਰੂ ਕਰ ਦਿੱਤੇ ਭਾਵ ਝਾੜਾ ਕਰਨ ਲੱਗਿਆ। ਫਿਰ ਮੁੱਲਾਂ ਕਹਿਣ ਲੱਗਾ, "ਤੂੰ ਕੌਣ ਹੈ? ਤੂੰ ਆਪਣਾ ਨਾਉਂ ਅਸਾਨੂੰ ਦੱਸ" ਤਾਂ ਨਾਨਕ ਜੀ ਨੇ ਰਾਗ ਮਾਰੂ ਵਿੱਚ ਸ਼ਬਦ ਬੋਲਿਆ:

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥**
**ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥**
**ਹਉ ਹਰਿ ਬਿਨੁ ਅਵਰੁ ਨ ਜਾਨਾ॥ (੯੯੧)**

ਤਾਂ ਮੁੱਲਾਂ ਨੇ ਮੂਲ ਚੰਦ ਤੇ ਨਵਾਬ ਨੂੰ ਆਖਿਆ,''ਨਾਨਕ ਖਪਤੀ (ਬਉਰਾ) ਨਹੀਂ ਹੋਇਆ। ਇਹ ਤਾਂ ਕੋਈ ਔਲੀਆ ਹੈ।ਭਾਈ ਬਾਲੇ ਵਾਲੀ ਸਾਖੀ 'ਚ ਇਹ ਵੀ ਦਰਜ ਹੈ:

'ਨਾਨਕ ਕੋ ਆਦਮੀ ਬੁਲਾਵਨੇ ਗਿਆ ਤਾਂ ਨਾਨਕ ਆਵੇ ਨਾਹੀਂ। ਅਗੋਂ ਨਾਨਕ ਆਖਿਆ, ਜੋ ਰੇ ਨਵਾਬ ਕੋ ਕਿਆ ਕਾਮ ਹੈ। ਤਾਂ ਆਦਮੀ ਫਿਰ ਆਇਆ ਆਇ ਕਰ ਨਵਾਬ ਪਾਸ ਆਖਣ ਲਗਾ ਜੀ ਵੋਹ ਆਵਤਾ ਨਾਹੀਂ ਨਵਾਬ ਦੌਲਤ ਖਾਨ ਗੁੱਸਾ ਖਾਧਾ ਕਿਹਾ ਜਾਵੋ ਪਕੜ ਲਿਆਵੋ ਤਾਂ ਫਿਰ ਜਾਇ ਆਦਮੀ ਕਿਹਾ ਐ ਨਾਨਕ ਬਹੁਤ ਗਿਲਾਵੰਦ ਭਯਾ ਹੈ ਤਾਂ ਨਾਨਕ ਉੱਠ ਖੜਾ ਹੂਆ ਨਵਾਬ ਕਿਹਾ ਅਰੇ ਨਾਨਕ ਆਵਤਾ ਕਿਉਂ ਨਾਹੀਂ ਨਾਨਕ ਕਿਹਾ ਸੁਣ ਨਵਾਬ ਜਾਂ ਚਾਕਰ ਤੇਰਾ ਥਾ ਤਬ ਤੇਰੇ ਪਾਸ ਆਵਤਾ ਅਬ ਹਮ ਤੇਰੇ ਚਾਕਰ ਨਹੀਂ ਅਬ ਖੋਦਾਇ ਦੇ ਚਾਕਰ ਹੂਏ ਹੈਂ।'

ਦੇਖੋ ਕਲਜੁਗ ਅੰਦਰ ਸੱਚ ‘ਤੇ ਚੱਲਣ ਲਈ, ਸੱਚ ਕਮਾਉਣ ਲਈ, ਸੱਚ ਦਾ ਰਾਹ ਦਿਖਾਉਣ ਲਈ, ਸੱਚੇ ਦਾ ਨਾਂ ਜਪਾਉਣ ਲਈ ਅਤੇ ਸਰਬੱਤ ਦੇ ਭਲੇ ਲਈ ਬਾਬੇ ਨਾਨਕ ਨੂੰ ਰਿਸ਼ਤੇਦਾਰਾਂ, ਪਰਿਵਾਰ ਅਤੇ ਰਾਜੇ, ਨਵਾਬਾਂ, ਆਦਿ ਦੇ ਵੀ ਕਬੋਲ ਸਹਿਣੇ ਪਏ, ਝਿੜਕਾਂ ਖਾਣੀਆਂ ਪਈਆਂ, ਕਾਜੀਆਂ, ਬ੍ਰਾਹਮਣਾਂ, ਸਿੱਧਾਂ, ਜੋਗੀਆਂ, ਆਦਿ ਵੱਲੋਂ ਕੀਤੇ ਮਖੌਲਾਂ ਅਤੇ ਦਿਖਾਈ ਕਮੀਨੀ, ਕਰਤੂਤ ਅਤੇ ਕਰੂਰਪੁਣਾ ਝੱਲਣਾ ਪਿਆ। ਪਰ ਬਾਬਾ ਬੇਪਰਵਾਹ, ਬੇਬਾਕ ਅਤੇ ਬੇਮਿਸਾਲ ਹੋ ਆਪਣੇ ਮਿਸ਼ਨ ਲਈ ਅੱਗੇ ਵਧਿਆ। ਐਸੇ ਭਿਆਨਕ ਸਮੇਂ ਜਦੋਂ ਰਾਜੇ ਕਸਾਈ ਬਣ ਚੁੱਕੇ ਸਨ, ਧਰਮ ਤੇ ਸ਼ਰਮ ਖ਼ਤਮ ਸੀ, ਅਗਿਆਨਤਾ ਕਾਰਨ ਚਾਰੇ ਪਾਸੇ ਕੂੜ ਪ੍ਰਧਾਨ ਸੀ, ਸਿੱਖ ਪੰਥ ਦੀ ਸਥਾਪਨਾ ਕਰਨਾ ਉਹ ਵੀ ਮੁਗਲ ਰਾਜ ਦੇ ਅੰਦਰ ਜ੍ਹਿਨਾਂ ਦਾ ਝੰਡਾ ਸਾਰੇ ਹਿੰਦੁਸਤਾਨ ਅੰਦਰ ਝੂਲਦਾ ਸੀ ਬਹੁਤ ਹੀ ਦਲੇਰੀ ਭਰਿਆ, ਧੜੱਲੇਦਾਰ, ਇਨਕਲਾਬੀ ਅਤੇ ਗਤੀਸ਼ੀਲ ਕਦਮ ਸੀ।

ਵਿਦਵਾਨਾਂ ਦਾ ਕਥਨ ਹੈ ਕਿ ਉਸ ਮਾਲਕ ਵੱਲੋਂ ਸੰਸਾਰ ‘ਤੇ ਭੇਜੀਆਂ ਮਹਾਨ ਰੂਹਾਂ ਬੇਪ੍ਰਵਾਹ ਹੁੰਦੀਆਂ ਹਨ। ਉਨ੍ਹਾਂ ਅੰਦਰ ਗਰੀਬਾਂ ਅਤੇ ਨੀਚਾਂ ਦੀ ਸਹਾਇਤਾ ਲਈ ਵੱਡੀ ਤੜਫ਼ ਹੁੰਦੀ ਹੈ। ਅੰਜੀਲ ਵਿੱਚ ਵੀ ਦਰਜ਼ ਹੈ:

But God Choose the foolish things of the world, that he might put to shame them that are wise and God chose the weak things of the world that he might put to shame the things that are strong.

ਭਾਵ ਪਰਮਾਤਾਮਾ ਨੇ ਮੂਰਖਾਂ (ਬੇਤਾਲਾਂ ਜਾਂ ਭੂਤਨਿਆਂ) ਨੂੰ ਚੁਣਿਆ ਤਾਂ ਕਿ ਉਹ ਆਪਣੇ ਆਪ ਨੂੰ ਅਕਲ ਵਾਲੇ ਕਹਾਉਣ ਵਾਲਿਆਂ ਦੀ ਅਸਲੀਅਤ ਨੂੰ ਜੱਗ-ਜ਼ਾਹਰ ਕਰ ਕੇ ਸ਼ਰਮਿੰਦਾ ਕਰਨ, ਅਰਥਾਤ, ਉਨ੍ਹਾਂ ਦੀ ਮੰਦੀ ਸੋਚ ਦੇ ਪਾਜ ਉਦੇੜਨ। ਖ਼ੁਦਾ ਨੇ ਨਾਲ ਹੀ ਕਮਜ਼ੋਰਾਂ ਨੂੰ ਚੁਣਿਆਂ ਜੋ ਸਚਾਈ ‘ਤੇ ਚੱਲਣ ਵਾਲਿਆਂ ਦਾ ਸਾਥ ਦੇ ਕੇ ਤਾਕਤਵਰਾਂ (ਵੱਡਿਆਂ) ਨੂੰ ਸ਼ਰਮਿੰਦਾ ਕਰਨ। ਇਹ ਇਸ ਲਈ ਕਿ ਖ਼ੁਦਾ ਦੇ ਸਾਮ੍ਹਣੇ ਵੱਡੀ ਅਕਲ ਵਾਲੇ ਫ਼ਖਰ ਨਾ ਕਰਨ।

ਯਹੂਦੀਆਂ ਨੇ ਈਸਾ ਨੂੰ ਪਾਗਲ ਆਖ ਉਸ ਦਾ ਵਿਰੋਧ ਕੀਤਾ ਅਤੇ ਸੂਲੀ ‘ਤੇ ਟੰਗ ਦਿੱਤਾ। ਮੁਹੰਮਦ ਸਾਹਿਬ ਨੂੰ ਵੀ ਲੋਕਾਈ ਨੇ ਪਾਗਲ ਕਿਹਾ। ਬਕਸਰ (ਸਉਦੀ ਅਰਬ) ਦੀ ਲੜਾਈ ‘ਚ ਉਸ ਦੇ ਪੱਥਰ ਮਾਰੇ ਅਤੇ ਦੰਦ ਤੋੜ ਦਿੱਤੇ। ਇੱਕ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਨੰਦ ਲਾਲ ਗੋਇਆ ਨੂੰ ਖੁਸ਼ੀ ‘ਚ ਆ ਕੇ ਆਖਿਆ, “ਨੰਦ ਲਾਲ ਜੀ! ਤੇਰੀ ਕੀਰਤੀ ਨੂੰ ਦੇਖ ਮੈਂ ਤੈਨੂੰ ਕੁਝ ਦੇਣਾ ਚਾਹੁੰਦਾ ਹਾਂ! ਤੂੰ ਆਪਣੀ ਦਿਲੀ ਮੰਗ ਦੱਸ, ਮੈਂ ਤੈਨੂੰ ਕੀ ਦੇਵਾਂ? ਉੱਤਰ ਵਿੱਚ ਭਾਈ ਸਾਹਿਬ ਬੋਲੇ :

**ਯਾ ਇਲਾਹੀ ਚਸ਼ਮੇ ਬੀਨਾਇ ਬਿਦੇ।**
**ਦਰ ਸਦਨ ਅਜ਼ ਇਸ਼ਕੇ ਸੌਦਾਇ ਬਿਦੇ।**

ਭਾਵ ਸਾਹਿਬ ਜੀਓ, ਜੇ ਦੇਣਾ ਹੈ ਤਾਂ ਮੈਨੂੰ ਐਸਾ ਇਸ਼ਕ ਦਿਉ ਕਿ ਬੱਚਾ ਬੱਚਾ ਆਖੇ ਨੰਦ ਲਾਲ ਪਾਗਲ ਹੈ। ਭਗਤ ਕਬੀਰ ਸਾਹਿਬ ਨੂੰ ਵੀ ਲੋਕਾਈ ਨੇ ਬਉਰਾ ਆਖਿਆ। ਉਨ੍ਹਾਂ ਦੇ ਸ਼ਬਦ ਹਨ:

**ਲੋਗੁ ਕਹੈ ਕਬੀਰ ਬਉਰਾਨਾ॥ (੧੧੫੮)**

ਬੁਲ੍ਹੇ ਸ਼ਾਹ ਫ਼ਕੀਰ ਦੇ ਵੀ ਸ਼ਬਦ ਸੁਣੋ:

**ਬੁਲ੍ਹਿਆ ਆਸ਼ਕ ਹੋਇਓਂ ਰੱਬ ਦਾ, ਮਲਾਮਤ ਹੋਈ ਲਾਖ।**
**ਲੋਕ 'ਕਾਫ਼ਰ ਕਾਫ਼ਰ' ਆਖ ਦੇ, ਤੂੰ ਆਹੋ ਆਹੋ ਆਖ।**

ਇਸ ਤੋਂ ਇਲਾਵਾ ਦੋ ਧਰਮਾਂ (ਹਿੰਦੂ ਅਤੇ ਮੁਸਲਮਾਨ) ਵਿੱਚੋਂ ਬੰਦਿਆਂ ਨੂੰ ਸਿੱਖ ਬਣਾਉਣਾ ਬਹੁਤ ਹੀ ਕ੍ਰਾਂਤੀਕਾਰੀ ਪ੍ਰਕ੍ਰਿਆ ਸੀ। ਹੋਰ ਤਾਂ ਹੋਰ ਪ੍ਰਮੁੱਖ ਗੱਲ ਇਹ ਵੀ ਸੀ ਕਿ ਗੁਰੂ ਸਾਹਿਬ ਨੇ ਸਿੱਖ ਬਣਨ ਲਈ ਕਿਸੇ ਕਿਸਮ ਦਾ ਧੱਕਾ ਨਹੀਂ ਵਰਤਿਆ ਅਤੇ ਨਾ ਹੀ ਕੋਈ ਧਨ ਵਗੈਰਾ ਦਾ ਲਾਲਚ ਕਿਸੇ ਨੂੰ ਦਿੱਤਾ। ਇਸ ਕਾਰਜ ਲਈ ਉਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ, ਗਹਿਰੇ, ਮਿੱਠੇ ਅਤੇ ਪਿਆਰ ਭਰੇ ਸ਼ਬਦ ਹੀ ਮੁੱਖ ਜੁਗਤ ਸੀ। ਸਿੱਖੀ-ਸੇਵਕੀ ਨਿਭਾਉਣ ਲਈ ਸ਼ਰਤਾਂ ਵੀ ਕੋਈ ਮਾਮੂਲੀ ਨਹੀਂ ਸਨ। ਗੁਰੂ ਜੀ ਦੇ ਬਚਨ ਸਨ ਕਿ ਸਿੱਖ ਨੂੰ ਆਪਣਾ ਤਨ, ਮਨ ਅਤੇ ਧਨ ਸਤਿਗੁਰੂ ਅੱਗੇ ਅਰਪਨ ਕਰਨਾ ਪੈਣਾ ਹੈ।ਹੋਰ ਮਨੌਤਾਂ ਛੱਡ ਇੱਕ ਪਰਮੇਸ਼ਰ 'ਤੇ ਹੀ ਓਟ ਰੱਖਣੀ ਪੈਣੀ ਹੈ ਅਤੇ ਹੰਗਤਾ (ਹਉਮੇ) ਦਾ ਤਿਆਗ ਕਰਨਾ ਪੈਣਾ ਹੈ। ਲੋੜ ਪੈਣ 'ਤੇ ਧਰਮ ਦੀ ਰਾਖੀ ਲਈ ਆਪਾ ਵਾਰਨਾ ਵੀ ਪਵੇਗਾ।ਗੁਰਬਾਣੀ ਅੰਦਰ ਸਿੱਖ ਲਈ ਬੜੇ ਹੀ ਗਹਿਰੇ ਅਤੇ ਗੰਭੀਰ ਸ਼ਬਦ ਹਨ:

**ਪਹਿਲਾ ਮਰਣੁ ਕਬੂਲਿ ਜੀਵਨ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (੧੧੦੨)**

ਸਭ ਤੋਂ ਪਹਿਲਾ ਸਿੱਖ ਭਾਈ ਮਰਦਾਨਾ ਜੀ, ਜੋ ਮੁਸਲਮਾਨ ਸੀ ਅਤੇ ਡੂੰਮ ਹੋਣ ਕਰ ਕੇ ਨੀਵੀਂ ਜ਼ਾਤ ਨਾਲ ਸੰਬੰਧਤ ਸੀ ਅਤੇ ਗਰੀਬ ਪਰਵਾਰ ਵਿੱਚੋਂ ਸੀ ਅਤੇ ਆਪਣਾ ਸਿੱਖ ਬਣਾ ਕੇ ਗੁਰੂ ਨਾਨਕ ਦੇਵ ਜੀ ਨੇ ਮਜ਼ਬ ਅਤੇ ਜਾਤ ਪਾਤ ਦੀਆਂ ਵੰਡੀਆਂ 'ਤੇ ਗਹਿਰੀ ਸੱਟ ਮਾਰੀ। ਇਸ ਤਰ੍ਹਾਂ ਉਨ੍ਹਾਂ ਮਾਨਵ ਜਾਤੀ ਦੇ ਕਹੇ ਜਾਂਦੇ ਨੀਚ ਵਰਗ ਉੱਤੇ ਹੋ ਰਹੇ ਅੰਨ੍ਹੇ ਜ਼ੁਲਮ ਅਤੇ ਅਨਿਆਂ ਨੂੰ ਠੱਲ੍ਹ ਪਾਉਣ ਦਾ ਸਰਵੋਤਮ ਯਤਨ ਕੀਤਾ ਅਤੇ ਉਚਾਰਿਆ:

**ਐ ਜੀ ਨ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥(੫੦੪)**
**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥(੧੫)**

ਭਾਈ ਮਰਦਾਨੇ ਨੂੰ ਸਿੱਖੀ ਦੇ ਮੋਟੇ ਮੋਟੇ ਅਸੂਲ ਜਿਵੇਂ; ਮਨ ਵਿੱਚ ਸਬਰ, ਸਿਦਕ, ਧਰਮ, ਰੱਬੀ ਹੁਕਮ ਅਤੇ ਅੱਲਾਹ ਦੀ ਪੂਜਾ ਨੂੰ ਧਾਰਨ ਕਰ ਉੱਦਮੀ ਬਣਨਾ ਦੱਸੋ। ਇਸ ਤੋਂ ਇਲਾਵਾ ਅੰਮ੍ਰਿਤ ਵੇਲੇ ਦਾ ਜਾਗਣਾ, ਇਸ਼ਨਾਨ ਕਰ ਨਾਮ ਕਮਾਉਣਾ ਅਤੇ ਦਾਨ ਕਰਨਾ, ਆਦਿ ਸਮਝਾ ਕੇ ਸਿੱਖੀ ਪ੍ਰਚਾਰ ਲਈ ਉਦਾਸੀਆਂ 'ਤੇ ਜਾਣ ਲਈ ਤਿਆਰ ਕੀਤਾ।ਉਹਨਾਂ ਭੈਣ ਨਾਨਕੀ ਨੂੰ ਵੀ ਸੂਚਿਤ ਕਰ ਦਿੱਤਾ ਕਿ ਮੈਨੂੰ ਰੱਬੀ ਹੁਕਮ ਹੋਇਆ ਹੈ, 'ਜਗਤ ਜਲੰਦੇ ਨੂੰ ਤਾਰਨ ਦਾ', ਇਸ ਲਈ ਤੂੰ ਮੈਨੂੰ ਅਸੀਸ ਦੇ ਤਾਂ ਕਿ ਮੈਂ ਆਪਣੇ ਮਿਸ਼ਨ ਸਿੱਖੀ ਨੂੰ ਪ੍ਰਚਾਰਨ ਅਤੇ ਪਸਾਰਨ ਵਿੱਚ ਸਫ਼ਲ ਹੋ ਜਾਵਾਂ। ਭੈਣ ਨਾਨਕੀ ਨੂੰ ਗਿਆਨ ਸੀ ਕਿ ਮੇਰਾ ਭਰਾ ਅਰਸ਼ੀ ਜੋਤ ਹੈ ਅਤੇ ਇੱਕ ਖਸਮ (ਪ੍ਰਭੂ) ਦਾ ਹੁਕਮ ਹੀ ਮੰਨਦਾ ਹੈ। ਉਹ ਘੂਕ ਸੁੱਤੀ ਲੋਕਾਈ ਨੂੰ ਹਲੂਣਾ ਦੇ ਕੇ ਮਰ ਚੁੱਕੀ ਜ਼ਮੀਰ ਵਾਲਿਆਂ ਦੇ ਮਨਾਂ 'ਚੋਂ ਵਹਿਮਾਂ, ਭਰਮਾਂ, ਪਾਖੰਡਾਂ ਨੂੰ ਕੱਢ ਉਨ੍ਹਾਂ ਨੂੰ ਉੱਤਮ, ਆਜ਼ਾਦ ਅਤੇ ਸ੍ਵੈਮਾਣ ਵਾਲੇ ਜੀਵਨ ਬਿਤਾਉਣ ਦਾ ਹਾਮੀ ਹੈ।

## ਭਾਈ ਮਰਦਾਨਾ ਜੀ ਨੂੰ ਉਦਾਸੀਆਂ 'ਤੇ ਜਾਣ ਲਈ ਤਿਆਰ ਕਰਨਾ

ਮਰਦਾਨੇ ਦੇ ਦਿਲ ਅੰਦਰ ਗੁਰੂ ਨਾਨਕ ਦੇਵ ਜੀ ਪ੍ਰਤੀ ਅਤਿਅੰਤ ਸ਼ਰਧਾ ਸੀ। ਇਹ ਸ਼ਰਧਾ ਅਜੀਬੋ-ਗਰੀਬ ਖੇਡ੍ਹ ਹੁੰਦੀ ਹੈ ਜਿਸ ਵਿੱਚ ਸ਼ਰਧਾਲੂ ਸੰਸਾਰੀ ਮੋਹ ਤੋਂ ਉੱਚਾ ਉੱਠ ਆਪਣੇ ਇਸ਼ਟ ਲਈ ਆਪਾ ਵਾਰਨ ਲਈ ਵੀ ਤਿਆਰ ਹੋ ਜਾਂਦਾ ਹੈ। ਗੁਰੂ ਜੀ ਨੇ ਮਰਦਾਨੇ ਨੂੰ ਆਖਿਆ, ''ਭਾਈ ਮਰਦਾਨੇ! ਸਾਨੂੰ ਅੱਲਾਹ ਵੱਲੋਂ, 'ਸਚ ਸੁਣਾਇਸੀ ਸਚ ਕੀ ਬੇਲਾ', ਦਾ ਹੁਕਮ ਆ ਚੁੱਕਿਆ ਹੈ। ਤੈਨੂੰ ਅਸੀਂ ਤਾਰ ਦਾ ਗੁਣ ਪ੍ਰਦਾਨ ਕੀਤਾ ਹੈ। ਇਸ ਲਈ ਤੂੰ ਸਾਡੇ ਨਾਲ ਲੰਬੇ ਸਫ਼ਰ 'ਤੇ ਜਾਣ ਲਈ ਤਿਆਰੀ ਕਰ। ਇਸ ਸੰਬੰਧੀ ਆਪਣੇ ਮਾਪਿਆਂ ਨੂੰ ਤਲਾਹ ਦੇ ਛੱਡ''। ਮਰਦਾਨੇ ਨੇ ਗੱਲਾਂ ਗੱਲਾਂ ਵਿੱਚ ਪੁੱਛਿਆ, ''ਦਾਤਾ ! ਆਪਾਂ ਨੂੰ ਕੈਸੀਆਂ ਵਾਟਾਂ ਤੈਅ ਕਰਨੀਆਂ ਪੈਣੀਆਂ ਹਨ''। ਤਾਂ ਗੁਰੂ ਜੀ ਬੋਲੇ, ਆਪਾਂ ਨੂੰ ਬੇਲਿਆਂ, ਜੰਗਲਾਂ, ਪਹਾੜਾਂ ਦੀਆਂ ਕਲੰਧਰਾਂ, ਦਰਿਆਵਾਂ, ਨਦੀਆਂ, ਨਾਲਿਆਂ ਤੇ ਸਮੁੰਦਰਾਂ ਨੂੰ ਵੀ ਪਾਰ ਕਰਨਾ ਪੈਣਾ ਹੈ। ਭੁੱਖੇ ਪਿਆਸੇ ਰਹਿ ਕੇ ਵੀ ਦਿਨ ਕੱਟਣੇ ਪੈਣੇ ਹਨ। ਆਪਾਂ ਦੈਤਾਂ, ਬੰਦੇ ਖਾਣਿਆਂ, ਕਿਰਤੀਆਂ, ਵਿਹਲੜਾਂ, ਹੰਕਾਰੀਆਂ, ਵਿਕਾਰੀਆਂ, ਚੋਰਾਂ, ਠੱਗਾਂ, ਅਗਿਆਨੀਆਂ, ਰਾਜਿਆਂ, ਬ੍ਰਾਹਮਣਾਂ, ਭਗਤਾਂ, ਆਦਿ ਨੂੰ ਵੀ ਮਿਲਣਾ ਹੈ।ਰਸਤੇ ਵਿੱਚ ਕੁਦਰਤ ਦੀ ਕ੍ਰੋਪੀ ਅਤੇ ਲੋਕਾਈ ਦਾ ਵਿਰੋਧ ਵੀ ਝੱਲਣਾ ਹੈ।ਹੁਣ ਤੂੰ ਸਾਨੂੰ ਅੰਤਮ ਫ਼ੈਸਲਾ ਦੱਸ ਕੀ ਹੈ? ਮਰਦਾਨਾ ਜੀ ਨੂੰ ਜੋ ਸ਼ਬਦ ਆਖੇ ਉਸ ਬਾਰੇ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿੱਚ ਇੰਵ ਰਚਿਆ ਹੈ:

**ਛੁਧਾ ਨਗਨਤਾ ਜਾਨੀਏ ਪੁਨ ਰਹਿਨੋ ਉਦਿਆਨ।**
**ਸੰਗ ਰਹਨ ਮਮ ਤੌਂ ਬਨੈ ਕਰਿ ਉਰ ਪਰਵਾਨ।**

ਉੱਤਰ ਵਿੱਚ ਮਰਦਾਨੇ ਦਾ ਜੁਆਬ ਸੀ:

**ਪ੍ਰਭੂ ਜੀ! ਤ੍ਰਿਸਨਾ ਮਨ ਤੇ ਮੁਕੀ।ਆਨ ਜਾਨ ਕੀ ਆਸਾ ਚੁਕੀ।**
**ਤੁਮ ਸਮਾਨ ਕੋ ਨਦਰ ਨ ਆਵੈ। ਦਿਨ ਕਰ ਪਿਖ ਖਦਯੋਤ ਨ ਭਾਵੈ।**
**ਰਹੇ ਸੰਗਿ ਮੈਂ ਮਨ ਮਹਿ ਠਾਨੀ।**

ਭਾਵ ਬਾਬਾ ਜੀ ਮੇਰੇ ਮਨ ਦੀਆਂ ਸਾਰੀਆਂ ਤ੍ਰਿਸ਼ਨਾਵਾਂ ਤੁਹਾਡੇ ਨਾਲ ਜੁੜ ਕੇ ਖ਼ਤਮ ਹੋ ਚੁੱਕੀਆਂ ਹਨ।ਮੈਨੂੰ ਹੁਣ ਜੀਵਨ ਦੀ ਕੋਈ ਵੀ ਤਾਂਘ ਨਹੀਂ ਹੈ।ਮੈਂ ਤਾਂ ਤੁਹਾਡੀ ਬਾਂਹ ਪਕੜੀ ਹੈ ਕਿਉਂਕਿ ਤੁਹਾਡੇ ਜੈਸਾ ਨੂਰਾਨੀ ਮਹਾਂਪੁਰਖ ਮੈਨੂੰ ਹੋਰ ਕੋਈ ਨਹੀਂ ਦਿਸਦਾ।ਹੁਣ ਤਾਂ ਮੈਂ ਤੁਹਾਡਾ ਸੰਗੀ (ਸਿੱਖ) ਹਾਂ ਤੇ ਤੁਹਾਡੇ ਨਾਲ ਹੀ ਰਹਿਣਾ ਹੈ।

ਇਹ ਗੱਲਾਂ ਦਰਸਾਉਂਦੀਆਂ ਹਨ ਕਿ ਗੁਰੂ ਜੀ ਨੇ ਭਾਈ ਮਰਦਾਨੇ ਦੀ ਪੂਰੀ ਪਰਖ ਕੀਤੀ।ਇਸ ਪਿਛੋਂ ਮਰਦਾਨੇ ਨੇ ਤਲਵੰਡੀ ਪਹੁੰਚ  ਕੇ ਆਪਣੇ ਮਾਂ ਪਿਓ ਨੂੰ ਵੀ ਬਾਬੇ ਨਾਨਕ ਦੇ ਵਿਚਾਰ ਜਦੋਂ ਸੁਣਾਏ ਤਾਂ ਉਨ੍ਹਾਂ ਕਿਹਾ,''ਪੁੱਤਰ! ਤੈਨੂੰ ਨਾਨਕ ਨੇ ਜੀਵਨ ਬਖਸ਼ਿਆ ਹੈ।ਇਸ ਲਈ ਉਸ ਦਾ ਹੁਕਮ ਆਪਾਂ ਨਹੀਂ ਮੋੜਨਾ।ਉਹ ਜਿਵੇਂ ਆਖੇ ਤੂੰ ਉਸ ਦਾ ਕਿਹਾ ਸਿਰ ਮੱਥੇ ਮੰਨਣਾ।ਉਹ ਮਹਾਂ ਪੀਰ ਹੈ, ਅਤੇ ਲੋਕਾਈ ਦੀ ਜ਼ਮੀਰ ਜਗਾਉਣ ਵਾਲਾ ਹੈ।ਬਸ ਤੂੰ ਉਸ ਅੱਗੇ ਮੁਰੀਦ ਬਣ ਕੇ ਰਹੀਂ"।

## ਭਾਈ ਫਰਿੰਦੇ ਤੋਂ ਰਬਾਬ ਬਣਾਉਣੀ

ਗੁਰੂ ਸਾਹਿਬ ਨੇ ਭੈਣ ਨਾਨਕੀ ਨੂੰ ਆਖਿਆ ਕਿ ਰੱਬ ਦੀ ਕੀਰਤੀ ਗਾਉਣ ਲਈ ਫੇਰੀਆਂ ਦੌਰਾਨ ਸਿੱਖੀ ਸਿਧਾਤਾਂ ਦੇ ਪ੍ਰਚਾਰ ਸਮੇਂ ਮੈਂ ਫਰਿੰਦੇ ਤੋਂ ਰਬਾਬ ਬਣਾਉਣੀ ਹੈ। ਇਸ ਲਈ ਤੂੰ ਭਾਈ ਮਰਦਾਨੇ ਨੂੰ ਧਨ ਦੇ ਦੇਣਾ। ਬੇਬੇ ਨਾਨਕੀ ਕਹਿੰਦੀ ਵੀਰਾ, "ਤੂੰ ਇੱਕ ਰਬਾਬ ਖ੍ਰੀਦਣ ਲਈ ਮੇਰੇ ਕੋਲ ਪੈਸਿਆਂ ਦੀ ਮੰਗ ਕੀਤੀ ਹੈ, ਮੈਂ ਤੈਨੂੰ ਸੌ ਰਬਾਬਾਂ ਲਈ ਵੀ ਖੁਸ਼ੀ ਖੁਸ਼ੀ ਧਨ ਦੇ ਸਕਦੀ ਹਾਂ।ਪਰ ਮੈਨੂੰ ਇਸ ਗੱਲ ਦਾ ਦੁੱਖ ਹੈ ਕਿ ਜਦੋਂ ਤੂੰ ਮੈਥੋਂ ਕਿਤੇ ਦੂਰ ਚਲਿਆ ਗਿਆ ਤਾਂ ਮੈਂ ਤੇਰਾ ਦੀਦਾਰ ਕਿਵੇਂ ਕਰਾਂਗੀ"? ਇਹ ਸੁਣ ਗੁਰੂ ਜੀ ਨੇ ਆਖਿਆ, "ਭੈਣੇ! ਜਦੋਂ ਤੂੰ ਮੇਰੇ ਦਰਸ਼ਨ ਦੀ ਤਾਂਘ ਕਰੇਂਗੀ ਮੈਂ ਤੈਨੂੰ ਦਰਸ਼ਨ ਦੇ ਦਿਆ ਕਰਾਂਗਾ। ਸੋ ਰਬਾਬ ਖ੍ਰੀਦਣ ਲਈ ਬੇਬੇ ਨਾਨਕੀ ਨੇ ਭਾਈ ਮਰਦਾਨੇ ਨੂੰ ਧਨ ਦੇ ਦਿੱਤਾ।

ਗੁਰਬਾਣੀ  ਸੰਗੀਤ ਲਈ ਬਾਬੇ ਨੇ ਰਬਾਬ ਨੂੰ ਪਹਿਲ ਇਸ ਲਈ ਦਿੱਤੀ ਕਿ ਇਹ ਇੱਕ ਸ਼੍ਰੋਮਣੀ ਤੰਤੀ ਸਾਜ਼ ਹੈ। ਗੁਰਬਾਣੀ ਅਨਾਹਤ ਹੈ ਅਤੇ ਇਸ ਦਾ ਕਾਵਯ ਸੰਗੀਤ ਅਨਹਦ ਨਾਦ ਹੈ। ਅਨਹਦ ਨਾਦ ਨਾਮ ਰਸ ਦੀ ਆਖਰੀ ਮੰਜ਼ਿਲ ਹੈ, ਜਿਸ ਨਾਲ ਮਨ ਅੰਦਰ ਅਲੌਕਿਕ, ਅਦਭੁੱਤ ਤੇ ਆਕਰਸ਼ਕ ਨਜ਼ਾਰੇ ਮਹਿਸੂਸ ਹੁੰਦੇ ਹਨ। ਇਸ ਆਨੰਦ ਭਰੀ ਝਰਨਾਹਟ ਨਾਲ ਅੰਦਰਲੀ ਜੋਤ ਜਗ ਪੈਂਦੀ ਹੈ। ਇਹ ਰਬਾਬ

ਦੇਖਣ ਵਿੱਚ ਸਾਦਾ ਅਤੇ ਭਾਰ ਵਿੱਚ ਹਲਕੀ ਹੋਣ ਕਰ ਕੇ ਸਫ਼ਰ ਵਿੱਚ ਚੱਕਣੀ ਆਸਾਨ ਹੈ। ਇਸ ਰਬਾਬ ਦੀ ਵੱਡੀ ਖ਼ੂਬੀ ਇਹ ਵੀ ਹੈ ਕਿ ਇਸ ਦੀਆਂ ਧੁਨੀਆਂ ਵਿੱਚੋਂ ਜੋੜੀ (ਤਬਲੇ) ਦੀ ਆਵਾਜ਼ ਵੀ ਉਤਪੰਨ ਹੁੰਦੀ ਹੈ ਅਰਥਾਤ ਸੁਰ ਅਤੇ ਤਾਲ ਦੋਵੇਂ ਉਪਜਦੇ ਹਨ। ਇੱਕ ਅਲ-ਫਰਾਬੀ ਸੰਗੀਤਕਾਰ ਨੇ ਆਪਣੀ ਕਿਤਾਬ 'ਸੰਗੀਤ' ਵਿੱਚ ਲਿਖਿਆ ਹੈ ਕਿ ਰਬਾਬ ਦੀ ਆਵਾਜ਼ ਮਨੁੱਖੀ ਆਵਾਜ਼ ਨਾਲ ਮੇਲ ਖਾਂਦੀ ਹੈ। ਗੁਰੂ ਬਾਬੇ ਨੇ ਭਾਈ ਫਰਿੰਦੇ ਤੋਂ ਜੋ ਰਬਾਬ ਬਣਵਾਈ ਉਹ ਛੇ ਤੰਦੀ ਸੀ ਜਦ ਕਿ ਆਮ ਕਰਕੇ ਪੰਜ ਜਾਂ ਇਸ ਤੋਂ ਘੱਟ ਜਾਂ ਵਧੇਰੇ ਤੰਦਾਂ ਵਾਲੀ ਰਬਾਬ ਵਰਤੀ ਜਾਂਦੀ ਸੀ। ਫਰੰਦੇ ਤੋਂ ਬਣਵਾਈ ਰਬਾਬ ਦੀਆਂ ਤੰਦਾਂ ਰੇਸ਼ਮੀ ਸਨ। ਰੇਸ਼ਮੀ ਤੰਦਾਂ ਬਹੁਤ ਹੀ ਮਨੋਹਰ, ਮਿਠਾਸ ਭਰਪੂਰ ਤੇ ਰਸ ਭਰੀਆਂ ਸੁਰੀਲੀਆਂ ਤਾਨਾਂ ਪੈਦਾ ਕਰਦੀਆਂ ਹਨ। ਗੁਰੂ ਸਾਹਿਬ ਨੇ ਇਸ ਰਬਾਬ ਨੂੰ 'ਗੁਰਮੁਖੀ' ਰਬਾਬ' ਦਾ ਨਾਂ ਦਿੱਤਾ। ਇਸ ਸੰਬੰਧੀ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਐਸਾ ਲਿਖਿਆ ਹੋਇਆ ਹੈ:

'ਮਰਦਾਨੇ ਅਜੇਹੀ ਤਾਰ ਵਜਾਈ ਜੋ ਜੰਗਲ ਦੇ ਮ੍ਰਿਗ ਬੇਸੁੱਧ ਹੋਇ ਕੇ ਢਹਿ ਪਏ ਗੁਰੂ ਨਾਨਕ ਨੂੰ ਬਹੁਤ ਰੀਝਾਇਆ ਅਤੇ ਮਰਦਾਨਾ ਆਪਣੇ ਜੀ ਵਿੱਚ ਬਹੁਤ ਰਾਜੀ ਹੋਇਆ ਜਾਣੋ ਜੇ ਮੈਂ ਤਾਂ ਵਜਾਇ ਨਹੀਂ ਜਾਣਦਾ ਅੱਜ ਮੈਨੂੰ ਗੈਬ ਦੀ ਫਤੇ ਹੋਈ ਉਹ ਢਾਡੀ ਹੋ ਗਿਆ ਤੇ ਆਖਿਓ ਸੁ ਮੈਂ, ਵੱਡੇ ਵੱਡੇ ਢਾਡੀ ਡਿਠੇ ਆਹੇ ਪਰ ਇਹ ਗੁਣ ਕਿਸੇ ਵਿੱਚ ਨਾ ਡਿੱਠਾ ਫੇਰ ਗੁਰੂ ਨਾਨਕ ਕਿਹਾ ਕਿਉਂ ਮਰਦਾਨਾ! ਤਾਂ ਮਰਦਾਨੇ ਉਠ ਕੇ ਸਲਾਮ ਕੀਤਾ ਜੀ ਮੈਂ ਖੁਦਾਇ ਵਲੋਂ ਹੀ ਜਾਣਦਾ ਹਾਂ ਜੋ ਤੂੰ ਫੁਰਮਾਏ, ਸੋ ਹਉਂ ਕਰਾਂ ਤਾਂ ਗੁਰੂ ਨਾਨਕ ਆਖਿਆ ਮਰਦਾਨਾਂ ਰਬਾਬ 'ਗੁਰਮੁਖੀ' ਹੈ ਅਤੇ ਢੱਡ ਅਤੇ ਹੋਰ ਵਾਜਾ ਜੋ ਹੈ ਸਭੋ ਵਿਕਾਰ ਹੈ(ਪੰਨਾ 55)'।

ਸੰਸਾਰ ਅੰਦਰ ਕਿਸੇ ਵੀ ਨਵੀਂ ਚੀਜ਼ ਦਾ ਫੈਲਾਅ ਕਰਨਾ ਹੈ ਤਾਂ ਉਸ ਲਈ ਲੋਕਾਈ ਕੋਲ ਜਾ ਕੇ ਜਾਂ ਉਨ੍ਹਾਂ ਨੂੰ ਇੱਕਠੇ ਕਰ ਕੇ ਜਾਂ ਇਕੱਠ ਵਾਲੀਆਂ ਥਾਵਾਂ 'ਤੇ ਜਾਂ ਹੋਰ ਸੰਚਾਰ ਪ੍ਰਚਾਰ ਕਰਨਾ ਬਹੁਤ ਹੀ ਜ਼ਰੂਰੀ ਹੈ। ਇਹ ਬੜਾ ਸ਼ਕਤੀਸ਼ਾਲੀ, ਪ੍ਰਭਾਵਸ਼ਾਲੀ ਅਤੇ ਦ੍ਰਿਸ਼ਟੀਗਤ ਢੰਗ ਹੈ ਜਿਸ ਨਾਲ ਪਰਚਾਰਕ ਆਪਣੇ ਖਿਆਲ ਦੂਜਿਆਂ ਤੱਕ ਪਹੁੰਚਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਨਵੀਨ ਸਿੱਖ ਪੰਥ ਜੋ ਸਥਾਪਤ ਕੀਤਾ ਉਸ ਦੇ ਪਸਾਰ ਲਈ ਬਹੁਤ ਹੀ ਸਰਲ, ਸੁਖੈਨ ਅਤੇ ਸਸਤਾ ਢੰਗ ਵਰਤਿਆ। ਉਨ੍ਹਾਂ ਗੁਰਬਾਣੀ ਦੇ ਸ਼ਬਦ ਜੋ ਜੋਤ ਰੂਪ ਹਨ ਅਤੇ ਰਬਾਬ ਜੋ ਸੰਗੀਤ ਦਾ ਮੁੱਖ ਤੰਤੀ ਸਾਜ਼ ਹੈ ਦਾ ਆਸਰਾ ਲਿਆ। ਗੁਰਬਾਣੀ ਦੇ ਸ਼ਬਦ ਮਨੁੱਖੀ ਜੀਵਨ ਨੂੰ ਸਹੀ ਸੇਧ ਦੇ ਕੇ ਮਨਾਂ ਨੂੰ ਟੁੰਬਦੇ ਹਨ ਅਤੇ ਪ੍ਰਭੂ ਨਾਲ ਜੋੜਦੇ ਹਨ ਜਦ ਕਿ ਸੰਗੀਤ ਰਾਹੀਂ ਮਨਾਂ ਅੰਦਰ ਐਸੀਆਂ ਤਰੰਗਾਂ ਪੈਦਾ ਹੁੰਦੀਆਂ ਹਨ ਜੋ ਆਨੰਦ ਅਤੇ ਚੜ੍ਹਦੀ ਕਲਾ ਦਾ ਪ੍ਰਤੀਕ ਹਨ। ਗੁਰਬਾਣੀ ਜੋ ਇਲਾਹੀ ਹੈ ਦੀ ਅੰਮ੍ਰਿਤ ਰੂਪੀ ਜਲਧਾਰਾ ਤਪਦਿਆਂ ਹਿਰਦਿਆਂ ਨੂੰ ਸ਼ਾਂਤ ਕਰ, ਨਾਮ ਰਸ ਰਾਹੀਂ ਭਵਜਲੋਂ ਪਾਰ ਕਰ ਦਿੰਦੀ ਹੈ ਕਿਉਂਕਿ

ਗੁਰ ਸ਼ਬਦ ਦੀ ਧੁਨੀ ਨਾਲ ਦਸਮ-ਦੁਆਰ 'ਚ ਚਾਨਣ ਹੋ ਜਾਂਦਾ ਹੈ। ਇਸ ਦੁਆਰ ਅੰਦਰ ਸ਼ਬਦ-ਸੁਰਤ-ਸੁਆਸ ਦੇ ਸੁਮੇਲ ਨਾਲ ਨਿਰੰਕਾਰੀ ਜੋਤ ਪ੍ਰਚੰਡ ਹੋ ਜਾਂਦੀ ਹੈ। ਸੰਗੀਤ ਦੀਆਂ ਧੁਨੀਆਂ ਸੁਣ ਸੰਗਤਾਂ ਆਪ ਮੁਹਾਰੇ ਇਸ ਵਲ ਖਿੱਚੀਆਂ ਜਾਂਦੀਆਂ ਹਨ। ਗੁਰਬਾਣੀ ਕਿਉਂਕਿ ਰਾਗਾਂ 'ਤੇ ਨਿਰਧਾਰਤ ਹੈ ਇਸ ਲਈ ਬਾਬਾ ਰਾਗ ਦੇ ਵਿੱਚ ਹੀ ਕੀਰਤਨ ਕਰਦਾ ਸੀ। ਰਾਗ ਪ੍ਰੇਮ ਦਾ ਸੋਮਾ ਹੈ। ਜੋ ਵੀ ਇਹ ਕੀਰਤਨ ਸੁਣਦਾ ਸੀ, ਉਹ ਪ੍ਰੇਮ ਵਿੱਚ ਭਿੱਜ ਨਾਮ ਦੀ ਖੁਮਾਰੀ ਵਿੱਚ ਮਸਤ ਹੋ ਜਾਂਦਾ ਸੀ। ਇਸ ਜੁਗਤ ਅੰਦਰ ਬਾਬਾ ਨਾਨਕ ਸ਼ਬਦ ਰੂਪ ਸੀ ਅਤੇ ਭਾਈ ਮਰਦਾਨਾ ਧੁਨੀ ਦੀਆਂ ਤਰੰਗਾਂ ਰਾਹੀਂ ਸੁਰਤ ਰੂਪ ਸੀ। ਬਾਬਾ ਜੀ ਨੇ ਸਿੱਖੀ ਦੇ ਪਸਾਰੇ ਲਈ ਕੋਈ ਧਿੰਙੋਜ਼ੋਰੀ ਨਹੀਂ ਵਰਤੀ 26 ਸਾਲ ਤੋਂ ਵੱਧ ਸਮਾਂ ਘਰੋਂ ਬਾਹਰ ਰਹਿ ਬਹੁਤ ਲੰਬਾ ਪੈਂਡਾ ਪੈਦਲ ਹੀ ਤੈਅ ਕੀਤਾ। ਮੁੱਖ ਗੱਲ ਇਹ ਸੀ ਕਿ ਸਿੱਖੀ ਦੇ ਸਿਧਾਤਾਂ ਨੂੰ ਦਰਸਾਉਣ ਲਈ ਆਪ ਚੱਲ ਕੇ ਕਿਰਤੀਆਂ, ਜੋਗੀਆਂ, ਸਿੱਧਾਂ, ਸੰਤਾਂ, ਮਹੰਤਾਂ, ਰਾਕਸ਼ਾਂ, ਆਦਿ ਕੋਲ ਗਏ। ਸੋ ਸਾਰਾ ਸੰਸਾਰ ਬਾਬੇ ਦੀ ਇਸ ਦੇਣ, ਦਾਤ ਅਤੇ ਜੁਗਤ ਦਾ ਮਹਾਨ ਰਿਣੀ ਹੈ। ਸਤਿਗੁਰਾਂ ਦੇ ਜਿਤਨੇ ਗੁਣ ਗਾ ਲਈਏ ਉਤਨੇ ਥੋੜ੍ਹੇ ਹੀ ਥੋੜ੍ਹੇ ਹਨ। ਉਨ੍ਹਾਂ ਬਾਰੇ ਇਹ ਹੀ ਕਹਿਣਾ ਬਣਦਾ ਹੈ :

**ਧੰਨ ਨਾਨਕ ਤੇਰੀ ਵੱਡੀ ਕਮਾਈ।**
**ਧੰਨ ਨਾਨਕ ਤੇਰੀ ਵੱਡੀ ਵਡਿਆਈ।**

# ਅਧਿਆਇ 4
# ਚੜ੍ਹਿਆ ਸੋਧਣ ਧਰਤਿ ਲੁਕਾਈ

**ਬਾਬਾ ਦੇਖੇ ਧਿਯਾਨ ਧਰਿ, ਜਲਤੀ ਸਭ ਪ੍ਰਿਥਮੀ ਦਿਸ ਆਈ।**
**ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।**
**ਬਾਬਾ ਭੇਖ ਬਣਾਇਆ, ਉਦਾਸੀ ਕੀ ਰੀਤ ਚਲਾਈ।**
**(ਭਾਈ ਗੁਰਦਾਸ ਜੀ ਵਾਰ ੧, ਪਉੜੀ ੨੪)**

ਕੁਦਰਤ ਦੇ ਭੇਤਾਂ ਨੂੰ ਜਾਣਨ ਵਾਲੇ, ਮਨੁੱਖਤਾ ਦੇ ਰਹਿਬਰ, ਮਹਾਂ ਇਨਕਲਾਬੀ ਅਤੇ ਸਮਾਜ ਸੁਧਾਰਕ ਬਾਬਾ ਨਾਨਕ ਨੇ ਦੇਖਿਆ ਕਿ ਬਾਹਰੀ ਹਮਲਿਆਂ ਕਾਰਨ ਜਿੱਥੇ ਲੋਕਾਈ ਗੁਲਾਮੀ ਦੀਆਂ ਜ਼ੰਜੀਰਾਂ 'ਚ ਜਕੜੀ ਪਈ ਹੈ ਉੱਥੇ ਹਿੰਦੂ ਮੁਸਲਮਾਨਾਂ ਅੰਦਰ ਖੁਦਗਰਜ਼ੀ, ਈਰਖਾ, ਬਖੀਲੀ ਤੇ ਹੰਕਾਰ ਕਾਰਨ ਕੁਰਲਾ ਰਹੀ ਹੈ। ਸ਼ਾਂਤੀ, ਸੰਤੋਖ ਅਤੇ ਸਦਾਚਾਰ ਖ਼ਤਮ ਹੋਣ ਕਰ ਕੇ ਹਰ ਪਾਸੇ 'ਜੰਗਲ ਦਾ ਰਾਜ' ਅਤੇ 'ਜਿਸ ਦੀ ਲਾਠੀ ਉਸ ਦੀ ਭੈਂਸ' ਦਾ ਬੋਲ-ਬਾਲਾ ਹੈ। ਧਰਮੀ ਲੋਕ ਸ਼ੈਤਾਨੀ, ਹਰਾਮ-ਖੋਰੀ, ਭ੍ਰਿਸ਼ਟਤਾ ਅਤੇ ਬਦਚਲਨੀ 'ਤੇ ਉੱਤਰੇ ਹੋਏ ਹਨ। ਭੋਲ਼ੀ-ਭਾਲ਼ੀ ਅਤੇ ਗਰੀਬ ਪਰਜਾ ਨੂੰ ਭਰਮਾ ਕੇ ਪਾਖੰਡ ਰਚਾ ਕੇ ਅਤੇ ਡਰਾ-ਧਮਕਾ ਕੇ ਲੁੱਟ-ਖਸੁੱਟ ਕਰ ਰਹੇ ਹਨ। ਗੁਰੂ ਬਾਬੇ ਨੇ ਜਗਤ-ਜਲੰਦੇ ਨੂੰ ਇਨ੍ਹਾਂ ਮਾੜੇ ਹਾਲਾਤਾਂ 'ਚੋਂ ਕੱਢਣ ਲਈ ਉਦਾਸੀਆਂ ਦਾ ਰਾਹ ਅਪਣਾਇਆ। ਭਾਈ ਗੁਰਦਾਸ ਜੀ ਦੀ ਰਚਨਾ ਹੈ:

**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।**
**ਚੜ੍ਹਿਆ ਸੋਧਣ ਧਰਤਿ ਲੁਕਾਈ ॥ (ਵਾਰ ੧, ਪਉੜੀ ੨੪)**

ਉਦਾਸੀ ਤੋਂ ਭਾਵ ਹੈ ਉਪਰਾਮ ਹੋਣਾ, ਤਿਆਗ ਜਾਂ ਸੰਨਿਆਸ । ਪੁਰਾਤਨ ਸਮਿਆਂ ਅੰਦਰ ਕਈ ਬੰਦੇ ਘਰੇਲੂ ਔਕੜਾਂ ਤੋਂ ਤੰਗ ਆ ਕੇ ਆਪਣਾ ਪਰਿਵਾਰ ਅਤੇ ਘਰ ਬਾਰ ਛੱਡ ਕੇ ਭਗਤੀ ਕਰਨ ਦੇ ਬਹਾਨੇ ਜੰਗਲਾਂ ਜਾਂ ਪਹਾੜਾਂ ਦੀਆਂ ਕਲੰਦਰਾਂ 'ਚ ਜਾ ਬੈਠਦੇ ਸਨ। ਉਹ ਭਗਵੇਂ ਕੱਪੜੇ ਪਹਿਨ, ਕੰਨਾਂ 'ਚ ਮੁੰਦਰਾਂ ਪਾ, ਹੱਥ 'ਚ ਲੋਟਾ ਲੈ ਆਪਣੇ ਆਪ ਨੂੰ ਸੰਨਿਆਸੀ ਸਾਧੂ ਕਹਾਉਂਦੇ ਸਨ। ਕਈ ਸਰੀਰਾਂ 'ਤੇ ਸੁਆਹਾਂ ਮਲ ਕੇ ਨਾਂਗੇ ਸਾਧੂ ਸਦਾਉਂਦੇ ਸਨ। ਮਾੜੀ ਮੋਟੀ ਭਗਤੀ ਕਰ ਇਹ ਵਿਹਲੜ ਬੰਦੇ ਰਿਧੀਆਂ, ਨਿਧੀਆਂ, ਸਿਧੀਆਂ ਤੇ ਬਿਧੀਆਂ ਦੇ ਮਾਲਕ ਤੇ ਆਪਣੇ ਆਪ ਨੂੰ ਕਰਾਮਾਤੀ ਦਿਖਾ ਅਤੇ ਕਹਾ ਰਹੇ ਸਨ। ਉਦਾਸੀਆਂ ਅਤੇ ਸੰਨਿਆਸੀਆਂ ਬਾਰੇ ਗੁਰਬਾਣੀ ਦੇ ਬੋਲ ਹਨ:

**ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥**

**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ॥.......**
**ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥**
**ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ (੫੨੫-੪੨੬)**

ਗੁਰੂ ਸਾਹਿਬ ਦਾ ਉਦਾਸੀਆਂ 'ਤੇ ਜਾਣ ਦਾ ਮੁੱਖ ਮੰਤਵ ਸਿੱਖੀ ਦਾ ਪ੍ਰਚਾਰ, ਧਰਮੀ ਲੋਕਾਂ ਨੂੰ ਪ੍ਰਭੂ ਨਾਲ਼ ਜੋੜ ਗੁਰਮੁਖ ਬਣਾਉਣਾ ਸੀ। ਉਨ੍ਹਾਂ ਨੇ ਸੋਚਿਆ ਜੇਕਰ ਇਹ ਧਰਮੀ ਲੋਕ ਸਹੀ ਰਸਤੇ 'ਤੇ ਚੱਲ ਪੈਣ ਤਾਂ ਪਰਜਾ ਜੋ ਇਨ੍ਹਾਂ ਦੇ ਪਿੱਛੇ ਲਗਦੀ ਹੈ ਉਹ ਆਪਣੇ ਆਪ ਸੁਧਰ ਜਾਵੇਗੀ। ਭਾਵੇਂ ਬਾਬੇ ਨੇ ਪਹਿਰਾਵਾ ਉਦਾਸੀਆਂ ਵਾਲਾ ਪਹਿਨਿਆਂ ਜੋ ਆਰਜ਼ੀ ਸੀ ਪਰ ਸਿੱਖੀ ਸਿਧਾਂਤਾਂ ਨੂੰ ਆਂਚ ਨਹੀਂ ਆਉਣ ਦਿੱਤੀ।

ਸੀ.ਐੱਚ.ਪੈਨ ਲਿਖਦਾ ਹੈ ਕਿ ਗੁਰੂ ਨਾਨਕ ਨੇ ਉਹ ਗੱਲ ਪਰਜਾ ਨੂੰ ਸਿਖਾਈ ਜੋ ਦੂਜੇ ਸੁਧਾਰਕ ਸਿਖਾ ਅਤੇ ਸਮਝਾ ਨਹੀਂ ਸਕੇ। ਸਿੱਖ ਧਰਮ ਜੋ ਉਨ੍ਹਾਂ ਚਲਾਇਆ ਉਸ ਵਿੱਚ ਇਹ ਅਸੂਲ ਦਿੱਤਾ, "ਦੁਨੀਆਂ 'ਚੋਂ ਨੱਸਣਾ ਨਹੀਂ ਬਲਕਿ ਦੁਨੀਆਂ ਵਿੱਚ ਚੰਗੀ ਤਰ੍ਹਾਂ ਵਿਚਰਨਾ ਹੈ। ਬਦੀਆਂ ਤੋਂ ਬਚਣਾ ਜਾਂ ਡਰਨਾ ਨਹੀਂ ਸਗੋਂ ਬਦੀਆਂ ਦਾ ਡਟ ਕੇ ਮੁਕਾਬਲਾ ਕਰਨਾ ਹੈ"।

ਪੁਰਾਤਨ ਜਨਮ ਸਾਖੀ ਅੰਦਰ ਗੁਰੂ ਸਾਹਿਬ ਦੀਆਂ ਪੰਜ ਉਦਾਸੀਆਂ ਦਾ ਕਥਨ ਹੈ। ਪਰ ਬਹੁਤੇ ਇਤਿਹਾਸਕਾਰਾਂ ਨੇ ਚਾਰ ਉਦਾਸੀਆਂ ਦਾ ਹੀ ਵਰਨਣ ਕੀਤਾ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਨੇ 'ਸਾਡਾ ਇਤਿਹਾਸ ਦਸ ਪਾਤਸ਼ਾਹੀਆਂ (1469-1708)' ਵਿੱਚ ਗੁਰੂ ਨਾਨਕ ਜੀ ਵੱਲੋਂ ਕੀਤੇ ਸਫ਼ਰ ਨੂੰ ਤਿੰਨ ਉਦਾਸੀਆਂ ਵਿੱਚ ਵੰਡਿਆ ਹੈ। ਦਾਸ ਨੇ 'ਗੁਰਮਤਿ ਸੰਗੀਤ ਦਾ ਪਹਿਲਾ ਰਬਾਬੀ ਭਾਈ ਮਰਦਾਨਾ' ਦੀ ਪੁਸਤਕ ਵਿੱਚ ਚਾਰ ਉਦਾਸੀਆਂ ਦਾ ਵਿਸਥਾਰ ਪੂਰਵਕ ਹਵਾਲਾ ਦਿੱਤਾ ਹੋਇਆ ਹੈ ਪਰ ਇੱਥੇ ਉਸ ਤੋਂ ਇਲਾਵਾ ਕੁਝ ਹੋਰ ਹਵਾਲੇ ਵੀ ਦਿੱਤੇ ਹਨ ਜੋ ਬੜੇ ਸਿੱਖਿਆਦਾਇਕ ਹਨ।

## ਪਹਿਲੀ ਉਦਾਸੀ
## (1499-1509)

ਪਹਿਲੀ ਉਦਾਸੀ ਭਾਈ ਵੀਰ ਸਿੰਘ ਅਨੁਸਾਰ ਸਤਿਗੁਰਾਂ ਪੂਰਬ ਵੱਲ ਵਿਸਾਖੀ ਦੇ ਦਿਨ 1499 ਨੂੰ ਆਰੰਭ ਕੀਤੀ। ਭਾਈ ਮਰਦਾਨੇ ਅਤੇ ਭਾਈ ਬਾਲੇ ਨੂੰ ਨਾਲ ਲੈ ਕੇ ਗੁਰੂ ਜੀ ਸੁਲਤਾਨਪੁਰ ਤੋਂ ਚੱਲ ਕੇ ਬਿਆਸ ਪਾਰ ਕਰ ਸੈਦਪੁਰ ਸੰਡਿਆਲੀ (ਏਮਨਾਬਾਦ) ਕਿਰਤੀ ਭਾਈ ਲਾਲੋ (ਤਰਖਾਣ) ਪਾਸ ਆ ਠਹਿਰੇ। ਸਿੱਖੀ ਦਾ ਪਹਿਲਾ ਬੁਨਿਆਦੀ ਸਿਧਾਂਤ ਹੀ ਧਰਮ ਦੀ ਕਿਰਤ ਕਰਨਾ ਹੈ। ਹੱਥੀਂ ਕੀਤੀ ਕਿਰਤ ਜਿੱਥੇ ਮਨੁੱਖ ਨੂੰ ਸੱਚ ਦੇ ਰਸਤੇ 'ਤੇ ਤੋਰਦੀ ਹੈ ਉੱਥੇ ਮਨੁੱਖੀ ਮਨ ਅੰਦਰ ਮਾਨਸਿਕ ਬਲ, ਸਰੀਰਕ ਬਲ, ਸੰਤੋਖ ਬਲ ਅਤੇ ਵੰਡ ਛਕਣ ਦਾ ਬਲ ਪੈਦਾ ਕਰਦੀ ਹੈ। ਪਿਆਰਾ

ਸਿੰਘ ਪਦਮ ਲਿਖਦੇ ਹਨ ਕਿ ਕਿਰਤ ਕਰਕੇ ਵੰਡ ਛਕਣ ਦੀ ਮਰਿਯਾਦਾ ਕਿਸੇ ਵੀ ਪੁਰਾਤਨ ਸ਼ਾਸਤਰ ਜਾਂ ਗ੍ਰੰਥ ਵਿੱਚ ਨਹੀਂ ਮਿਲਦੀ ਤੇ ਨਾ ਹੀ ਕਿਸੇ ਅਚਾਰਯ ਯਾ ਨਬੀ ਪੀਰ ਨੇ ਇਸ ਨੂੰ ਧਰਮ ਦਾ ਅੰਗ ਬਣਾਇਆ ਹੈ। ਗੁਰੂ ਸਾਹਿਬ ਨੇ ਦੇਖਿਆ ਜੋ ਲੋਕ ਨਾਮ ਜਪਦੇ ਹਨ, ਕਿਰਤ ਨਹੀਂ ਕਰਦੇ ਤੇ ਜੋ ਕਿਰਤ ਕਰਦੇ ਹਨ ਉਹ ਨਾਮ ਜਪਣ ਵੱਲੋਂ ਅਵੇਸਲੇ ਹਨ। ਇਸ ਲਈ ਦੋਹਾਂ ਗੱਲਾਂ ਵਲ ਧਿਆਨ ਦੇ ਕੇ ਹੀ ਨੇਕੀ ਦੀ ਤਾਕਤ ਨੂੰ ਮਜ਼ਬੂਤ ਕੀਤਾ ਜਾ ਸਕਦਾ ਹੈ।

ਏਮਨਾਬਾਦ ਸ਼ਹਿਰ ਵਿੱਚ ਜ਼ਾਲਮ ਖਾਨ ਦਾ ਫ਼ੌਜਦਾਰ ਮਲਕ ਭਾਗੋ ਵੀ ਰਹਿੰਦਾ ਸੀ। ਉਹ ਜਾਤ ਦਾ ਖੱਤਰੀ ਸੀ, ਲਾਲਚੀ ਹੋਣ ਕਾਰਨ ਗਰੀਬਾਂ ਦੀ ਖ਼ੂਨ-ਪਸੀਨੇ ਦੀ ਕਮਾਈ ਧੱਕੇ ਨਾਲ ਹੜੱਪ ਕਰਦਾ ਸੀ। ਉਸ ਨੇ ਆਪਣੇ ਲੜਕੇ ਦੀ ਸ਼ਾਦੀ ਸਮੇਂ ਸਾਰੇ ਸ਼ਹਿਰੀਆਂ ਨੂੰ ਬ੍ਰਹਮ ਭੋਜ 'ਤੇ ਬੁਲਾਇਆ। ਭੋਜਨ ਛਕਾਉਣ ਸਮੇਂ ਉੱਚੀ ਜਾਤੀ ਦੇ ਬ੍ਰਾਹਮਣਾਂ ਨੂੰ ਸੋਹਣੇ ਕਪੜੇ ਵਿਛਾ ਅਤੇ ਉੱਚੀ ਥਾਂ 'ਤੇ ਬਿਠਾਇਆ ਜਦ ਕਿ ਨੀਵੀਂ ਜਾਤ ਵਾਲਿਆਂ ਨੂੰ ਧਰਤੀ 'ਤੇ ਬਿਠਾ ਕੇ ਭੋਜਨ ਵਰਤਾਇਆ। ਭੋਜਨ ਦੇ ਅੰਤ ਵਿੱਚ ਪਤਾ ਲੱਗਿਆ ਕਿ ਹੋਰ ਪੀਰ ਫ਼ਕੀਰ ਤਾਂ ਸਭ ਭੋਜਨ ਛਕ ਗਏ ਪਰ ਪੀਰ ਨਾਨਕ ਜਿਹੜਾ ਲਾਲੋ ਦੇ ਘਰ ਰਹਿੰਦਾ ਹੈ, ਭੋਜਨ ਛਕਣ ਨਹੀਂ ਆਇਆ। ਮਾਲਕ ਭਾਗੋ ਦੇ ਚਾਪਲੂਸਾਂ ਨੇ ਉਸ ਨੂੰ ਚੱਕ ਦਿੱਤਾ ਅਤੇ ਭੜਕਾਇਆ ਕਿ ਫ਼ੌਜਦਾਰ ਜੀ ਨਾਨਕ ਨੇ ਤੁਹਾਡਾ ਅਪਮਾਨ ਕੀਤਾ ਹੈ। ਭਾਗੋ ਇਹ ਗੱਲ ਸੁਣ ਕੇ ਬੜਾ ਲਾਲ ਪੀਲਾ ਹੋਇਆ ਅਤੇ ਗੁੱਸੇ 'ਚ ਆ ਕੇ ਆਪਣੇ ਬੰਦੇ ਭੇਜ ਗੁਰੂ ਨਾਨਕ ਸਾਹਿਬ ਨੂੰ ਭੋਜਨ ਛਕਾਉਣ ਲਈ ਬੁਲਾਇਆ। ਜਦੋਂ ਗੁਰੂ ਸਾਹਿਬ ਬਾਲੇ ਅਤੇ ਮਰਦਾਨੇ ਨਾਲ ਮਲਕ ਭਾਗੋ ਪਾਸ ਪਹੁੰਚੇ ਤਾਂ ਇਸ ਨੇ ਕਿਹਾ, " ਕੀ ਤੁਹਾਨੂੰ ਮੇਰੇ ਭੰਡਾਰੇ ਦਾ ਭੋਜਨ ਸੁਆਦ ਨਹੀਂ ਲਗਦਾ? ਨੀਚ ਜਾਤ ਦਾ ਹੀ ਚੰਗਾ ਲਗਦਾ ਹੈ"? ਗੁਰੂ ਜੀ ਨੇ ਉੱਤਰ ਦਿੱਤਾ, "ਮਲਕ ਭਾਗੋ! ਤੇਰੇ ਭੋਜ ਵਿੱਚ ਊਚ-ਨੀਚ ਦਾ ਵਿਤਕਰਾ ਹੈ। ਤੈਨੂੰ ਪਤਾ ਹੈ ਸਭ ਇਨਸਾਨ ਖ਼ੁਦਾ ਨੇ ਪੈਦਾ ਕੀਤੇ ਹਨ ਅਤੇ ਸਭ ਇੱਕ ਸਮਾਨ ਹਨ। ਦੂਜਾ ਤੇਰੇ ਭੋਜ ਦੇ ਪਦਾਰਥਾਂ ਵਿੱਚੋਂ ਮਿਹਨਤਕਸ਼ਾਂ, ਗਰੀਬਾਂ ਅਤੇ ਦੀਨ ਦੁਖੀਆਂ ਦਾ ਖ਼ੂਨ ਚੋਂਦਾ ਨਜ਼ਰ ਆ ਰਿਹਾ ਹੈ। ਇਹ ਤੂੰ ਆਪਣੀ ਕਮਾਈ ਨਾਲ ਤਿਆਰ ਨਹੀਂ ਕਰਵਾਏ। "ਦੇਖ, ਭਾਈ ਲਾਲੋ ਵੱਲ, ਜੋ ਦਸਾਂ ਨਹੁੰਆਂ ਦੀ ਕਮਾਈ ਕਰਦਾ ਹੈ। ਇਹ ਹੱਕ-ਸੱਚ ਦੀ ਕਮਾਈ ਨਾਲ ਪਰਿਵਾਰ ਪਾਲ ਰਿਹਾ ਹੈ ਜੋ ਦੁੱਧ ਵਰਗੀ ਨਿਰਮਲ ਹੈ। ਹੱਕ ਦੀ ਕਮਾਈ ਨਾਲ ਕੀਤੀ ਖਲਕਤ ਦੀ ਸੇਵਾ ਨਾਲ ਖਾਲਕ ਲੱਭਦਾ ਹੈ। ਇਹ ਕਮਾਈ ਸੱਚ ਅਤੇ ਸੱਚੇ ਪ੍ਰਭੂ ਦੀ ਭਜਨ ਬੰਦਗੀ ਵਲ ਤੋਰਦੀ ਹੈ। ਜਦ ਕਿ ਵੱਢੀ ਦੀ ਕਮਾਈ ਬਦਚਲਨੀ ਅਤੇ ਮੰਦੀ ਸੋਚ ਪੈਦਾ ਕਰਦੀ ਹੈ। ਤੇਰਾ ਛਕਾਇਆ ਹੋਇਆ ਭੋਜਨ ਸਾਡੇ ਜੀਵਨ ਦੇ ਅਸੂਲਾਂ ਦੇ ਵਿਰੁੱਧ ਹੈ। ਹੋਰ ਤੇਰੇ ਨਾਲ ਸਾਡਾ ਕੋਈ ਵਿਰੋਧ ਨਹੀਂ"। ਗੁਰੂ ਜੀ ਦਾ ਨੂਰੀ ਚਿਹਰਾ ਤੱਕ ਅਤੇ ਮਿਠਾਸ, ਪਿਆਰ ਤੇ ਸਤਿਕਾਰ ਭਰੇ ਸ਼ਬਦ ਸੁਣ ਮਲਕ ਭਾਗੋ ਦੀਆਂ ਅੱਖਾਂ

ਖੁੱਲ੍ਹ ਗਈਆਂ, ਦਿਮਾਗ ਦੇ ਕਪਾਟ ਵੀ ਖੁਲ੍ਹ ਗਏ, ਖੋਟੀ ਮੱਤ ਨਾਸ਼ ਹੋ ਗਈ, ਗਿਆਨ ਦੀਆਂ ਤਰੰਗਾਂ ਮਨ ਅੰਦਰ ਛਿੜ ਪਈਆਂ ਅਤੇ ਗੁਰਾਂ ਦੇ ਚਰਨੀ ਲੱਗ ਸਿੱਖੀ ਧਾਰਨ ਕਰ ਲਈ। ਜਿਵੇਂ ਚੰਦਨ ਦਾ ਬ੍ਰਿਛ ਨੇੜੇ ਦੇ ਬੂਟਿਆਂ 'ਚ ਵੀ ਆਪ ਜੈਸੀ ਸੁਗੰਧੀ ਭਰ ਦਿੰਦਾ ਹੈ, ਪਾਰਸ ਦੀ ਬੱਟੀ ਲੋਹੇ ਨਾਲ ਰਗੜ ਕੇ ਉਸ ਨੂੰ ਸੋਨਾ ਬਣਾ ਦਿੰਦੀ ਹੈ ਉਸੇ ਤਰ੍ਹਾਂ ਮਲਕ ਭਾਗੋ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ਼ ਸੱਚ ਦੀ ਕਿਰਤ 'ਤੇ ਪਲਣ ਲੱਗ ਪਿਆ। ਇਸ ਨੂੰ ਦੇਖ ਏਮਨਾਬਾਦ ਦੇ ਬਹੁਤ ਬੰਦੇ ਵੀ ਇਸ ਦੇ ਰਾਹ 'ਤੇ ਚੱਲ ਕੇ ਸਿੱਖ ਬਣ ਗਏ।

ਗੁਰੂ ਸਾਹਿਬ ਦਾ ਪ੍ਰਚਾਰ ਕਰਨ ਦਾ ਢੰਗ ਬੜਾ ਹੀ ਸਿੱਧਾ, ਸਾਦਾ, ਨਿਵੇਕਲਾ ਅਤੇ ਚਮਤਕਾਰੀ ਸੀ। ਏਮਨਾਬਾਦ ਤੋਂ ਚੱਲ ਗੁਰੂ ਜੀ ਆਪਣੇ ਸਾਥੀਆਂ ਸਮੇਤ ਲਾਹੌਰ ਵਿਖੇ ਜਵਾਹਰ ਮੱਲ ਕੋਲ ਜਾ ਠਹਿਰੇ। ਲਾਹੌਰ ਵਿੱਚ ਦੁਨੀ ਚੰਦ ਬੜਾ ਧਨਾਢ ਬੰਦਾ ਸੀ। ਇਸ ਨੇ ਪਤਾ ਲੱਗਣ 'ਤੇ ਗੁਰੂ ਸਾਹਿਬ ਨੂੰ ਆਪਣੇ ਮਹਿਲਾਂ 'ਚ ਬੁਲਾਇਆ, ਮਹਿਲ ਮਾੜੀਆਂ, ਹਾਥੀ, ਘੋੜੇ, ਧਨ ਦੌਲਤ ਦਿਖਾ ਇਹ ਫੁੱਲਾ ਨਹੀਂ ਸੀ ਸਮਾ ਰਿਹਾ। ਵਾਰਤਾਲਾਪ ਸਮੇਂ ਗੁਰੂ ਸਾਹਿਬ ਨੇ ਇੱਕ ਸੂਈ ਆਪਣੇ ਕੋਲੋਂ ਦੁਨੀ ਚੰਦ ਨੂੰ ਦਿੱਤੀ ਅਤੇ ਆਖਿਆ, "ਭਾਈ ਦੁਨੀ ਚੰਦ ਇਹ ਸਾਡੀ ਨਿਸ਼ਾਨੀ ਸਾਂਭ ਕੇ ਰੱਖੀਂ। ਅਗਲੇ ਜਾਮੇ ਵਿੱਚ ਪਹੁੰਚ ਕੇ ਸਾਨੂੰ ਦੇ ਦੇਈਂ"। ਕੁਝ ਸਮਾਂ ਸੋਚ ਕੇ ਇਸ ਨੇ ਆਖਿਆ, "ਗੁਰੂ ਜੀ ਮਰਨ ਸਮੇਂ ਮੈਂ ਆਪਣੇ ਨਾਲ  ਇਹ ਕਿਵੇਂ ਲਿਜਾਵਾਂਗਾ? ਗੁਰੂ ਜੀ ਕਹਿੰਦੇ, "ਜਿਵੇਂ ਤੂੰ ਇਕੱਠਾ ਕੀਤਾ ਇਹ ਖ਼ਜ਼ਾਨਾ ਲਿਜਾਵੇਂਗਾ।ਇਸ ਖ਼ਜ਼ਾਨੇ ਨਾਲ਼ ਤੇਰਾ ਮੋਹ ਬੜਾ ਲਗਦਾ ਹੈ ਅਤੇ ਇਸ ਦਾ ਤੈਨੂੰ ਮਾਣ ਵੀ ਬਹੁਤ ਹੈ"। ਗੁਰੂ ਜੀ ਦੇ ਵਰਤਾਏ ਇਸ ਦ੍ਰਿਸ਼ਟਾਂਤ ਨੇ ਦੁਨੀ ਚੰਦ ਦੀਆਂ ਅੰਦਰੂਨੀ ਅੱਖਾਂ ਖੋਲ੍ਹ ਸੁੱਤੀ ਆਤਮਾ ਜਗਾ ਅਸਲ ਦਾ ਗਿਆਨ ਮਹਿਸੂਸ ਕਰਾ ਦਿੱਤਾ। ਗੁਰੂ ਜੀ ਦੀ ਸਿੱਖਿਆ ਗ੍ਰਹਿਣ ਕਰ ਦੁਨੀ ਚੰਦ ਸੰਸਾਰੀ ਮੋਹ ਤਿਆਗ ਕੇ ਸਿੱਖ ਬਣ ਗਿਆ ਅਤੇ ਪ੍ਰਭੂ ਦੇ ਸੇਵਾ ਸਿਮਰਨ ਵਿੱਚ ਜੁੱਟ ਗਿਆ। ਪੁਰਾਤਨ ਜਨਮ ਸਾਖੀ ਵਿੱਚ ਦਰਜ ਹੈ, 'ਤਦ ਦੁਨੀ ਚੰਦ ਨਾਉ ਧਾਰੀਕ ਸਿੱਖ ਹੋਆ। ਤਬ ਗੁਰੂ ਗੁਰੂ ਲਗਾ ਜਪਣਿ'। ਗੁਰੂ ਸਾਹਿਬ ਨੇ ਦੁਨੀ ਚੰਦ ਨੂੰ ਰੱਬੀ ਗਿਆਨ ਪਰਦਾਨ ਕਰਨ ਲਈ ਮਰਦਾਨੇ ਨਾਲ ਮਿਲ ਕੇ ਆਸਾ ਦੀ ਵਾਰ ਦੀ ਇਹ ਪਉੜੀ ਗਾ ਕੇ ਸੁਣਾਈ:

**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥ (੪੬੪)**

ਰਾਇ ਬੁਲਾਰ ਵੱਲੋਂ ਸੱਦਾ ਆਉਣ 'ਤੇ ਗੁਰੂ ਨਾਨਕ ਦੇਵ ਜੀ ਲਾਹੌਰ ਤੋਂ ਤਲਵੰਡੀ ਚਲੇ ਗਏ। ਮਾਤਾ ਪਿਤਾ ਨੂੰ ਮਿਲੇ ਗੁਰੂ ਜੀ ਨੇ ਇਨ੍ਹਾਂ ਨੂੰ ਦੱਸਿਆ ਕਿ ਰੱਬੀ ਹੁਕਮ ਅਨੁਸਾਰ ਅਸੀਂ ਹੁਣ ਸਿੱਖੀ ਪ੍ਰਚਾਰ ਲਈ ਲੰਬੀ ਯਾਤਰਾ 'ਤੇ ਜਾਣਾ ਹੈ। ਰਾਇ

ਬੁਲਾਰ ਨੇ, ਪਿਤਾ ਮਹਿਤਾ ਕਾਲੂ ਅਤੇ ਚਾਚਾ ਲਾਲੂ ਨੇ ਮਿੰਨਤਾ ਤਰਲੇ ਕੀਤੇ ਕਿ ਗੁਰੂ ਜੀ ਉਦਾਸੀਆਂ 'ਤੇ ਨਾ ਜਾਣ। ਉਦਾਸੀਆਂ 'ਤੇ ਜਾਣ ਤੋਂ ਰੋਕਣ ਲਈ ਕਈ ਲਾਲਚ ਵੀ ਦਿੱਤੇ ਜੋ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਪੰਨਾ 67 ਅਤੇ 68 'ਤੇ ਦਰਜ਼ ਹਨ:

'ਰਾਇ ਕਿਹਾ ਤਪਾ ਜੀ ਏਥੇ ਰਹੋ ਤੇ ਖੇਤੀ ਕਰੋ ਤੁਹਾਡੇ ਅਗੇ ਕਾਮੇ ਲਾਇ ਦੇਂਦੇ ਆਹੇ ਅਤੇ ਨਾ ਹਾਲਾ ਨਾ ਪੱਤਾ ਤਾਂ ਗੁਰੂ ਜੀ ਨੇ ਰਾਗ ਸੋਰਠਿ ਵਿੱਚ ਸ਼ਬਦ ਬੋਲਿਆ:

**'ਮਨੁ ਹਾਲੀ ਕਿਰਸਾਣੀ ਕਰਨੀ ਸਰਮੁ ਪਾਣੀ ਤਨੁ ਖੇਤੁ॥**
**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ.... (੫੯੫)**

ਤਾਂ ਲਾਲੂ ਕਿਹਾ ਜੀ ਜੇ ਹੱਟੀ ਆਖੇ ਤਾਂ ਹੱਟੀ ਬਹੁ ਤਾਂ ਫਿਰ ਗੁਰੂ ਨਾਨਕ ਜੀ ਪਉੜੀ ਆਖੀ:

**ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥**
**ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥(੫੯੫)**

ਤਾਂ ਫੇਰ ਕਾਲੂ ਰਾਇ ਥੀ ਅਖਵਾਯਾ.... ਤਾਂ ਘੋੜਿਆਂ ਦੀ ਸੌਦਾਗਰੀ ਕਰੇ ਤਾਂ ਫਿਰ ਗੁਰੂ ਨਾਨਕ ਜੀ ਪਉੜੀ ਆਖੀ।

**ਸੁਣਿ ਸਾਸਤ ਸੌਦਾਗਰੀ ਸਤੁ ਘੋੜੇ ਲੈ ਚਲੁ॥**(੫੯੫) **ਤਾਂ ਕਾਲੂ ਆਖਿਆ ਕਿਸ ਦੀ ਚਾਕਰੀ ਕਰੇਂਗਾ ਤਾਂ ਫੇਰ ਗੁਰੂ ਨਾਨਕ ਜੀ ਪਉੜੀ ਆਖੀ 'ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮ॥ ਬੰਨ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ॥ ਨਾਨਕੀ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ** (੫੯੫)

ਤਾਂ ਫੇਰ ਰਾਇ ਕਿਹਾ ਤਪਾ ਜੀ ਤੁਸੀਂ ਲੰਗਰ ਚਲਾਵੋ॥.... ਤਾਂ ਗੁਰੂ ਜੀ ਨੇ ਸ਼ਬਦ ਬੋਲਿਆ....

**'ਲੰਗਰ ਏਕੁ ਖੁਦਾਇ ਦਾ ਦੂਸਰ ਲੰਗਰ ਨਾਹੀ॥ ਦੂਸਰ ਲੰਗਰ ਨਾ ਚਲੈ ਜਗ ਥਿਰ ਨਾ ਰਹਾਈ॥... ਸਭਨਾ ਕੈ ਸਿਰ ਏਕ ਹੈ ਸਿਧ ਸਾਧ ਬੀਚਾਰੇ॥ ਨਾਨਕ ਮੰਗਤਾ ਸਭ ਕੋ ਇਕ ਦਾਤਾ ਸਿਰਜਨ ਹਾਰੇ'॥**

ਹਰਪਾਲ ਸਿੰਘ ਪੰਨੂ ਕਥਨ ਕਰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਦੇ ਅਸ਼ੀਰਵਾਦ ਨਾਲ ਜਦੋਂ ਰਾਇ ਬੁਲਾਰ ਦੇ ਘਰ ਬੇਟਾ ਜਨਮਿਆ ਤਾਂ ਇਸ ਖੁਸ਼ੀ ਵਿੱਚ ਰਾਇ ਸਾਹਿਬ ਨੇ ਆਪਣੀ ਅੱਧੀ ਜ਼ਮੀਨ (750 ਮੁਰੱਬੇ) ਹਜ਼ਰਤ ਬਾਬਾ ਨਾਨਕ ਦੇ ਨਾਮ ਕਰਾ ਦਿੱਤੀ। ਪ੍ਰੋਫ਼ੈਸਰ ਸਾਹਿਬ ਨੂੰ ਮੁਸਲਮਾਨ ਵੀਰਾਂ ਨੇ ਦੱਸਿਆ, ਜਦੋਂ ਉਹ ਨਨਕਾਣਾ ਸਾਹਿਬ ਗਏ ਸਨ, ਕਿ ਅਸੀਂ ਲੰਬੇ ਸਮੇਂ ਤੋਂ ਜ਼ਮੀਨ 'ਤੇ ਕਾਸ਼ਤ ਕਰ ਰਹੇ ਹਾਂ ਪਰ ਕਾਗਜ਼ਾਂ ਵਿੱਚ ਮਾਲਕੀ ਸਾਡੀ ਨਹੀਂ। ਸਾਡੇ ਪੁਰਖਿਆਂ ਨੇ ਪੁਸ਼ਤਾਂ ਤੋਂ

ਇਸ ਜ਼ਮੀਨ 'ਤੇ ਨਜ਼ਾਇਜ਼ ਕਬਜੇ ਕੀਤੇ ਹੋਏ ਹਨ। ਉਨ੍ਹਾਂ ਨੇ ਸ਼ੇਖੂਪੁਰੇ ਦੀ ਅਦਾਲਤ 'ਚ ਮੁਕਦਮਾਂ ਦਾਇਰ ਕਰ ਦਿੱਤਾ ਕਿ ਪਿਛਲੀ ਉਮਰੇ ਸਾਡੇ ਬਜ਼ੁਰਗ ਰਾਇ ਬੁਲਾਰ ਸਾਹਿਬ ਦਾ ਦਿਮਾਗ ਹਿੱਲ ਗਿਆ ਸੀ। ਉਸ ਨੇ ਸਾਢੇ ਸੱਤ ਸੌ ਮੁਰੱਬੇ ਜ਼ਮੀਨ ਇੱਕ ਫ਼ਕੀਰ ਨਾਨਕ ਦੇ ਨਾਮ ਕਰਵਾ ਦਿੱਤੀ ਪਰ ਉਸ ਦੇ ਹੱਕਦਾਰ ਅਸੀਂ ਹਾਂ। ਚਾਰ ਸਾਲ ਮੁਕੱਦਮਾਂ ਚੱਲਿਆ ਪਰ ਫੈਸਲਾ ਸਾਡੇ ਖਿਲਾਫ਼ ਹੋਇਆ। ਫਿਰ ਲਾਹੌਰ ਹਾਈਕੋਰਟ ਨੇ ਵੀ 4 ਕੁ ਸਾਲ ਦੀ ਸੁਣਵਾਈ ਪਿੱਛੋਂ ਅਪੀਲ ਖ਼ਾਰਜ਼ ਕਰ ਦਿੱਤੀ। ਇਸ ਉਪਰੰਤ ਬਜ਼ੁਰਗ ਸੁਪਰੀਮ ਕੋਰਟ ਇਸਲਾਮਾਬਾਦ ਕੇਸ ਲੈ ਕੇ ਪਹੁੰਚ ਗਏ। ਤਕਰੀਬਨ 3 ਸਾਲ ਅਪੀਲ ਦੀ ਸੁਣਵਾਈ ਹੋਈ। ਅੰਤ ਨੂੰ ਜੱਜ ਸਾਹਿਬਾਨ ਨੇ ਕਿਹਾ, "ਅਸੀਂ ਬੜੀ ਬਾਰੀਕੀ ਨਾਲ ਇਹ ਕੇਸ ਦੇਖਿਆ, ਤੁਸੀਂ ਗਲਤ ਕੰਮ ਛੇੜ ਬੈਠੇ। ਜਿਨ੍ਹਾਂ ਫ਼ਕੀਰਾਂ ਉੱਪਰ ਮੁਕੱਦਮੇ ਦਾਇਰ ਕੀਤੇ ਉਨ੍ਹਾਂ ਤੋਂ ਮੁਰਾਦਾਂ ਮੰਗਦੇ ਤਾਂ ਠੀਕ ਸੀ। ਉਹ ਨੇਕ ਬਖ਼ਤ ਇਨਸਾਨ ਜਿਨ੍ਹਾਂ ਦੀ ਬਦੌਲਤ ਤੁਸੀਂ ਦੁਨੀਆਂ ਦੀ ਰੋਸ਼ਨੀ ਦੇਖੀ, ਤੁਸੀਂ ਉਨ੍ਹਾਂ ਉਪੱਰ ਮੁਕੱਦਮੇ ਕੀਤੇ। ਦਿਮਾਗ ਹਿਲ ਜਾਣ ਵਰਗੇ ਬਦ-ਇਲਜ਼ਾਮ ਲਗਾਏ। ਜਿਸ ਫ਼ਕੀਰ ਨੇ ਕਦੇ ਵੀ ਜ਼ਮੀਨ ਵਲ ਦੇਖਿਆ ਭੀ ਨਹੀਂ। ਉਸ ਦੀ ਔਲਾਦ ਨੇ ਇਸ ਉੱਪਰ ਹੱਕ ਨਹੀਂ ਜਮਾਇਆ। ਸਿੱਖਾਂ ਨੇ ਕਦੀ ਨਾ ਇਹ ਜ਼ਮੀਨ ਰੋਕੀ, ਨਾ ਦਾਅਵੇ ਅਦਾਲਤ ਵਿੱਚ ਕੀਤੇ, ਕੀ ਤੁਹਾਨੂੰ ਕਿਸੇ ਨੇ ਅਕਲ ਨਹੀਂ ਦਿੱਤੀ ਕਿ ਗੁਨਾਹ ਨਾ ਕਰੋ?....ਤੁਸੀਂ ਦੱਸੋ ਅਪੀਲ ਵਾਪਸ ਲੈਣੀ ਹੈ ਕਿ ਮੁਕੱਦਮਾ ਹਾਰਨ ਦੀ ਜੱਜਮੈਂਟ ਲੈਣੀ ਹੈ"। ਆਖੀਰ ਅਪੀਲ ਵਾਪਸ ਲੈ ਲਈ ਗਈ ਹੈ। ਹੁਣ ਤੁਸੀਂ ਸਾਨੂੰ ਅਸੀਸ ਦਿਉ ਤਾਂ ਕਿ ਅਸੀਂ ਰੱਬ ਵਲੋਂ ਦਰਸਾਏ ਮਾਰਗ ਨੂੰ ਸੁੱਖੀ-ਸ਼ਾਂਦੀ ਨੇਪਰੇ ਚਾੜ੍ਹ ਸਕੀਏ। ਜਿਨ੍ਹਾਂ ਦੀ ਜ਼ਮੀਰ ਮਰ ਚੁੱਕੀ ਹੈ ਉਨ੍ਹਾਂ ਨੂੰ ਹਲੂਣਾ ਦੇ ਕੇ ਜਗਾਈਏ ਅਤੇ ਭਰਮਾਂ, ਵਹਿਮਾਂ, ਪਾਖੰਡਾਂ, ਆਦਿ ਤੋਂ ਬੰਦ ਖਲਾਸੀ ਦਿਵਾਈਏ।

ਫਿਰ ਗੁਰੂ ਸਾਹਿਬ ਰਾਇ ਬੁਲਾਰ ਕੋਲ ਵੀ ਇਸ ਲੰਬੀ ਯਾਤਰਾ ਲਈ ਅਸ਼ੀਰਵਾਦ ਲੈਣ ਗਏ। ਰਾਇ ਬੁਲਾਰ ਨੇ ਪੁੱਛਿਆ, "ਨਾਨਕ ਜੀ! ਤੁਸੀਂ ਕਿੱਧਰ ਜਾਣਾ ਹੈ"? ਤਾਂ ਉੱਤਰ ਦਿੱਤਾ, "ਜਿੱਧਰ ਕਰਤਾਰ ਲੈ ਜਾਵੇਗਾ"। ਗੁਰੂ ਜੀ ਦੀ ਭਗਤੀ, ਸ਼ਕਤੀ ਅਤੇ ਵਿਅਕਤੀਗਤ ਸ਼ਖ਼ਸੀਅਤ ਨੂੰ ਮੁੱਖ ਰੱਖ ਰਾਇ ਨੇ 750 ਮੁਰੱਬੇ ਜ਼ਮੀਨ (1 ਮੁਰੱਬਾ= 100 ਵਿੱਘੇ) ਗੁਰੂ ਜੀ ਦੇ ਨਾਂ ਕਰਾ ਦਿੱਤੀ ਜੋ ਅੱਜ ਵੀ ਕਾਗਜ਼ਾਂ 'ਚ ਬੋਲ ਰਹੀ ਹੈ। ਫਿਰ ਰਾਇ ਸਾਹਿਬ, ਮਾਤਾ ਪਿਤਾ ਅਤੇ ਪਿੰਡ ਵਾਸੀਆਂ ਨੇ ਖੁਸ਼ੀ ਖੁਸ਼ੀ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਜੀ ਨੂੰ ਉਦਾਸੀਆਂ 'ਤੇ ਤੋਰਿਆ।

ਪਹਿਲੀ ਉਦਾਸੀ ਦੇ ਆਰੰਭ ਦੀ ਹੀ ਇੱਕ ਸਾਖੀ ਹੈ ਕਿ ਗੁਰੂ ਸਾਹਿਬ ਸਤਿ ਕਰਤਾਰ ਸਤਿ ਕਰਤਾਰ ਕਰਦੇ ਤੁਰੇ ਜਾ ਰਹੇ ਸੀ, ਤਾਂ ਗੁਰੂ ਜੀ ਨੇ ਪੁੱਛਿਆ, "ਭਾਈ ਮਰਦਾਨੇ ਭੁੱਖ ਤਾਂ ਨਹੀਂ ਲੱਗੀ?" ਮਰਦਾਨੇ ਕਿਹਾ, "ਪਾਤਸ਼ਾਹ! ਭੁੱਖ ਮਹਿਸੂਸ ਤਾਂ ਹੋ ਰਹੀ ਹੈ। ਗੁਰੂ ਦਾ ਅਸੂਲ ਹੈ ਆਪ ਤਾਂ ਦੁੱਖ ਤੇ ਭੁੱਖ ਸਹਾਰ ਲੈਂਦਾ ਹੈ ਆਪਣੇ

ਸੇਵਕ ਦਾ ਦੁੱਖ ਨਹੀਂ ਸਹਾਰ ਸਕਦਾ। ਗੁਰੂ ਜੀ ਆਪ ਤਾਂ ਪਿੰਡ ਦੇ ਬਾਹਰ ਬੈਠ ਗਏ ਅਤੇ ਮਰਦਾਨੇ ਨੂੰ ਆਖਿਆ, "ਮਰਦਾਨੇ, ਲਾਗਲੇ ਪਿੰਡ 'ਚ ਜਾ ਕੇ ਰਬਾਬ ਵਜਾਈਂ ਅਤੇ ਅੱਲਾਹ ਦੀ ਉਸਤਤੀ ਗਾਈਂ। ਪਿੰਡ ਵਾਸੀ ਤੈਨੂੰ ਲੰਗਰ ਛਕਾ ਦੇਣਗੇ ਅਤੇ ਸਾਡੇ ਲਈ ਵੀ ਲੈ ਆਈਂ। ਆਪਣੇ ਬਾਰੇ ਦੱਸ ਦਈਂ, "ਮੈਂ ਤਪੇ ਨਾਨਕ ਦਾ ਸੇਵਕ ਹਾਂ"। ਸਤਿਗੁਰਾਂ ਦਾ ਨਾਂ ਸੁਣ ਕੇ ਪਿੰਡ ਵਾਸੀਆਂ ਨੇ ਮਰਦਾਨੇ ਨੂੰ ਅੰਨ-ਪਾਣੀ ਛਕਾਇਆ। ਇਸ ਤੋਂ ਇਲਾਵਾ ਧਨ ਅਤੇ ਬਸਤਰ ਵੀ ਦਿੱਤੇ। ਭਾਈ ਮਰਦਾਨਾ ਇਹ ਭੇਟਾਵਾਂ ਦੀ ਗਠੜੀ ਲੈ ਕੇ ਜਦੋਂ ਗੁਰਾਂ ਕੋਲ ਪੁੱਜਾ ਤਾਂ ਪਾਤਸ਼ਾਹ ਦੇਖ ਕੇ ਹੱਸ ਪਏ। ਪਾਤਸ਼ਾਹ ਨੇ ਪੁੱਛਿਆ, "ਮਰਦਾਨਿਆਂ ਗਠੜੀ ਵਿੱਚ ਕੀ ਹੈ"? ਤਾਂ ਉਸ ਨੇ ਉੱਤਰ ਵਿੱਚ ਕਿਹਾ, " ਇਸ ਵਿੱਚ ਕੁਝ ਧਨ ਤੇ ਬਸਤਰ ਹਨ, ਮੈਂ ਮੰਗੇ ਨਹੀਂ"। ਤਦ ਗੁਰੂ ਬਾਬੇ ਨੇ ਬੜੇ ਪ੍ਰੇਮ ਅਤੇ ਠਰ੍ਹੰਮੇ ਨਾਲ ਭਾਈ ਮਰਦਾਨੇ ਨੂੰ ਸਮਝਾਇਆ ਕਿ ਅਸੀਂ ਇਨ੍ਹਾਂ ਚੀਜਾਂ ਦਾ ਤਿਆਗ ਕਰ ਕੇ ਘਰੋਂ ਚੱਲੇ ਹਾਂ। ਜੇਕਰ ਆਪਾਂ ਹੀ ਲੋਭੀ ਹੋ ਗਏ ਤਾਂ ਇਸ ਭੈੜੀ ਆਦਤ ਤੋਂ ਬਚਣ ਲਈ ਲੋਕਾਈ ਨੂੰ ਕੀ ਉਪਦੇਸ਼ ਦੇਵਾਂਗੇ? ਹੇ ਮਰਦਾਨਿਆਂ, ਪਰਮੇਸ਼ਰ ਅਤੇ ਮਾਇਆ ਬਣ ਨਹੀਂ ਆਂਵਦੀ। ਜੇ ਮਾਇਆ ਭਾਲ਼ੀਏ ਤਾਂ ਮਾਇਆ ਪਰਮੇਸ਼ਰ ਨਹੀਂ ਭਾਲਣ ਦੇਂਦੀ। ਈਵ (ਇੰਞ) ਨਹੀਂ, ਮਾਇਆ ਭੀ ਮੰਗੈ ਅਤੇ ਪਰਮੇਸ਼ਰ ਭੀ ਪਾਵੇ..। ਇਹ ਸਿੱਖਿਆ ਦੇ ਕੇ ਸਤਿਗੁਰਾਂ ਆਖਿਆ, "ਭਾਈ ਇਹ ਗਠੜੀ ਪਰੇ ਰੱਖ ਦੇ ਕੋਈ ਲੋੜਵੰਦ ਬੰਦਾ ਇਹ ਵਸਤਾਂ ਨੂੰ ਵਰਤ ਲਵੇਗਾ"।

ਅੱਗੋਂ ਤੁਰਦੇ ਤੁਰਦੇ ਤਰਨਤਾਰਨ ਕੋਲ ਦੀਪਾਲਪੁਰ ਵਿਖੇ ਕੋਹੜੀ ਦੀ ਕੁੱਲੀ ਵਿੱਚ ਜਾ ਕੇ ਨਾਮ ਬਾਣੀ ਆਸਰੇ ਉਸ ਦਾ ਕੋਹੜ ਦੂਰ ਕੀਤਾ ਅਤੇ ਸਮਝਾਇਆ।

**ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥ (੬੬੧)**

ਫਿਰ ਭੇਖੀਆਂ, ਪਾਖੰਡੀਆਂ ਅਤੇ ਕਪਟੀ ਧਰਮੀਆਂ ਨੂੰ ਸਿੱਧੇ ਰਾਹ 'ਤੇ ਤੋਰਨ ਲਈ ਵੱਖ ਵੱਖ ਹਿੰਦੂ ਤੀਰਥਾਂ ਦਾ ਭਰਮਣ ਕੀਤਾ।

ਭਾਈ ਗੁਰਦਾਸ ਜੀ ਇਸ ਗੱਲ ਦੀ ਪ੍ਰੋੜਤਾ ਕਰਦੇ ਹਨ:

**ਬਾਬਾ ਆਯਾ ਤੀਰਥੀਂ ਤੀਰਥ ਪੁਰਬ ਸਭੇ ਫਿਰ ਦੇਖੈ॥**

**(ਵਾਰ ੧, ਪਉੜੀ ੨੫)**

ਅੱਗੋਂ ਕੁਰੁਕਸ਼ੇਤਰ ਵਿਖੇ ਪਾਂਡੇ ਅਤੇ ਬ੍ਰਾਹਮਣਾਂ ਦੇ ਫੋਕਟ ਕਰਮਾਂ ਨੂੰ ਨੰਗਾ ਕੀਤਾ ਜੋ ਸੂਰਜ ਗ੍ਰਹਿਣ ਸਮੇਂ ਮੀਟ ਨਾ ਬਣਾਉਣ ਦਾ ਝਗੜਾ ਨਾਨੂੰ ਵਰਗੇ ਸੈਤਾਨ ਬੰਦੇ ਖੜ੍ਹਾ ਕਰ ਰਹੇ ਸੀ ਅਤੇ ਅੱਗੋਂ ਪਿੱਛੋਂ ਖਾਂਦੇ ਸਨ। ਗੁਰੂ ਸਾਹਿਬ ਕਹਿੰਦੇ, "ਅਸੀਂ ਮਾਸ ਖਾਣ ਦੇ ਹਾਮੀ ਨਹੀਂ ਹਾਂ ਉਨ੍ਹਾਂ ਨੂੰ ਕਿਉਂ ਰੋਕਦੇ ਹੋਂ? ਜੋ ਖਾਣਾ ਚਾਹੁੰਦੇ ਹਨ ਤੇ ਉੱਥੇ ਇਹਨਾਂ ਸ਼ਬਦ ਰਾਹੀਂ ਲੋਕਾਂ ਨੂੰ ਸਮਝਾਇਆ:

**ਮਾਸੁ ਮਾਸੁ ਕਰਿ ਮੂਰਖ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥(੧੨੮੯)**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥(੧੪੦)**

ਇੰਞ ਨਾਨੂੰ ਦਾ ਪਾਜ ਅਤੇ ਪਾਖੰਡ ਉਘਾੜਿਆ। ਅੰਤ ਇਹ ਸੁਣ ਗੁਰੂ ਜੀ ਨਾਲ ਝਗੜਨ ਵਾਲ਼ੇ ਉਨ੍ਹਾਂ ਦੇ ਚਰਨੀ ਪੈ ਗਏ ਅਤੇ ਉਚਾਰਨ ਲੱਗੇ ਅਸਲ ਨਾਨਕ ਸ਼ਾਹ ਤੁਸੀਂ ਹੋਂ।

ਯਾਤਰਾ ਸਮੇਂ ਚਲਦੇ ਚਲਦੇ ਗੁਰੂ ਜੀ ਸੱਜਣ ਠੱਗ ਦੇ ਅਸਥਾਨ ਪਿੰਡ ਤੁਲੰਬੇ ਪਹੁੰਚੇ। ਇਹ ਦੇਖਣ ਨੂੰ ਬੜਾ ਹੀ ਭਲਾ ਬੰਦਾ ਲਗਦਾ ਸੀ। ਪਰ ਦਿਲੋਂ ਬੜਾ ਹੀ ਠੱਗੀ ਠੌਰ ਅਤੇ ਪਾਪੀ ਸੀ। ਬਾਹਰੋਂ ਆਉਂਦੇ ਜਾਂਦੇ ਰਾਹੀਆਂ ਲਈ ਇਸ ਨੇ ਧਰਮਸ਼ਾਲਾ ਬਣਾਈ ਹੋਈ ਸੀ। ਜਿਹੜਾ ਇਸ ਦੀ ਚੁੰਗਲ 'ਚ ਫ਼ਸ ਜਾਂਦਾ ਸੀ ਉਸ ਨੂੰ ਲੁੱਟ ਕੇ ਖਪਾ ਹੀ ਦੇਂਦਾ ਸੀ। ਅੰਤਰਜ਼ਾਮੀ ਸਤਿਗੁਰੂ ਵੀ ਰਾਤ ਕੱਟਣ ਲਈ ਠਹਿਰ ਗਏ। ਇਸ ਨੇ ਰੋਟੀ ਪਾਣੀ ਸੋਹਣਾ ਛਕਾਇਆ ਅਤੇ ਵਿਸ਼ਰਾਮ ਲਈ ਸੁੰਦਰ ਕੋਠਾ ਦੇ ਦਿੱਤਾ। ਭਾਵੇਂ ਮਰਦਾਨਾ ਜੀ ਇਸ ਸਜੇ ਹੋਏ ਕੋਠੇ ਨੂੰ ਦੇਖ ਬਹੁਤ ਖੁਸ਼ ਸਨ। ਸਤਿਗੁਰਾਂ ਮਰਦਾਨੇ ਨੂੰ ਆਖਿਆ, "ਭਾਈ ਰਬਾਬ ਉਠਾ ਜਿੱਥੇ ਠਹਿਰੇ ਹਾਂ ਬੰਦਾ ਬੜਾ ਖ਼ਤਰਨਾਕ ਹੈ। ਰੱਬ ਦਾ ਨਾਂ ਉਚਾਰੀਏ ਤਾਂ ਹੀ ਬਚਾਅ ਹੈ"। ਮਰਦਾਨੇ ਨੇ ਰਬਾਬ ਵਜਾਉਣੀ ਸ਼ੁਰੂ ਕਰ ਦਿੱਤੀ ਅਤੇ ਬਾਬੇ ਨੇ ਇਲਾਹੀ ਸ਼ਬਦ, 'ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ' ਗਾਉਣਾ ਸ਼ੁਰੂ ਕਰ ਦਿੱਤਾ। ਇਸ ਨਾਦ ਦੇ ਛਣਕਾਟੇ ਅਤੇ ਸ਼ਬਦ ਦੇ ਬੋਲ ਸੱਜਣ ਠੱਗ ਦੇ ਹਿਰਦੇ ਵਿੱਚ ਕੰਨਾਂ ਰਾਹੀਂ, ਤੀਰ ਵਾਂਗ ਵੱਜੇ। ਇਸ ਨੂੰ ਹੋਸ਼ ਆ ਗਈ ਕਿ ਸੱਚਾ-ਸੁੱਚਾ ਜੀਵਨ ਕੀ ਹੈ? ਆਤਮਾ ਝੰਜੋੜੀ ਗਈ, ਗਿਆਨ ਦੇ ਪ੍ਰਕਾਸ਼ ਨੂੰ ਮਹਿਸੂਸ ਕਰ ਸਤਿਗੁਰਾਂ ਦੇ ਪੈਰਾਂ 'ਤੇ ਡਿੱਗ ਪਿਆ। ਪਾਪਾਂ ਪ੍ਰਤੀ ਭੁੱਲ ਬਖਸ਼ਾਈ ਅਤੇ ਰਹਿੰਦੀ ਜ਼ਿੰਦਗੀ ਗੁਰ ਉਪਦੇਸ਼ ਅਨੁਸਾਰ ਬਿਤਾਉਣ ਦਾ ਪ੍ਰਣ ਲਿਆ। ਗੁਰਾਂ ਦਾ ਸਿੱਖ ਬਣ ਗਿਆ। ਸਤਿਗੁਰਾਂ ਦਾ ਉਪਦੇਸ਼ ਮੰਨ ਧਰਮਸ਼ਾਲਾ ਅੰਦਰ ਅੰਨ ਦਾ ਅਤੇ ਗੁਰੂ ਸ਼ਬਦ ਦਾ ਲੰਗਰ ਵਰਤਾਉਣ ਲੱਗਿਆ। ਇੰਞ ਗੁਰੂ ਜੀ ਨੇ ਕਹਿੰਦੇ ਕਹਾਉਂਦੇ ਠੱਗਾਂ ਦੇ ਹਿਰਦੇ ਮੋਮ ਦਿਲ ਕਰ ਦਇਆ ਨਾਲ ਭਰ ਦਿੱਤੇ। ਸੋ ਪੂਰਨ ਗੁਰੂ ਮਨੁੱਖਾਂ 'ਤੇ ਇਸ ਤਰ੍ਹਾਂ ਰਹਿਮਤਾਂ ਵਰਤਾਉਂਦਾ ਹੈ।

ਫਿਰ ਪਾਣੀਪਤ ਪਹੁੰਚ ਸ਼ੇਖ ਸਰਫ ਦਾ ਨਿਸਤਾਰਾ ਕੀਤਾ। ਦਿੱਲੀ ਵਿੱਖੇ ਇਬਰਾਹੀਮ ਨਾਲ਼ ਵਾਰਤਾਲਾਪ ਕੀਤਾ। ਦਿੱਲੀ ਤੋਂ ਅੱਗੇ ਇੱਕ ਸੱਯਦ (ਵਜ਼ੀਦ ਨਾਮੀ) ਜਿਹੜਾ ਸੁੰਦਰ ਗਲੀਚੇ 'ਤੇ ਬ੍ਰਿਛ ਦੀ ਛਾਂ ਹੇਠ ਬੈਠਾ ਸੀ ਗੁਰੂ ਜੀ ਨੇ ਉਸ ਦੇ ਚੇਲਿਆਂ ਵੱਲੋਂ ਐਸ਼ਵਰਜ਼ ਅਤੇ ਮੁੱਠੀ-ਚਾਪੀ ਹੁੰਦੀ ਭਾਈ ਮਰਦਾਨੇ ਜੀ ਨੂੰ ਦਿਖਾਈ। ਗੁਰੂ ਜੀ ਕਹਿੰਦੇ ਹੁਣ ਇਸ ਨੂੰ ਪ੍ਰਭੂ ਯਾਦ ਨਹੀਂ, ਅੰਤ ਨੂੰ ਕੁਕਰਮਾਂ ਕਰ ਕੇ ਅਜਿਹੇ ਬੰਦੇ ਨਰਕਾਂ 'ਚ ਸੁੱਟੇ ਜਾਂਦੇ ਹਨ।

ਵੈਸਾਖੀ ਦੇ ਪੁਰਬ 'ਤੇ ਵੱਡਾ ਇਕੱਠ ਹੋਣ ਕਰ ਕੇ ਸਤਿਗੁਰੂ ਹਰਿਦੁਆਰ ਪਹੁੰਚੇ। ਉਨ੍ਹਾਂ ਕੀ ਦੇਖਿਆ ਕਿ ਹਿੰਦੂ ਧਰਮ ਦੇ ਅਨੁਯਾਈ ਗੰਗਾ ਨਦੀ 'ਚ ਖੜ੍ਹੇ ਸੂਰਜ ਵਲ ਨੂੰ ਪਾਣੀ ਸੁੱਟ ਰਹੇ ਸਨ। ਗੁਰੂ ਜੀ ਭਾਈ ਮਰਦਾਨਾ ਜੀ ਨਾਲ ਮਿਲ ਕੇ ਇਸ ਦੇ ਉਲਟ ਦਿਸ਼ਾ ਵਲ ਪਾਣੀ ਸੁੱਟਣ ਲੱਗ ਗਏ। ਇਹ ਲੋਕ ਇਕੱਠੇ ਹੋ ਗੁਰੂ ਕੋਲ ਆ ਕੇ ਹੱਸਣ ਲੱਗੇ ਅਤੇ ਭੱਦੇ ਠੱਠੇ ਮਖੌਲ ਵੀ ਕਰ ਰਹੇ ਸਨ। ਕਈਆਂ ਪੰਡਿਤਾਂ ਨੇ ਆਖਿਆ, "ਤੁਸੀਂ ਕਮਲੇ ਹੋ ਗਏ ਹੋਂ, ਸੂਰਜ ਦੇ ਉਲਟ ਪਾਣੀ ਸੁੱਟੀ ਜਾਂਦੇ ਹੋਂ।" ਸਾਹਿਬ ਕਹਿੰਦੇ "ਇਸ ਵਾਰ ਮੀਂਹ ਨਹੀਂ ਪਿਆ। ਸਾਡੀ ਖੇਤੀ ਜੋ ਲਾਹੌਰ ਦੇ ਕੋਲ ਹੈ ਪਾਣੀ ਦੀ ਘਾਟ ਕਾਰਨ ਸੁੱਕ ਰਹੀ ਹੈ।" ਇਨ੍ਹਾਂ ਪਾਂਡਿਆਂ ਦੇ ਮੋਹਰੀ ਨੇ ਉੱਚੀ ਆਵਾਜ਼ ਵਿੱਚ ਕਿਹਾ, "ਨਾਨਕ! ਇਤਨਾ ਦੂਰ ਤੁਹਾਡਾ ਪਾਣੀ ਕਿਵੇਂ ਫ਼ਸਲ ਤਾਈਂ ਪਹੁੰਚ ਸਕਦਾ ਹੈ"? ਸਤਿਗੁਰਾਂ ਆਖਿਆ, "ਭਾਈ! ਜੇਕਰ ਤੁਹਾਡਾ ਸੁੱਟਿਆ ਹੋਇਆ ਪਾਣੀ ਸੂਰਜ ਤੱਕ ਜੋ ਹਜ਼ਾਰਾਂ ਕੋਹ (92 ਮਿਲੀਅਨ ਮੀਲ) ਦੂਰ ਹੈ ਤੁਹਾਡੇ ਪਿਤਰਾਂ ਕੋਲ ਪਹੁੰਚ ਸਕਦਾ ਹੈ ਤਾਂ ਸਾਡੇ ਖੇਤ ਤਾਂ ਸੈਂਕੜੇ ਕੋਹ (360 ਮੀਲ) 'ਤੇ ਹੀ ਹਨ ਉਥੇ ਜ਼ਰੂਰ ਪੁੱਜ ਜਾਵੇਗਾ"। ਇਸ ਤਰ੍ਹਾਂ ਗੁਰੂ ਸਾਹਿਬਾਂ ਨੇ ਪਾਂਡਿਆਂ ਦੇ ਫ਼ੋਕਟ ਅੰਧ ਵਿਸ਼ਵਾਸ਼ਾਂ ਨੂੰ ਨੰਗਾ ਕੀਤਾ। ਜੀ.ਜੀ. ਪੋਟੈਂਟੋ ਜੋ ਮਾਰਟਿਨ ਲੂਥਰ ਦਾ ਅਧਿਆਪਕ ਸੀ ਉਸ ਨੇ ਵੀ 1501 ਵਿੱਚ ਹਰਿਦੁਆਰ ਦੀ ਯਾਤਰਾ ਕੀਤੀ ਸੀ। ਉਸ ਨੇ ਇਹ ਘਟਨਾ ਆਪਣੇ ਅੱਖੀਂ ਵੇਖੀ ਸੀ ਅਤੇ ਗੁਰੂ ਨਾਨਕ ਦੇਵ ਜੀ ਨਾਲ਼ ਵਿਚਾਰ ਸਾਂਝੇ ਕਰ ਇਸ ਸੰਬੰਧੀ ਕਵਿਤਾ ਵੀ ਲਿਖੀ ਸੀ। ਗੁਰੂ ਜੀ ਨੇ ਫੁਰਮਾਇਆ, "ਇਹ ਲੋਕ ਭੋਲੇ ਭਾਲੇ ਲੋਕਾਂ ਨੂੰ ਐਸੇ ਪਾਖੰਡ ਰਚਾ ਕੇ ਭਟਕਣਾ ਵਿੱਚ ਪਾ ਰਹੇ ਹਨ। ਅੱਜ ਇਹ ਆਪਣੇ ਮਰ ਚੁੱਕੇ ਪਿਤਰਾਂ ਨੂੰ ਪਾਣੀ ਪਿਆ ਰਹੇ ਹਨ ਜਦ ਕਿ :

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥(੩੩੨)**

ਹਰਿਦੁਆਰ ਵਿਖੇ ਹੀ ਇੱਕ ਵੈਸ਼ਨਵ ਸਾਧੂ ਜੋ ਆਪਣੇ ਆਪ ਨੂੰ ਉੱਚੀ ਜ਼ਾਤ ਵਾਲਾ, ਉੱਚੀ ਮੱਤ ਅਤੇ ਉੱਚੀ ਸੋਚ ਵਾਲਾ ਕਹਾਉਂਦਾ ਸੀ। ਸਵੇਰ ਸਮੇਂ ਸਾਧੂ ਨੇ ਆਪਣੇ ਚੌਂਕੇ 'ਤੇ ਪੋਚਾ ਫੇਰਿਆ ਅਤੇ ਉਸ ਦੇ ਆਲ਼ੇ-ਦੁਆਲ਼ੇ ਕਾਰ ਕੱਢ ਦਿੱਤੀ। ਭੋਜਨ ਤਿਆਰ ਕਰਨ ਲਈ ਉਸ ਨੇ ਚੁੱਲੇ 'ਚ ਅੱਗ ਬਾਲ਼ੀ। ਗੁਰੂ ਜੀ ਨੇ ਮਰਦਾਨੇ ਨੂੰ ਸਾਧੂ ਕੋਲੋਂ ਅੱਗ ਲਿਆਉਣ ਲਈ ਆਖਿਆ। ਜਦੋਂ ਮਰਦਾਨਾ ਅੱਗ ਮੰਗਣ ਲੱਗਿਆ ਤਾਂ ਸਾਧੂ ਨੇ ਪੁੱਛਿਆ, "ਤੂੰ ਕੌਣ ਹੈ? ਤੇਰੀ ਜਾਤ ਕੀ ਹੈ?" ਮਰਦਾਨੇ ਨੇ ਦੱਸਿਆ ਮੈਂ ਡੂੰਮ (ਮਿਰਾਸੀ) ਹਾਂ, ਅਤੇ ਮੇਰਾ ਗੁਰੂ ਨਾਨਕ ਹੈ ਇਹ ਸੁਣ ਸਾਧੂ ਗੁੱਸੇ ਵਿੱਚ ਆ ਕੇ ਬੋਲਿਆ, "ਉਏ ਨੀਚ ਜਾਤ ਵਾਲ਼ੇ ਤੂੰ ਮੇਰਾ ਚੌਂਕਾ ਭਿੱਟ ਦਿੱਤਾ ਹੈ"। ਫਿਰ ਤਮੱਚਾ ਲੈ ਕੇ ਮਾਰਨ ਲਈ ਮਰਦਾਨੇ ਪਿੱਛੇ ਦੌੜਿਆ। ਇਤਨੇ ਨੂੰ ਗੁਰੂ ਸਾਹਿਬ ਸਾਧੂ ਅਤੇ ਮਰਦਾਨੇ ਵਿਚਕਾਰ ਆ ਗਏ। ਸਤਿਗੁਰਾਂ ਕਿਹਾ, "ਭਾਈ ਤੂੰ ਅੰਮ੍ਰਿਤ ਵੇਲੇ ਹੀ ਇਤਨਾ ਗੁੱਸੇ ਵਿੱਚ ਹੈਂ, ਸ਼ਾਂਤੀ ਰੱਖ ਤੇ ਮਿੱਠੇ ਬੋਲ ਬੋਲ। ਤੂੰ ਰੱਬ ਦੇ ਬੰਦੇ ਨੂੰ ਅਛੂਤ ਕਹਿ ਰਿਹਾ

ਹੈਂ"। ਲੱਗਦਾ ਤੇਰੀ ਖੋਟੀ ਮੱਤ ਨੇ ਤੈਨੂੰ ਕ੍ਰੋਧੀ ਬਣਾਇਆ ਹੈ। ਕ੍ਰੋਧ ਕਾਰਨ ਤੂੰ ਕਸਾਈ ਤੋਂ ਘੱਟ ਨਹੀਂ। ਉਸ ਸਮੇਂ ਗੁਰੂ ਸਾਹਿਬਾਂ ਨੇ ਇਹ ਸ਼ਬਦ ਉਚਾਰਿਆ :

**ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ**
**ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥**
**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥ (੯੧)**

ਭਾਵ ਬੰਦੇ ਦੀ ਮੰਦੀ ਮੱਤ ਮਾਨੋ ਮਿਰਾਸਣ ਹੈ, ਬੇ-ਤਰਸੀ ਕਸਾਇਣ ਹੈ, ਪਰਾਈ ਨਿੰਦਿਆ ਚੂਹੜੀ ਹੈ ਅਤੇ ਕ੍ਰੋਧ ਚੰਡਾਲਣੀ ਹੈ। ਜਿਸ ਅੰਦਰ ਇਹ ਚਾਰ ਔਗੁਣ ਹੋਣ ਉਥੇ ਚੌਕੇ 'ਚ ਕੱਢੀਆਂ ਕਾਰਾਂ ਨਾਲ ਚੌਕਾ ਸੁੱਚਾ ਕਿਵੇਂ ਰਹਿ ਸਕਦਾ ਹੈ?" ਗੁਰੂ ਜੀ ਦੀ ਦਿੱਬ-ਦ੍ਰਿਸ਼ਟੀ, ਚੰਗੇ ਵਿਚਾਰਾਂ ਅਤੇ ਮਿਠਾਸ ਭਰੇ ਬੋਲਾਂ ਨੇ ਸਾਧੂ ਦਾ ਜੀਵਨ ਬਦਲ ਦਿੱਤਾ ਅਤੇ ਉਸ ਨੂੰ ਸੱਚੇ ਨਾਮ ਦੀ ਬਖਸ਼ਿਸ਼ ਕਰ ਸਾਈਂ ਨਾਲ ਜੋੜ ਦਿੱਤਾ।

ਗੁਰੂ ਜੀ ਜੋ ਹਰਿਦੁਆਰ ਤੋਂ ਚੱਲ ਜਦੋਂ ਗੜ੍ਹਵਾਲ ਦੀ ਰਾਜਧਾਨੀ ਸ੍ਰੀ ਨਗਰ (ਉਤਰਾਂਚਲ) ਪਹੁੰਚੇ ਤਾਂ ਉਥੇ ਗੋਰਖ ਨਾਥ ਕੰਨ ਪਾਟੇ ਜੋਗੀਆਂ ਦੇ ਮੁਖੀ ਭੰਗਰ ਨਾਥ ਨੂੰ ਮਿਲੇ। ਉਸ ਨੇ ਗੁਰਾਂ ਨੂੰ ਸ਼ਰਾਬ ਦਾ ਪਿਆਲਾ ਭੇਂਟ ਕੀਤਾ ਅਤੇ ਆਖਿਆ, "ਇਸ ਨਾਲ ਪਰਮੇਸ਼ਰ ਦੇ ਚਰਨਾਂ 'ਚ ਬਿਰਤੀ ਜੁੜਦੀ ਹੈ"। ਇਹ ਸੁਣ ਉੱਥੇ ਸ਼ਬਦ ਉਚਾਰਿਆ :

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥ (੫੫੪)**

ਇਹ ਸ਼ਬਦ ਸੁਣ ਜੋਗੀਆਂ ਨੇ ਨੀਵੀਆਂ ਪਾ ਲਈਆਂ ਅਤੇ ਗੁਰ ਉਪਦੇਸ਼ ਲੈ ਕੇ ਰਾਮ ਰਾਮ ਜਪਣ ਲੱਗੇ। ਇੰਵ ਮਾਲਕ ਨਾਲ ਸਾਂਝ ਪੈ ਗਈ ਅਤੇ ਮਨਮੱਤ ਤਿਆਗ ਗੁਰਮਤਿ ਧਾਰਨ ਕਰ ਲਈ। ਉਪਰੰਤ ਇਸ ਅਸਥਾਨ ਦਾ ਨਾਂ 'ਗੋਰਖ ਮਤੇ' ਤੋਂ 'ਨਾਨਕ ਮਤਾ' ਪੈ ਗਿਆ। ਗੁਰੂ ਜੀ ਦੇ ਅਨਮੋਲ ਅਤੇ ਦਿਲ ਟੁੰਬਵੇਂ ਬਚਨ ਸੁਣ ਕੇ ਝੰਗਰ ਨਾਥ ਤੇ ਭੰਗਰ ਨਾਥ ਦੇ ਚੇਲੇ ਸਿੱਖ ਬਣ ਗਏ। ਉਨ੍ਹਾਂ ਦੇ ਮਨਾਂ ਅੰਦਰੋਂ ਵਰ-ਸਰਾਪਾਂ ਦਾ ਡਰ ਜਾਂਦਾ ਰਿਹਾ।

ਨਾਨਕ ਮਤੇ ਤੋਂ ਚੱਲ ਕੇ ਗੁਰੂ ਜੀ ਦਿਵਾਲੀ ਦੇ ਤਿਉਹਾਰ 'ਤੇ ਅਯੁੱਧਿਆ ਪਹੁੰਚੇ। ਇੱਥੇ ਬੈਰਾਗੀ ਸਾਧੂਆਂ ਨਾਲ ਜੋ 'ਲੱਛਮੀ' ਦੇਵੀ ਦੇ ਪੁਜਾਰੀ ਸਨ ਉਹਨਾਂ ਨਾਲ ਚਰਚਾ ਕੀਤੀ। ਗੁਰਦੇਵ ਨੇ ਉਨ੍ਹਾਂ ਨੂੰ ਸਮਝਾਇਆ ਕਿ ਦੇਵੀ, ਦੇਵਤਿਆਂ ਜਾਂ ਮੂਰਤੀ ਪੂਜਾ ਨਾਲ਼ ਤੁਹਾਡੀ ਗਤੀ ਨਹੀਂ ਹੋਣੀ ਅਤੇ ਇਨ੍ਹਾਂ ਪ੍ਰਤੀ ਕੀਤੀ ਸੇਵਾ ਬਿਰਥੀ ਜਾ ਰਹੀ ਹੈ। ਜੇਕਰ ਮੁਕਤੀ ਚਾਹੁੰਦੇ ਹੋ ਇੱਕ ਅਕਾਲ ਪੁਰਖ ਅਰਥਾਤ ਪ੍ਰਭੂ ਦੇ ਲੜ ਲੱਗੋ। ਉਹ ਮਾਲਕ ਸਭ ਦੀਆਂ ਮੁਰਾਦਾਂ ਪੂਰੀਆਂ ਕਰਦਾ ਹੈ।

ਇੰਞ ਧਰਮੀ ਅਖਵਾਉਣ ਵਾਲੇਂ ਲੋਕਾਂ ਨੂੰ ਤਾਰਦੇ ਹੋਏ ਗੁਰੂ ਨਾਨਕ ਦੇਵ ਜੀ ਪ੍ਰਯਾਗ (ਅਲਾਹਾਬਾਦ) ਹਿੰਦੂਆਂ ਦੇ ਪ੍ਰਸਿੱਧ ਤੀਰਥ ਅਸਥਾਨ 'ਤੇ ਪੁੱਜੇ। ਇੱਥੇ ਤ੍ਰਿਬੇਣੀ ਸੰਗਮ (ਤਿੰਨ ਨਦੀਆਂ ਗੰਗਾ, ਜਮਨਾ ਅਤੇ ਸਰਸਵਤੀ ਗੁਪਤ ਤੌਰ ਤੇ) ਹੈ। ਮਾਘ ਮਹੀਨੇ ਦੀ ਸੁਕ੍ਰਾਂਤ (ਸੰਗਰਾਂਦ) ਨੂੰ ਲੋਕ ਇੱਥੇ ਵੱਡੀ ਗਿਣਤੀ ਵਿੱਚ ਇਸ਼ਨਾਨ ਕਰਦੇ ਹਨ। ਬ੍ਰਾਹਮਣ ਤ੍ਰਿਬੇਣੀ ਦੇ ਇਸ਼ਨਾਨ ਨੂੰ ਜੀਵਨ ਮੁਕਤੀ ਆਖਦੇ ਹਨ ਪਰ ਗੁਰੂ ਜੀ ਨੇ ਇੱਕਠੇ ਹੋਏ ਬ੍ਰਾਹਮਣਾਂ ਨੂੰ ਸਮਝਾਇਆ ਕਿ ਜੇਕਰ ਬੰਦਾ ਇੱਕ ਮਨ ਚਿੱਤ ਹੋ ਕੇ ਪ੍ਰਭੂ ਨਾਮ ਸਿਮਰੇ ਤਾਂ ਸਮਝੋ ਉਹ ਘਰ ਬੈਠੇ ਹੀ ਤ੍ਰਿਬੇਣੀ ਦਾ ਇਸ਼ਨਾਨ ਨਿਤਾ ਪ੍ਰਤੀ ਕਰਦਾ ਹੈ। ਗੁਰੂ ਸਾਹਿਬ ਨੇ ਲਲਕਾਰ ਕੇ ਆਖਿਆ:

**ਮੂਰਖ ਬਾਮਣ ਪ੍ਰਭੂ ਸਮਾਲਿ॥ ਦੇਖਤ ਸੁਨਤ ਤੇਰੈ ਹੈ ਨਾਲਿ॥(੩੭੨)**
**ਤੀਰਥੁ ਹਮਰਾ ਹਰਿ ਕੋ ਨਾਮੁ॥ ਗੁਰ ਉਪਦੇਸ਼ਿਆ ਤਤੁ ਗਿਆਨ॥(੧੧੪੨)**

ਪ੍ਰਯਾਗ ਵਿੱਚ ਇੱਕ ਬੋਹੜ ਦਾ ਬ੍ਰਿਛ ਸੀ। ਪਾਂਡੇ ਇਸ ਦੀ ਪੂਜਾ ਕਰਦੇ ਸਨ ਅਤੇ ਲੋਕਾਈ ਨੂੰ ਕਹਿੰਦੇ ਸਨ ਕਿ ਜਿਹੜਾ ਪ੍ਰਾਣੀ ਇੱਥੇ ਆਪਣਾ ਸਭ ਕੁਝ ਦਾਨ ਕਰ ਕੇ ਬੋਹੜ ਤੋਂ ਡਿੱਗ ਕੇ ਮਰਦਾ ਹੈ, ਉਸ ਦੀ ਮੁਕਤੀ ਹੋ ਜਾਂਦੀ ਹੈ ਅਤੇ ਸਵਰਗ ਵਿੱਚ ਪਹੁੰਚ ਕੇ ਆਨੰਦ ਮਾਣਦਾ ਹੈ। ਇਹ ਢਕਵੰਜ ਪਾਂਡਿਆਂ ਨੇ ਆਪਣਾ ਦਾਲ਼-ਫੁਲਕਾ ਚਲਾਉਣ ਲਈ ਬਣਾਇਆ ਹੋਇਆ ਸੀ। ਗੁਰੂ ਜੀ ਨੇ ਅਜਿਹੀ ਮੌਤ ਸਹੇੜਨ ਤੋਂ ਵਰਜਿਆ। ਜਹਾਂਗੀਰ ਬਾਦਸ਼ਾਹ ਨੇ ਆਪਣੇ ਰਾਜ ਸਮੇਂ ਇਸ ਬੋਹੜ ਨੂੰ ਪੁਟਵਾ ਦਿੱਤਾ ਸੀ ਤਾਂ ਕਿ ਲੋਕ ਆਤਮ ਹੱਤਿਆ ਨਾ ਕਰਨ। ਗੁਰੂ ਜੀ ਕਹਿੰਦੇ, "ਪ੍ਰਭੂ ਜਾਪ ਕਰੋ ਅਤੇ ਆਪਣੇ ਧਰਮ 'ਚ ਪੱਕੇ ਹੋਵੋ"।

ਗੁਰੂ ਸਾਹਿਬ ਦਾ ਮੁੱਖ ਮੰਤਵ ਸੀ ਕਿ ਜੇਕਰ ਧਰਮ ਦੇ ਪੁਜਾਰੀ ਇੱਕ ਮਾਲਕ ਜੋ ਹਰ ਜੀਵਾਂ ਦਾ ਪ੍ਰਾਣ ਪਤੀ ਹੈ ਨੂੰ ਮੰਨਣ ਲੱਗ ਜਾਣ ਤਾਂ ਲੋਕਾਈ ਵੀ ਇਨ੍ਹਾਂ ਦੀ ਸਿੱਖਿਆ ਲੈ ਕੇ ਇੱਕ ਨੂੰ ਹੀ ਮੰਨੇਗੀ। ਏਕੇ ਵਿੱਚ ਬਹੁਤ ਬਲ ਹੁੰਦਾ ਹੈ। ਇਲਾਹਾਬਾਦ ਤੋਂ ਤੁਰ ਕੇ ਸਤਿਗੁਰ ਹਿੰਦੂਆਂ ਦੇ ਗੜ੍ਹ ਬਨਾਰਸ ਜਿਸ ਨੂੰ ਕਾਂਸ਼ੀ ਵੀ ਕਿਹਾ ਜਾਂਦਾ ਹੈ (ਅੱਜ ਕਲ੍ਹ ਇਸ ਨੂੰ ਵਾਰਾਨਸੀ ਕਹਿੰਦੇ ਹਨ) ਪਹੁੰਚੇ। ਇੱਥੇ ਪੜ੍ਹੇ ਲਿਖੇ ਪੰਡਿਤ ਜੋ ਆਪਣੇ ਆਪ ਨੂੰ ਵਿੱਦਿਆ ਦੇ ਮਾਰਤੰਡ, ਰਿੱਧੀਆਂ, ਨਿੱਧੀਆਂ ਦੇ ਕੇਵਲ ਗਿਆਤਾ ਹੀ ਨਹੀਂ ਸਗੋਂ ਆਪਣੇ ਆਪ ਨੂੰ ਭਗਵਾਨ ਰੂਪ ਹੀ ਸਮਝਦੇ ਸਨ।ਫੱਗਣ ਵਦੀ 14 ਦੀ ਰਾਤ ਨੂੰ 'ਸ਼ਿਵਰਾਤਰੀ' ਕਿਹਾ ਜਾਂਦਾ ਹੈ। ਪੁਰਾਣਾਂ ਅਨੁਸਾਰ ਇਸ ਰਾਤ ਨੂੰ ਸ਼ਿਵ ਜੀ ਅਤੇ ਦੁਰਗਾ ਦਾ ਮਿਲਾਪ ਹੁੰਦਾ ਹੈ। ਸ਼ਿਵਰਾਤ ਸਮੇਂ ਬਹੁਤਾਂਤ ਵਿੱਚ ਸ਼ਿਵ ਭਗਤ ਇੱਕਠੇ ਹੁੰਦੇ ਸਨ ਅਤੇ ਗੁਰੂ ਜੀ ਆਪਣੀ ਨਵੀਂ ਵਿਚਾਰਧਾਰਾ ਨੂੰ ਪ੍ਰਸਾਰਨ ਲਈ ਅਜਿਹੇ ਇੱਕਠਾਂ 'ਤੇ ਜ਼ਰੂਰ ਜਾਂਦੇ ਸਨ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਬਨਾਰਸ ਵਿਖੇ 15 ਦਿਨ ਠਹਿਰੇ ਸਨ।

ਸਭ ਤੋਂ ਪਹਿਲਾਂ ਗਿਆਨ ਗੋਸ਼ਟੀ ਲਈ ਬ੍ਰਾਹਮਣਾਂ ਦਾ ਮੁਖੀ ਚਤਰ ਦਾਸ ਅੱਗੇ ਆਇਆ। ਇਹ ਮਨ ਕਰ ਕੇ ਬੜਾ ਚਤ੍ਰ, ਚੋਬਰ ਅਤੇ ਚਾਬਕ ਸੀ। ਧਾਰਮਿਕ ਗਿਆਨ ਚੰਗਾ ਹੋਣ ਕਰ ਚੰਗੇ ਚੰਗੇ ਵਿਦਵਾਨਾਂ ਦੀ ਗੋਡਣੀ ਲਵਾ ਦਿੰਦਾ ਸੀ। ਗੁਰੂ ਸਾਹਿਬ ਦਾ ਚਿਹਰਾ ਮੋਹਰਾ ਅਤੇ ਉਮਰ ਤੱਕ ਕੇ ਗੋਸ਼ਟੀ ਸਮੇਂ ਇਸ ਨੇ ਪਹਿਲਾ ਸਵਾਲ ਹੀ ਇਹ ਕੀਤਾ,''ਨਾਨਕ! ਤੇਰੇ ਮੱਥੇ 'ਤੇ ਨਾ ਤਿਲਕ ਹੈ, ਨਾ ਗਲ 'ਚ ਮਾਲਾ ਹੈ ਅਤੇ ਨਾ ਹੀ ਤੂੰ ਸਾਲਗ੍ਰਾਮ ਪਾਇਆ ਹੋਇਆ ਹੈ, ਤੈਨੂੰ ਕਾਹਦਾ ਗਿਆਨ ਹੈ?'' ਸਤਿਗੁਰਾਂ ਨੇ ਸ਼ਬਦ ਉਚਾਰਨ ਕਰ ਕੇ ਇਸ ਦਾ ਉੱਤਰ ਦਿੱਤਾ:

**ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥**
**ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥(੧੧੭੦)**

ਭਾਵ ਚਤਰ ਦਾਸ ਜੀ ਤੁਹਾਡੀਆਂ ਪਹਿਨੀਆਂ ਹੋਈਆਂ ਵਸਤਾਂ ਤਾਂ ਬੰਦੇ ਨੂੰ ਭੇਖੀ ਬਣਾਉਣ ਵਾਲ਼ੀਆਂ ਹਨ। ਜੇਕਰ ਭੇਖ ਛੱਡ ਕੇ ਬੰਦਾ ਪ੍ਰਭੂ ਨਾਮ ਜਪੇ ਤਾਂ ਮਾਲਕ ਜੀਵਾਂ ਅੰਦਰ ਦਇਆ ਬਖ਼ਸ਼ਿਸ਼ ਕਰਦਾ ਹੈ। ਪ੍ਰਭੂ ਦੀ ਬਖ਼ਸ਼ਿਸ਼ ਨਾਲ ਉਹ ਬਗਲੇ ਤੋਂ ਹੰਸ ਬਣ ਨਾਮ ਰੂਪੀ ਬੇੜੇ 'ਤੇ ਸੁਆਰ ਹੋ ਜੀਵਨ ਬਾਜੀ ਜਿੱਤ ਲੈਂਦਾ ਹੈ। ਗੁਰੂ ਜੀ ਨੇ ਸ਼ਬਦ ਰਾਹੀਂ ਸਮਝਾਇਆ:

**ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ॥(੧੦੯੮)**

ਇਤਿਹਾਸਕ ਤੱਥ ਹਨ ਕਿ ਬਨਾਰਸ ਦਾ ਰਾਜਾ ਹਰਿਨਾਥ ਵੀ ਸਤਿਗੁਰਾਂ ਨੂੰ ਮਿਲਣ ਆਇਆ। ਸਤਿਗੁਰਾਂ ਉਸ ਨੂੰ ਸਮਝਾਇਆ ਕਿ ਰਾਜ ਭਾਗ ਪਿਛਲੇ ਚੰਗੇ ਕੀਤੇ ਕਰਮਾਂ ਦਾ ਫ਼ਲ ਹੈ। ਹੁਣ ਵੀ ਐਸਾ ਰਾਜ ਭਾਗ ਚਲਾਉ ਕਿ ਪਰਜਾ ਖੁਸ਼ ਰਹੇ, ਸੁਖੀ ਵਸੇ, ਗਰੀਬਾਂ ਅਤੇ ਦੀਨ ਦੁਖੀਆਂ ਦੀ ਮੱਦਦ ਕਰੋ ਅਤੇ ਇਨਸਾਫ ਲਈ ਸਭ ਨੂੰ ਇੱਕ ਅੱਖ ਨਾਲ ਦੇਖੋ। ਸੱਚੇ ਦਿਲ, ਪ੍ਰੇਮ ਸਾਹਿਤ ਅਤੇ ਸ਼ਰਧਾ ਰੱਖ ਖੁਦਾ ਦੀ ਕੀਰਤੀ ਗਾਉ, ਉਹ ਤੁਹਾਨੂੰ ਇੱਛਾ ਅਨੁਸਾਰ ਬਰਕਤਾਂ ਪ੍ਰਦਾਨ ਕਰੇਗਾ।

ਗਿਆਨੀ ਗਿਆਨ ਸਿੰਘ ਦੀ ਲਿਖਤ ਦਰਸਾਉਂਦੀ ਹੈ ਕਿ ਗੁਰੂ ਨਾਨਕ ਦੇਵ ਜੀ 17 ਅੱਸੂ 1563 ਬਿਕਰਮੀ (ਸੰਨ 1506) ਨੂੰ ਭਗਤ ਕਬੀਰ ਜੀ ਨੂੰ ਕਾਸ਼ੀ ਨਗਰ ਪਾਸ ਪੂਸਾ ਨਾਮੀ ਪਿੰਡ ਵਿੱਚ ਮਿਲ਼ੇ ਅਤੇ 7 ਦਿਨ ਭਗਤ ਜੀ ਪਾਸ ਠਹਿਰੇ । ਕਬੀਰ ਜੀ ਦੀ ਆਯੂ ਉਸ ਸਮੇਂ 108 ਸਾਲ ਸੀ। ਕਾਸ਼ੀ ਵਿਖੇ ਹੀ ਗੁਰੂ ਜੀ ਭਗਤ ਰਵਿਦਾਸ ਜੀ ਨੂੰ ਵੀ ਮਿਲੇ। ਰਵਿਦਾਸ ਜੀ ਉਸ ਸਮੇਂ 127 ਵਰ੍ਹੇ ਦੇ ਸਨ। ਇਨ੍ਹਾਂ ਭਗਤਾਂ ਨਾਲ ਗੁਰੂ ਜੀ ਦੀ ਮਿਲਣੀ ਅਤੇ ਗੱਲਬਾਤ ਸਮੇਂ ਮਾਹੌਲ ਕਿਤਨਾ ਵਿਸਮਾਦੀ, ਆਨੰਦਮਈ, ਅਲੌਕਿਕ ਅਤੇ ਸੁਹਾਵਣਾ ਹੋਵੇਗਾ। ਜਿਨ੍ਹਾਂ ਪ੍ਰਾਣੀਆਂ ਨੇ ਇਨ੍ਹਾਂ ਤਿੰਨ ਨੂਰੀ ਚਿਹਰਿਆਂ ਨੂੰ ਇੱਕਠੇ ਬੈਠੇ ਤੱਕਿਆ ਹੋਵੇਗਾ ਉਹ ਕਿੰਨੇ ਵਡਭਾਗੀ ਸਨ। ਇਸ ਗੋਸ਼ਟੀ ਵਿੱਚ ਸੱਚ ਦਾ ਢੰਡੋਰਾ ਦੇਣ ਵਾਲੇ ਅਤੇ ਕ੍ਰਾਂਤੀਕਾਰੀ ਸੋਚ ਦੇ ਮਾਲਕਾਂ ਨੇ ਪੱਥਰ ਪੂਜਾ ਅਤੇ ਪੱਥਰ

ਦਿਲ ਪਾਂਡਿਆਂ ਬਾਰੇ ਇਥੋਂ ਤੱਕ ਕਹਿ ਦਿੱਤਾ।ਭਗਤ ਕਬੀਰ ਜੀ ਦੇ ਸ਼ਬਦ :

**ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥**
**ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥**
**ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥(੪੭੬)**

ਗੁਰੂ ਨਾਨਕ ਦੇਵ ਜੀ ਨੇ ਉਚਾਰਿਆ:

**ਮਥੈ ਟਿਕਾ ਤੇੜਿ ਧੋਤੀ ਕਖਾਈ॥ਹਥਿ ਛੁਰੀ ਜਗਤ ਕਾਸਾਈ॥**
**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥**
**(੪੭੧-੭੨)**

ਭਗਤ ਰਵਿਦਾਸ ਜੀ ਨੇ ਕਥਨ ਕੀਤਾ:

**ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥**
**ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥**
**ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥(੮੭੪)**

ਗੁਰੂ ਸਾਹਿਬ ਇੱਕ ਨਵੀਂ ਨਰੋਈ ਅਤੇ ਸੱਚ ਤੇ ਉਸਾਰੀ ਜਾ ਰਹੀ ਵਿਚਾਰਧਾਰਾ ਅਤੇ ਇੱਕ ਨਵੇਂ, ਨਿਵੇਕਲੇ ਅਤੇ ਨਮੂਨੇਦਾਰ ਸਮਾਜ ਦੀ ਨੀਂਹ ਰੱਖ ਕੇ ਚਲਦੇ ਚਲਦੇ ਇਸ ਪੰਥ ਦਾ ਪ੍ਰਚਾਰ ਕਰਦੇ ਗਯਾ (ਬਿਹਾਰ) ਦੇ ਅਸਥਾਨ ਪੁੱਜੇ ਜਿੱਥੇ ਮਹਾਤਮਾ ਬੁੱਧ ਨੂੰ ਰੱਬੀ ਗਿਆਨ ਹੋਇਆ ਸੀ।ਫਲਗੂ ਨਦੀ ਦੇ ਲਾਗੇ ਅਗਿਆਨਤਾ ਵੱਸ ਹੋਏ ਲੋਕ ਇੱਥੇ ਮਰ ਚੁੱਕੇ ਪ੍ਰਾਣੀਆਂ ਪ੍ਰਤੀ ਜੌਂਆਂ ਦੇ ਆਟੇ ਦੇ ਪੇੜੇ (ਪਿੰਡ ਪੱਤਲ) ਅਤੇ ਦੀਵੇ ਵੱਟੀ ਪਾਂਡਿਆਂ ਪਾਸ ਆ ਕੇ ਕਰਾਉਂਦੇ ਸਨ ਅਤੇ ਦਾਨ ਵੀ ਦਿੰਦੇ ਸਨ। ਗੁਰੂ ਸਾਹਿਬ ਨੇ ਵਿਸਾਖੀ ਦੇ ਪੁਰਬ ‘ਤੇ ਇੱਕਠੇ ਹੋਏ ਲੋਕਾਂ ਨੂੰ ਸਮਝਾਇਆ ਕਿ ਇਨ੍ਹਾਂ ਕ੍ਰਿਆਵਾਂ ਨਾਲ ਮਰ ਚੁੱਕੇ ਪ੍ਰਾਣੀ ਨੂੰ ਕੋਈ ਲਾਭ ਨਹੀਂ ਹੁੰਦਾ ਅਤੇ ਨਾ ਹੀ ਉਸ ਦੀ ਆਤਮਾ ਸ਼ਾਂਤ ਹੁੰਦੀ ਹੈ। ਪਰਮਾਤਮਾ ਦਾ ਨਾਮ ਹੀ ਸਭ ਦੁੱਖਾਂ ਪਾਪਾਂ ਦਾ ਨਾਸ਼ ਕਰਦਾ ਹੈ। ਰੱਬੀ ਨਾਮ ਹੀ ਅਸਲੀ ਦੀਵਾ ਵੱਟੀ ਅਤੇ ਪਿੰਡ ਪੱਤਲ ਹੈ। ਸਤਿਗੁਰਾਂ ਉੱਥੇ ਸ਼ਬਦ ਗਾਇਨ ਕੀਤਾ:

**ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥.....**
**ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ**
**ਐਥੇ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ॥(੩੫੮)**

ਬੌਧ ਗਯਾ ਦਾ ਮਹੰਤ ਦੇਵ ਗਿਰੀ ਬਾਬੇ ਨਾਨਕ ਦੇ ਬੋਲਾਂ ’ਤੇ ਐਸਾ ਪ੍ਰਭਾਵਿਤ ਹੋਇਆ ਕਿ ਕਰਮ ਧਰਮ ਤਿਆਗ ਕੇ ਉਹ ਪ੍ਰਭੂ ਭਗਤੀ ‘ਚ ਲੀਨ ਹੋ ਗਿਆ। ਇਸ ਭਗਤੀ ਦੇ ਫ਼ਲ ਸਦਕਾ ਦੇਵ ਗਿਰੀ ਦੀ ਤੀਜੀ ਪੀੜ੍ਹੀ ਦੇ ਮਹੰਤ ਗਿਰੀ ਜੀ ਸਮੇਤ

ਉਸ ਦੇ 360 ਚੇਲੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਸੇਵਕ ਬਣ ਸਿੱਖ ਹੋ ਗਏ। ਗਯਾ ਤੋਂ ਰਜੌਲੀ ਜਾ ਕੇ ਸਤਿਗੁਰਾਂ ਭੁੱਲਣ ਸ਼ਾਹ ਨੂੰ ਨਾਮ ਅਤੇ ਸਾਧ ਸੰਗਤ ਦੀ ਮਹਿਮਾਂ ਦਰਸਾਈ।

ਆਪਣੇ ਮਿਸ਼ਨ ਨੂੰ ਅੱਗੇ ਤੋਰਦੇ ਹੋਏ ਸਤਿਗੁਰੂ ਪਟਨੇ ਪਹੁੰਚੇ ਅਤੇ ਉੱਥੇ ਸਾਲਸ ਰਾਇ ਜੌਹਰੀ ਨਾਲ਼ ਮਿਲਾਪ ਹੋਇਆ। ਸਾਲਸ ਰਾਇ ਗੁਰੂ ਜੀ ਦਾ ਨੂਰੀ ਅਤੇ ਤੇਜੱਸਵੀ ਚਿਹਰਾ ਤੱਕ ਨਦਰੋ ਨਦਰ ਨਿਹਾਲ ਹੋ ਗਿਆ। ਇਸ ਨੇ ਬੇਨਤੀ ਕੀਤੀ ਮਿਹਰਾਂ ਦੇ ਸਾਈਂ ਮੈਨੂੰ ਵੀ ਜੀਵਨ ਜਾਂਚ ਸਿਖਾਉ ਤਾਂ ਕਿ ਸੰਸਾਰ 'ਤੇ ਆਉਣਾ ਮੇਰਾ ਸਫ਼ਲ ਹੋ ਜਾਵੇ।ਸਤਿਗੁਰਾਂ ਇਹ ਅਰਜ਼ੋਈ ਪਰਮੇਸ਼ਰ ਪਾਸ ਕੀਤੀ:

**ਸਾਲਸ ਬਿਨਵੈ ਬੇਨਤੀ ਸੁਣ ਲੈ ਤੂੰ ਕਰਤਾਰ।**
**ਕਾਚੇ ਰੰਗ ਉਤਾਰ ਕੇ ਸਾਚੇ ਰੰਗ ਅਪਾਰ।**

ਸਾਲਸ ਰਾਇ ਨੇ ਕਿਹਾ, "ਮਹਾਰਾਜ ! ਮੇਰੇ ਗ੍ਰਹਿ ਵਿਖੇ ਚਰਨ ਪਾਉ"।ਉੱਤਰ ਦਿੱਤਾ, "ਅੱਸੀਂ ਅੱਗੇ ਜਾਣਾ ਹੈ। ਤੇਰੇ ਨਾਲ ਵਾਅਦਾ ਕਰਦੇ ਹਾਂ ਕਿ ਦਸਮੇਂ ਜਾਮੇ 'ਚ ਅਸੀਂ ਤੇਰੇ ਘਰ ਆਵਾਂਗੇ"। ਸਾਲਸ ਰਾਇ ਨੂੰ ਸਤਿਗੁਰਾਂ ਸਿੱਖੀ ਦੇ ਪ੍ਰਚਾਰ ਲਈ ਮੰਜੀ ਬਖਸ਼ੀ।ਫਿਰ ਸਾਲਸ ਰਾਇ ਦੀ ਕੁੱਲ ਵਿੱਚ ਰਤਨ ਚੰਦ ਹੋਇਆ। ਇਸ ਨੇ ਦਸਵੇਂ ਨਾਨਕ ਦੇ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਬਾਲ ਅਵਸਥਾ ਵਿੱਚ ਗੋਬਿੰਦ ਰਾਇ) ਦੇ ਦਰਸ਼ਨ ਕੀਤੇ। ਦਸਵੇਂ ਪਾਤਸ਼ਾਹ ਰਤਨ ਚੰਦ ਦੇ ਘਰ ਬਾਲ ਅਵਸਥਾ 'ਚ ਖੇਡਣ ਜਾਂਦੇ ਸਨ।ਉਸ ਦੀ ਰਾਣੀ ਬਾਲ ਗੋਬਿੰਦ ਰਾਇ ਨੂੰ ਤਲ਼ੇ ਹੋਏ ਛੋਲੇ ਛਕਾਉਂਦੀ ਸੀ। ਉਨ੍ਹਾਂ ਦੇ ਗ੍ਰਹਿ ਵਿਖੇ ਅੱਜ ਕਲ੍ਹ 'ਗੁਰਦੁਆਰਾ ਮੈਣੀ ਸੰਗਤ' ਸ਼ੁਸੋਭਿਤ ਹੈ। ਇੱਥੇ ਨਾਮ ਬਾਣੀ ਦੀਆਂ ਛਹਿਬਰਾਂ ਲੱਗਦੀਆਂ ਹਨ ਅਤੇ ਸਿੱਖੀ ਡਹਿਕਾਂ ਮਾਰਦੀ ਹੈ। ਸੰਗਤਾਂ ਲਈ ਛੋਲਿਆਂ ਸਮੇਤ ਦਿਨ ਰਾਤ ਲੰਗਰ ਚਲਦਾ ਹੈ। ਇਹ ਸਭ ਬਖਸ਼ਿਸ਼ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ।

ਪਟਨੇ ਤੋਂ ਚੱਲ ਮੁੰਘੇਰ ਹੁੰਦੇ ਹੋਏ ਗੁਰੂ ਜੀ ਮਾਲਦਾ ਪਹੁੰਚੇ। ਮਾਲਦਾ ਤੋਂ ਮਖਸੂਦਾਬਾਦ (ਮੁਰਸ਼ਦਾਬਾਦ) ਜਾ ਕੇ ਭਗਤ ਸੂਜੇ ਨੂੰ ਨਾਮ ਬਾਣੀ ਅਤੇ ਸੰਗਤ ਦੀ ਮਹਾਨਤਾ ਦਰਸਾਈ ਅੱਗੇ ਕਲੇਰੀ ਨਦੀ ਪਾਰ ਕਰ ਕੇ ਬੰਗਾਲ ਵਿੱਚ ਜਾਦੂ, ਟੂਣੇ ਆਦਿ ਕਰਨ ਤੋਂ ਵਰਜਿਆ। ਆਸਾਮ ਵਿੱਚ ਬਾਮ ਮਾਰਗੀਏ ਨਰਕ ਸੁਰਗ ਦਾ ਡਰ ਦੇ ਕੇ ਭੋਲੀ ਭਾਲੀ ਜੰਤਾ ਦਾ ਝੁੱਗਾ ਚੌੜ ਕਰ ਰਹੇ ਸਨ। ਅਸ਼ਵਮੇਘ ਯੱਗ 'ਚ ਗਊਆਂ ਵੱਢ ਕੇ ਬ੍ਰਾਹਮਣਾਂ ਨੂੰ ਛਕਾਉਂਦੇ ਸੀ। ਇਹ ਲੋਕ ਮਹਾਂ ਕਾਮੀ ਅਤੇ ਮਦਰਾਯਾਮੀ ਸਨ।

ਗੋਹਾਟੀ 'ਚ 'ਕਾਮਾਖੀਯਾ ਦੇਵੀ' ਦਾ ਮੰਦਰ ਹੈ। ਕਾਮਾਖੀਯਾ ਇਸਤ੍ਰੀ ਦੇ ਗੁਪਤ ਅੰਗ ਨੂੰ ਕਹਿੰਦੇ ਹਨ।ਇਸ ਮੰਦਰ ਵਿੱਚ ਸ਼ਿਵ ਦੀ ਪਤਨੀ ਸਤੀ ਦੇਵੀ ਦੇ ਗੁਪਤ ਅੰਗ (ਯੋਨਿ) ਦੀ ਪੂਜਾ ਕੀਤੀ ਜਾਂਦੀ ਸੀ।ਇਸ ਲਈ ਇਸ ਸਥਾਨ ਨੂੰ 'ਯੋਨਿਪੀਠ'

ਕਿਹਾ ਜਾਂਦਾ ਹੈ। ਸਤਿਗੁਰਾਂ ਨੇ ਇਨ੍ਹਾਂ ਨਿਲੱਜ, ਆਚਰਨਹੀਨ ਅਤੇ ਨਸ਼ੱਈ ਲੋਕਾਂ ਨੂੰ ਸ਼ਰਮਸ਼ਾਰ ਕਰ ਉੱਚਾ ਸੁੱਚਾ ਜੀਵਨ ਬਣਾਉਣ ਲਈ ਮਹਾਨ ਉਪਰਾਲਾ ਕੀਤਾ।

ਜਿੱਥੇ ਗੁਰੂ ਜੀ ਬੰਦਿਆਂ ਦੇ ਔਗੁਣਾਂ ਅਤੇ ਮੰਦੀ ਸੋਚ ਨੂੰ ਸੁਧਾਰਨ ਦੀ ਕੋਸ਼ਿਸ਼ ਕਰ ਰਹੇ ਸੀ ਉਥੇ ਤ੍ਰੀਮਤਾਂ ਦੀ ਬਦਲਚਨੀ ਦੂਰ ਕਰਨ ਲਈ ਵੀ ਉਨ੍ਹਾਂ ਕੋਲ਼ ਪਹੁੰਚੇ। ਗੁਹਾਟੀ (ਆਸਾਮ) ਨੂੰ ਪਰੀਆਂ ਦਾ ਦੇਸ਼ ਕਹਿੰਦੇ ਸਨ। ਇਥੋਂ ਦੀਆਂ ਇਸਤ੍ਰੀਆਂ ਬੜੀਆਂ ਕਾਮੀ ਸਨ। ਇਥੇ ਨੂਰ-ਉਨਿਸਾ ਨਾਂ ਦੀ ਇਸਤ੍ਰੀ ਮਾਨੋ ਹੂਰਾਂ ਪਰੀ ਸੀ। ਸੁਹੱਪਣ ਕਰਕੇ ਇਹ ਹਮੇਸ਼ਾ ਗੁਮਾਨ ਅਤੇ ਮਗਰੂਰ ਰਹਿੰਦੀ ਸੀ। ਇਸ ਨੇ ਭਾਈ ਮਰਦਾਨੇ ਅਤੇ ਗੁਰੂ ਨਾਨਕ ਦੇਵ ਜੀ ਨੂੰ ਕੀਲਣ ਦੀ ਕੋਸ਼ਿਸ਼ ਕੀਤੀ। ਤਦ ਗੁਰੂ ਬਾਬੇ ਨੇ ਇਸ ਨੂੰ ਸਮਝਾਇਆ ਕਿ ਬੱਚੀ ਸ਼ਰਮ ਇਸਤ੍ਰੀ ਦਾ ਗਹਿਣਾ ਹੈ ਅਤੇ ਧਰਮ ਉੱਚਾ-ਸੁੱਚਾ ਜੀਵਨ ਹੈ। ਦੇਖ ਪ੍ਰਭੂ ਨੇ ਤੈਨੂੰ ਸੋਨੇ ਵਰਗਾ ਸਰੀਰ ਦਿੱਤਾ ਹੈ। ਇਹ ਪਰਾਏ ਬੰਦਿਆਂ ਨੂੰ ਫ਼ਸਾਉਣ, ਭਰਮਾਉਣ, ਵਰਗਲਾਉਣ ਅਤੇ ਲੁਟਾਉਣ ਲਈ ਨਹੀਂ ਸਗੋਂ ਉਸ ਦਾਤੇ ਦਾ ਨਾਮ ਜਪਣ ਅਤੇ ਦੂਜਿਆਂ ਨੂੰ ਜਪਾਉਣ ਲਈ ਹੈ। ਸੱਚੇ ਪਾਤਸ਼ਾਹ ਦੇ ਅਮੋਲ ਬੋਲ ਸੁਣ ਕੇ ਇਸ ਨੇ ਭੁੱਲ ਬਖਸ਼ਾਈ। ਫਿਰ ਬੇਨਤੀ ਕਰ ਕੇ ਭੋਜਨ ਛਕਾਉਣਾ ਚਾਹਿਆ। ਸਤਿਗੁਰਾਂ ਆਖਿਆ, "ਬੱਚੀ ਤੇਰਾ ਭੋਜਨ ਤਾਂ ਛਕਾਂਗੇ ਜੇਕਰ ਅੱਗੇ ਵਾਸਤੇ ਕੁਕਰਮ ਨਹੀਂ ਕਰੇਗੀਂ। ਇੰਞ ਭੈੜੀਆਂ ਆਦਤਾਂ ਛੱਡਣ ਦਾ ਵਾਅਦਾ ਅਤੇ ਹੱਥੀਂ ਕਮਾਈ ਕਰ ਕੇ ਜੀਵਨ ਗੁਜ਼ਾਰਾ ਕਰਨ ਦਾ ਪ੍ਰਣ ਕਰ ਇਸ ਨੇ ਭਾਈ ਮਰਦਾਨੇ ਅਤੇ ਸਤਿਗੁਰਾਂ ਨੂੰ ਖਿਚੜੀ ਛਕਾਈ। ਸਤਿਗੁਰਾਂ ਇਸ ਨੂੰ ਸਿੱਖੀ ਬਖਸ਼ੀ ਅਤੇ ਉਨ੍ਹਾਂ ਪਾਸ ਜੋ ਬਰਛਾ ਸੀ ਉਹ ਨੂਰ-ਉਨਿਸ਼ਾਂ ਦੇ ਘਰ 'ਚ ਨਿਸ਼ਾਨੀ ਵਜੋਂ ਗੱਡ ਦਿੱਤਾ। ਇਕੱਠੀ ਹੋਈ ਸੰਗਤ ਨੂੰ ਧਰਮਸ਼ਾਲਾ ਬਣਾ ਕੇ ਉਥੇ ਰੱਬੀ ਨਾਮ ਜਪਣ ਅਤੇ ਜਪਾਉਣ ਲਈ ਹੁਕਮ ਕੀਤਾ। ਅੱਜ ਕਲ੍ਹ ਇਹ ਅਸਥਾਨ 'ਬਰਛਾ ਸਾਹਿਬ' ਦੇ ਨਾਂ 'ਤੇ ਸੁਸ਼ੋਭਿਤ ਹੈ। ਅਸਲ ਵਿੱਚ ਗੁਰੂ ਸਾਹਿਬ ਨੇ ਸਮੱਸਿਆਵਾਂ ਦੇ ਹੱਲ ਲਈ ਉਸ ਇਨਸਾਨ, ਸੰਘ ਅਤੇ ਸੰਸਥਾ ਨੂੰ ਹੱਥ ਪਾਇਆ ਜਿੱਥੋਂ ਬੀਮਾਰੀ ਉਪਜਦੀ ਸੀ। ਜਿਵੇਂ ਕਹਾਵਤ ਹੈ ਚੋਰ ਨੂੰ ਨਾ ਸਮਝਾਉ ਕਿ ਉਹ ਚੋਰੀ ਨਾ ਕਰੇ ਚੋਰ ਦੀ ਮਾਂ ਨੂੰ ਸਮਝਾਉ।

ਅੱਗੇ ਬੀਰ ਭੂਮੀ ਦੇ ਨਗਰ ਕੇਂਦਲੀ ਪਹੁੰਚੇ ਅਤੇ ਭਗਤ ਜੈ ਦੇਵ ਦੇ ਦੇਹੁਰੇ 'ਤੇ ਗਏ। ਫਿਰ ਸਿਲਹਟ, ਇੰਫਾਲ, ਧੂਬੜੀ, ਮਨੀਪੁਰ, ਕੁਹੀਮਾ ਹੁੰਦੇ ਹੋਏ ਝੰਡਾ ਬਾਢੀ ਪਹੁੰਚੇ। ਆਸਾਮ ਦੇ ਸ਼ੰਕਰ ਦੇਵ ਨੂੰ ਬੁੱਤ ਪ੍ਰਸਤੀ ਤੋਂ ਹਟਾ ਕੇ ਗੁਰ ਸ਼ਬਦ ਦੇ ਲੜ ਲਾਇਆ। ਇਨ੍ਹਾਂ ਦੇ ਉਪਦੇਸ਼ ਸਦਕਾ ਆਸਾਮ ਦੇ ਰਾਜੇ ਦੀ ਰਾਣੀ ਗੌਰ ਜਾਨ ਨੇ ਸਿੱਖੀ ਧਾਰਨ ਕੀਤੀ। ਰਾਣੀ ਦਾ ਪੋਤਰਾ ਗੁਰੂ ਤੇਗ ਬਹਾਦਰ (ਨਾਨਕ ਦੀ ਨੌਵੀਂ ਜੋਤ) ਦੀ ਸ਼ਰਨ ਵਿੱਚ ਆਇਆ ਅਤੇ ਰਾਣੀ ਦੇ ਪੜਪੋਤਰੇ ਰਤਨ ਰਾਏ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਸ਼ਨ ਆਨੰਦਪੁਰ ਸਾਹਿਬ ਆ ਕੇ ਕੀਤੇ। ਇਸ ਨੇ ਪ੍ਰਸਾਦੀ ਹਾਥੀ ਸਮੇਤ ਸ਼ਸਤਰ ਅਤੇ ਬਸਤਰ ਵੀ ਸਤਿਗੁਰਾਂ ਨੂੰ ਭੇਂਟ ਕੀਤੇ।

ਆਸਾਮ ਵਿੱਚ ਦੀ ਵਿਚਰਦੇ ਹੋਏ ਸਿੱਖੀ ਦਾ ਪ੍ਰਚਾਰ ਕਰਦੇ ਕਲਕੱਤੇ ਪਹੁੰਚੇ। ਗੁਰੂ ਸਾਹਿਬ ਜਿੱਥੇ ਵੀ ਜਾਂਦੇ ਤਾਂ ਸ਼ਹਿਰ, ਨਗਰ ਜਾਂ ਪਿੰਡ ਦੇ ਬਾਹਰ ਹੀ ਬੈਠ ਸ਼ਬਦ ਗਾਇਨ ਕਰਨ ਲੱਗ ਜਾਂਦੇ ਸਨ। ਮਰਦਾਨੇ ਦੀ ਰਬਾਬ ਦੀਆਂ ਤਰੰਗਾਂ ਅਤੇ ਬਾਬੇ ਦੇ ਅਰਸ਼ੀ ਬੋਲ ਸੁਣ ਫਰਸ਼ 'ਤੇ ਸੰਗਤ ਜੁੜ ਜਾਂਦੀ ਸੀ। ਇੱਥੇ ਵੱਡੀ ਗਿਣਤੀ ਵਿੱਚ ਸੰਗਤ ਜੁੜਨ ਕਰਕੇ 'ਬੜਾ ਸੰਗਤ ਗੁਰਦੁਆਰਾ' ਸੁਸ਼ੋਭਿਤ ਹੈ। ਕਲਕੱਤੇ ਵਿਖੇ ਗੁਰੂ ਜੀ ਦੀ ਚੀਨ ਦੇ ਯਾਤਰੀ ਵਾਸਕੋਡੀ ਗਾਮਾ ਨਾਲ ਵੀ ਮੁਲਾਕਾਤ ਹੋਈ।

ਜਗਨਨਾਥ ਪੁਰੀ ਜੋ ਉੜੀਸਾ ਵਿੱਚ ਹੈ, ਹਿੰਦੂਆਂ ਦਾ ਪ੍ਰਮੁੱਖ ਧਾਰਮਿਕ ਸਥਾਨ ਹੈ। ਇੱਥੇ ਕ੍ਰਿਸ਼ਨ ਭਗਵਾਨ ਦੀ ਹੱਥ ਪੈਰ ਬਿਨਾ ਅਧੂਰੀ ਮੂਰਤੀ ਲੱਕੜ ਦੀ ਬਣੀ ਹੋਈ ਹੈ। ਆਮ ਕਰ ਕੇ ਹਿੰਦੂ ਧਰਮ ਅੰਦਰ ਮੂਰਤੀਆਂ ਪੱਥਰ ਜਾਂ ਕਿਸੇ ਧਾਤ ਦੀਆਂ ਬਣੀਆਂ ਹੁੰਦੀਆਂ ਹਨ ਪਰ ਇੱਥੇ ਇੱਕੋ ਇੱਕ ਮੂਰਤੀ ਲੱਕੜ ਦੀ ਹੈ।

ਇਸ ਅਧੂਰੀ ਮੂਰਤੀ ਅੱਗੇ ਪੰਡਿਤ ਥਾਲ ਵਿੱਚ ਦੀਵੇ ਅਤੇ ਹੋਰ ਸਮੱਗਰੀ ਟਿਕਾ ਕੇ ਆਰਤੀ ਕਰ ਰਹੇ ਸਨ। ਗੁਰੂ ਜੀ ਵੀ ਆਰਤੀ ਸਮੇਂ ਮੰਦਰ ਦੇ ਦਰਵਾਜ਼ੇ ਕੋਲ ਜਾ ਖੜ੍ਹੇ ਹੋਏ ਅਤੇ ਉਨ੍ਹਾਂ ਸਾਰਾ ਨਜ਼ਾਰਾ ਤੱਕਿਆ। ਆਰਤੀ ਦੀ ਸਮਾਪਤੀ 'ਤੇ ਪਾਂਡਿਆਂ ਨੇ ਗੁਰੂ ਜੀ ਨਾਲ ਗੁੱਸਾ ਪ੍ਰਗਟ ਕੀਤਾ ਕਿ ਤੁਸੀਂ ਆਰਤੀ ਵਿੱਚ ਸ਼ਾਮਲ ਕਿਉਂ ਨਹੀਂ ਹੋਏ? ਸੱਚੇ ਪਾਤਸ਼ਾਹ ਕਹਿੰਦੇ, "ਅਸੀਂ ਤਾਂ ਉਸ ਪ੍ਰਭੂ ਦੀ ਆਰਤੀ ਕਰਦੇ ਹਾਂ ਜਿਸ ਨੇ ਕ੍ਰਿਸ਼ਨ ਜੀ ਅਤੇ ਸਮੂਹ ਪ੍ਰਾਣੀਆਂ ਅੰਦਰ ਆਪਣੀ ਜੋਤ ਟਿਕਾਈ ਹੋਈ ਹੈ। ਉਸ ਜੋਤ ਆਸਰੇ ਹੀ ਆਪਣੇ ਅੰਦਰ ਮਾਨੋ ਨਿਰਮਲ ਅਤੇ ਸੁਰੀਲੀ ਆਵਾਜ਼ ਦੇ ਨਗਾਰੇ ਵੱਜ ਰਹੇ ਸਨ। ਪ੍ਰਭੂ ਦੀ ਕੀਰਤੀ ਅਲਾਪਣਾ ਅਤੇ ਉਸ ਦੀ ਰਜ਼ਾ ਵਿੱਚ ਰਹਿਣਾ ਹੀ ਅਸਲ ਆਰਤੀ ਹੈ। ਉਹ ਮਾਲਕ ਬੜਾ ਅਗਾਹ, ਅਥਾਹ ਅਤੇ ਅਗਮ ਹੈ"। ਮੰਦਰ ਅੱਗੋਂ ਉੱਠ ਕੇ ਥੋੜ੍ਹੀ ਦੂਰੀ 'ਤੇ ਜਾ ਕੇ ਮਰਦਾਨੇ ਨੂੰ ਕਿਹਾ, "ਮਰਦਾਨਿਆਂ ਰਬਾਬ ਬਜਾਇ ਆਰਤੀ ਕਰੀਏ। ਸਤਿਗੁਰਾਂ ਧਨਾਸਰੀ ਰਾਗ ਵਿੱਚ ਸ਼ਬਦ ਉਚਾਰਿਆ :

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥**
**ਕੈਸੀ ਆਰਤੀ ਹੋਇ॥ ਭਵਖੰਡਨਾ ਤੇਰੀ ਆਰਤੀ॥**
**ਅਨਹਤਾ ਸਬਦ ਵਾਜੰਤ ਭੇਰੀ॥੧॥ ਰਹਾਉ॥ (੧੩)**

ਕਹਿੰਦੇ ਨੇ ਇੱਕ ਵਾਰ ਬਲਰਾਜ ਸਾਹਨੀ ਨੇ ਡਾਕਟਰ ਰਾਬਿੰਦਰਾ ਨਾਥ ਟੈਗੋਰ ਨੂੰ ਆਖਿਆ ਕਿ ਤੁਸੀਂ ਹਿੰਦੁਸਤਾਨ ਦਾ ਕੌਮੀ ਗੀਤ ਬੜੀ ਮਹਾਨਤਾ ਭਰਪੂਰ ਲਿਖਿਆ ਹੈ। ਤੁਸੀਂ ਪ੍ਰਭੂ ਦੀ ਆਰਤੀ ਸੰਬੰਧੀ ਵੀ ਕੁਝ ਲਿਖੋ ਤਾਂ ਟੈਗੋਰ ਸਾਹਿਬ ਨੇ ਉੱਤਰ ਵਿੱਚ ਆਖਿਆ, "ਪ੍ਰਭੂ ਦੀ ਆਰਤੀ ਜੋ ਗੁਰੂ ਨਾਨਕ ਸਾਹਿਬ ਨੇ ਉਚਾਰਨ ਕੀਤੀ ਹੈ ਉਸ ਤੋਂ ਚੰਗੀ ਕੋਈ ਵੀ ਬਿਆਨ ਨਹੀਂ ਕਰ ਸਕਦਾ"।

ਜਗਨ ਨਾਥ ਪੁਰੀ ਦੇ ਵਿੱਚ ਹੀ ਇੱਕ ਸਾਧੂ ਜਿਸ ਦਾ ਨਾਂ ਕਲਿਯੁਗ ਸੀ ਇੱਕ ਥਾਂ ਪਦਮ ਆਸਣ ਲਾਈ ਅੱਖਾਂ ਮੀਚੀ ਬੈਠਾ ਸੀ। ਇਹ ਲੋਕਾਂ ਨੂੰ ਕਹਿੰਦਾ ਸੀ ਮੈਨੂੰ ਵਿਸ਼ਨੂੰ ਭਗਵਾਨ ਦੇ ਦਰਸ਼ਨ ਹੋ ਰਹੇ ਹਨ ਅਤੇ ਤੁਹਾਨੂੰ ਵੀ ਉਸ ਦੇ ਬੈਕੁੰਠ ਧਾਮ ਦੇ ਦਰਸ਼ਨ ਕਰਾ ਸਕਦਾ ਹਾਂ। ਉਸ ਦੇ ਆਲ਼ੇ-ਦੁਆਲ਼ੇ ਕਾਫੀ ਸ਼ਰਧਾਲੂ ਬੈਠੇ ਸਨ। ਗੁਰੂ ਨਾਨਕ ਦੇਵ ਜੀ ਵੀ ਉਸ ਕੋਲ ਜਾ ਕੇ ਬੈਠ ਗਏ। ਜਦੋਂ ਉਹ ਅੱਖਾਂ ਮੀਚੀ ਬੈਠਾ ਸੀ ਤਾਂ ਗੁਰੂ ਜੀ ਨੇ ਉਸ ਦੇ ਅੱਗੇ ਪਿਆ 'ਦਾਨ ਪੱਤਰ ਗੜਵਾ' ਹੌਲੀ ਦੇਣੇ ਚੁੱਕ ਕੇ ਉਸ ਦੇ ਪਿੱਛੇ ਰੱਖ ਦਿੱਤਾ। ਕੁਝ ਸਮੇਂ ਪਿੱਛੋਂ ਜਦੋਂ ਕਲਿਯੁੱਗ ਨੇ ਅੱਖਾਂ ਖੋਲ੍ਹੀਆਂ ਤਾਂ ਦੇਖ ਬੜਾ ਪਰੇਸ਼ਾਨ ਹੋਇਆ ਅਤੇ ਰੌਲਾ ਪਾਉਣ ਲੱਗਿਆ, "ਮੇਰਾ ਗੜਵਾ ਕਿਸ ਨੇ ਚੋਰੀ ਕੀਤਾ ਹੈ?" ਗੁਰੂ ਸਾਹਿਬ ਕਹਿੰਦੇ "ਪਾਂਡਾ ਜੀ ਗੜਵਾ ਤਾਂ ਤੁਹਾਡੇ ਪਿੱਛੇ ਪਿਆ ਹੈ, ਪਰੇਸ਼ਾਨ ਨਾ ਹੋਵੋ"। ਗੁਰੂ ਸਾਹਿਬ ਨੇ ਇਸ ਦਾ ਪਾਜ ਉਘਾੜਿਆ ਅਤੇ ਬੈਠੇ ਸ਼ਰਧਾਲੂਆਂ ਨੂੰ ਸਮਝਾਇਆ ਕਿ ਜਿਸ ਬੰਦੇ ਨੂੰ ਆਪਣੇ ਗੜਵੇ ਬਾਰੇ ਗਿਆਨ ਨਹੀਂ ਹੋਇਆ ਉਹ ਤੁਹਾਨੂੰ ਵਿਸ਼ਨੂੰ ਭਗਵਾਨ ਦਾ ਬੈਕੁੰਠ ਕਿਵੇਂ ਦਿਖਾ ਸਕਦਾ ਹੈ? ਬਚੋ ਇਸ ਠੱਗ ਤੋਂ ਅਤੇ ਉੱਥੇ ਸ਼ਬਦ ਉਚਾਰਿਆ:

**ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ॥ (੬੬੨)**

ਪੁਰੀ ਤੋਂ ਚੱਲ ਗੁਰੂ ਜੀ ਭੀਲਾਂ ਦੇ ਇਲਾਕੇ ਜੋ ਪੂਰਬੀ ਸਮੁੰਦਰਾਂ ਨਾਲ਼ ਲਗਦੇ ਹਨ ਅਤੇ ਜਿਨ੍ਹਾਂ ਨੂੰ ਦ੍ਰਾਵਿੜ ਆਖਦੇ ਹਨ, ਉੱਥੇ ਆ ਪਹੁੰਚੇ। ਇਹ ਭੀਲ ਬੰਦਿਆਂ ਨੂੰ ਪਕੜ ਅਤੇ ਮਾਰ ਕੇ ਉਹਨਾਂ ਦਾ ਮਾਸ ਖਾ ਜਾਂਦੇ ਸਨ। ਇਹ ਭੀਲ ਜਿਨ੍ਹਾਂ ਦਾ ਮੁਖੀਆ ਕੌਡਾ ਭੀਲ ਸੀ ਪਹਾੜਾਂ ਦੀਆਂ ਕਲੰਦਰਾਂ 'ਚ ਰਹਿੰਦੇ ਸਨ। ਗੁਰੂ ਸਾਹਿਬ ਅਤੇ ਭਾਈ ਮਰਦਾਨੇ ਨੂੰ ਵੀ ਇਹਨਾਂ ਮਾਰ ਕੇ ਖਾ ਜਾਣ ਦਾ ਯਤਨ ਕੀਤਾ ਪਰ ਗੁਰੂ ਜੀ ਦਾ ਨੂਰੀ ਅਤੇ ਜਲਾਲ ਚਿਹਰਾ ਤੱਕ ਕੌਡੇ ਦਾ ਮਨ ਬਦਲ ਗਿਆ ਅਤੇ ਚਰਨੀ ਢਹਿ ਪਿਆ। ਗੁਰੂ ਸਾਹਿਬ ਨੇ ਉਪਦੇਸ਼ ਦਿੱਤਾ, "ਤੁਹਾਨੂੰ ਇਹ ਮਨੁੱਖੀ ਦੇਹ ਪਤਾ ਨਹੀਂ ਕਿਤਨੀਆਂ ਜੂਨਾਂ ਪਿੱਛੋਂ ਪ੍ਰਾਪਤ ਹੋਈ ਹੈ। ਇਹ ਬੰਦੇ ਖਾਣ ਲਈ ਨਹੀਂ ਉਨ੍ਹਾਂ ਦੀ ਹਰ ਪੱਖੋਂ ਮੱਦਦ ਕਰਨ ਲਈ ਮਿਲੀ ਹੈ। ਚੰਗੇ ਇਨਸਾਨ ਬਣੋ ਅਤੇ ਸਾਈਂ ਦੀ ਕੀਰਤੀ ਹਰ ਵਖ਼ਤ ਗਾਉ, ਉਸ ਦੀ ਦਰਗਾਹ ਵਿੱਚ ਮਰਨ ਉਪਰੰਤ ਤੁਹਾਡੀ ਸੋਭਾ ਹੋਵੇਗੀ"।

ਅੱਗੇ ਢਾਕੇ ਵਲ ਨੂੰ ਚਾਲੇ ਪਾ ਦਿੱਤੇ। ਚੌਮਾਸੇ ਦੇ ਦਿਨ ਸਨ। ਰਸਤਾ ਉਜਾੜ ਬੀਆਬਾਨ ਸੱਪਾਂ, ਜੰਗਲੀ ਜਾਨਵਰਾਂ, ਮੱਖੀ, ਮੱਛਰ ਠੂੰਹੇ, ਆਦਿ ਵਾਲਾ ਸੀ। ਪਰ ਐਸੇ ਹਾਲਾਤਾਂ ਦੀ ਪਰਵਾਹ ਨਾ ਕਰਦਿਆਂ ਢਾਕੇ ਵਲ ਨੂੰ ਮੂੰਹ ਕੀਤਾ। ਰਸਤੇ 'ਚ ਜਿੱਥੇ ਕਿਤੇ ਕਿਸੇ ਨਗਰ 'ਚ ਸੰਗਤ ਜੁੜਦੀ ਉਥੇ ਗੁਰੂ ਜੀ ਸ਼ਬਦਾਂ ਰਾਹੀਂ ਸੰਗੀਤ ਦੀਆਂ ਰਸੀਲੀਆਂ, ਸਰੂਰ, ਜੋਸ਼ਮਈ ਅਤੇ ਆਨੰਦਮਈ ਧੁਨਾਂ ਰਾਹੀਂ ਉਨ੍ਹਾਂ ਨੂੰ ਆਤਮਿਕ ਖੁਰਾਕ ਵਰਤਾ ਸਿੱਖੀ ਦਾ ਪ੍ਰਚਾਰ ਬੜੇ ਉੱਦਮ ਅਤੇ ਉਤਸ਼ਾਹ ਨਾਲ ਕਰਦੇ ਇੱਕ ਜੰਗਲ

ਕੋਲ ਜਾ ਪੁੱਜੇ। ਇਥੇ ਇਨ੍ਹਾਂ ਨੂੰ ਲੁੱਟਣ ਲਈ ਇੱਕ ਠੱਗ ਮਗਰ ਲੱਗ ਗਿਆ। ਗੁਰੂ ਸਾਹਿਬ ਬੈਠ ਕੇ ਕੀਰਤਨ ਕਰਨ ਲੱਗ ਪਏ। ਇਹ ਠੱਗ ਸੋਚਦਾ ਸੀ ਕਿ ਜਦੋਂ ਇਹ ਫ਼ਕੀਰ ਸੌਂ ਗਏ ਤਾਂ ਮੈਂ ਠੱਗ ਬੂਟੀ ਸੁੰਘਾ ਕੇ ਇਨ੍ਹਾਂ ਨੂੰ ਲੁੱਟ ਲਵਾਂਗਾ। ਪਰ ਗੁਰੂ ਜੀ ਦੇਰ ਰਾਤ ਤੱਕ ਕੀਰਤਨ ਕਰਦੇ ਰਹੇ ਜਦ ਕਿ ਠੱਗ ਥੱਕ ਕੇ ਸੌਂ ਗਿਆ। ਦਿਨ ਚੜ੍ਹੇ ਜਦੋਂ ਤੁਰੇ ਜਾ ਰਹੇ ਸੀ ਤਾਂ ਮਰਦਾਨੇ ਨੇ ਆਖਿਆ, "ਮਹਾਰਾਜ ਬਚਾਅ ਹੋ ਗਿਆ। ਇਸ ਠੱਗ ਨੂੰ ਕੈਸੀ ਨੀਂਦ ਵਾਪਰੀ" ਸਾਹਿਬਾਂ ਨੇ ਫੁਰਮਾਇਆ, "ਮਰਦਾਨੇ! ਇਹ ਸਾਈਂ ਦੀ ਪਾਈ ਨੀਂਦ ਹੈ, ਜੋ ਦੁਰਾਚਾਰੀਆਂ ਨੂੰ ਘੇਰ ਰੱਖਦੀ ਹੈ। ਜਾਗਣ ਦੀ ਸ਼ਕਤੀ ਮਾਲਕ ਆਪਣੇ ਭਗਤਾਂ ਨੂੰ ਬਖਸ਼ਦਾ ਹੈ ਜੋ ਜਾਗਦਾ ਹੈ ਉਸ ਦਾ ਨੁਕਸਾਨ ਨਹੀਂ ਹੁੰਦਾ, ਨੁਕਸਾਨ ਸੁੱਤਿਆਂ ਹੋਇਆਂ ਦਾ ਹੀ ਹੁੰਦਾ ਹੈ।

ਢਾਕੇ ਪਹੁੰਚ ਸਿੱਖੀ ਪ੍ਰਚਾਰ ਕਰਦਿਆਂ ਲੋਕਾਈ ਨੂੰ ਸੰਦੇਸ਼ ਦਿੱਤਾ, 'ਨਾਨਕ ਕੇ ਘਰ ਕੇਵਲ ਨਾਮ' ਅਤੇ ਜਿੱਥੇ ਬੈਠ ਗਹਿਰ ਗੰਭੀਰ ਗੁਣੀ ਗਹੀਰ ਪਰਮਾਤਮਾ ਦੀ ਉਸਤਤੀ ਸ਼ਬਦਾਂ ਦਾ ਗਾਇਨ ਕਰ ਅਤੇ ਉਨ੍ਹਾਂ ਦੇ ਅਰਥ ਸਮਝਾ ਕੇ ਕੀਤੀ ਅੱਜ ਉੱਥੇ 'ਨਾਨਕ ਸ਼ਾਹੀ' ਗੁਰਦੁਆਰਾ ਸਥਿੱਤ ਹੈ। ਢਾਕੇ ਤੋਂ ਉੱਤਰ ਵੱਲ 120 ਕਿਲੋਮੀਟਰ ਦੀ ਦੂਰੀ 'ਤੇ ਮੈਮਨ ਸਿੰਘ ਵਿਖੇ ਵੀ 'ਨਾਨਕ ਮੰਦਰ' ਨਾਂ ਦਾ ਗੁਰਦੁਆਰਾ ਹੈ। ਮਰਦਾਨੇ ਨੇ ਕਿਹਾ, 'ਮੇਰੇ ਪੀਰ ਜੀ! ਇੱਥੋਂ ਤਲਵੰਡੀ ਨੇੜੇ ਹੈ। ਬਰਸਾਂ ਹੋ ਗਏ ਹਨ ਘਰ ਤੋਂ ਨਿਕਲਿਆਂ ਹੁਣ ਸੁਲਤਾਨਪੁਰ ਕਦੋਂ ਜਾਣਾ ਹੈ"? ਗੁਰੂ ਜੀ ਕਹਿੰਦੇ, "ਸੱਜਣਾ ਜ਼ਰੂਰ ਜਾਵਾਂਗੇ। ਕੀ ਕਰੀਏ ਲੋਕਾਈ ਦੇ ਦਰਦਾਂ ਨੇ ਕਲੇਜਾ ਵਿੰਨ੍ਹਿਆ ਪਿਆ ਹੈ ਪਤਾ ਨਹੀਂ ਕਦੋਂ ਇਨ੍ਹਾਂ ਮਲੇਛਾਂ ਤੋਂ ਛੁਟਕਾਰਾ ਮਿਲੇਗਾ? ਇਸੇ ਤਰ੍ਹਾਂ ਤੇਰੇ ਦਿਲ ਵਿੱਚ ਪਰਿਵਾਰ ਪ੍ਰਤੀ ਵਿਛੋੜੇ ਦਾ ਦਰਦ ਹੈ। ਤੈਨੂੰ ਦੱਸ ਦਈਏ ਜਿਸ ਵਿਛੋੜੇ ਵਿੱਚ ਭੁੱਲ ਆ ਜਾਵੇ ਉਹ ਮਾਰੂ ਵਿਛੋੜਾ ਹੁੰਦਾ ਹੈ ਅਤੇ ਜਿਸ ਵਿੱਚ ਯਾਦ ਰਹੇ ਉਹ ਜੁਝਾਰੂ ਅਤੇ ਜਿਊਂਦਾ ਵਿਛੋੜਾ ਹੁੰਦਾ ਹੈ। ਯਾਦ ਵਾਲੇ ਵਿਛੋੜੇ ਨੂੰ 'ਬਿਰਹਾ' ਕਿਹਾ ਜਾਂਦਾ ਹੈ। ਇਹ ਵੀ ਤੈਨੂੰ ਸਮਝਾ ਦਈਏ ਕਿ ਜਿਸ ਤਨ ਅੰਦਰ ਸਾਈਂ ਪ੍ਰਤੀ ਬਿਰਹਾ ਨਹੀਂ ਉਸ ਨੂੰ ਮਰਿਆ ਸਮਝੋ"।

ਇੰਞ ਪਹਿਲੀ ਉਦਾਸੀ ਅੰਦਰ ਗੁਰੂ ਸਾਹਿਬ ਨੇ ਖਾਸ ਕਰ ਹਿੰਦੂਆਂ ਦੇ ਧਰਮ ਅਸਥਾਨਾਂ 'ਤੇ ਹੋ ਰਹੇ ਫੋਕਟ ਕਰਮਾਂ ਅਤੇ ਪੁਜਾਰੀਆਂ ਵੱਲੋਂ ਫੈਲਾਏ ਜਾ ਰਹੇ ਵਹਿਮਾਂ-ਭਰਮਾਂ, ਊਚ-ਨੀਚ, ਛੂਤ-ਛਾਤ, ਜੀਵਨ ਸੁਧਾਰ ਲਈ ਮਹਾਨ ਉਪਰਾਲਾ ਕੀਤਾ। ਉਨ੍ਹਾਂ ਨੂੰ ਇੱਕ ਪ੍ਰਭੂ ਨਾਲ ਜੋੜਨ ਦੀ ਕੋਸ਼ਿਸ਼ ਕੀਤੀ ਅਤੇ ਸਿੱਖੀ ਸਿਧਾਂਤਾਂ ਤੋਂ ਜਾਣੂ ਕਰਾਇਆ। ਸੰਨ 1509 ਦੇ ਆਖੀਰ ਵਿੱਚ ਸੁਲਤਾਨਪੁਰ ਪਹੁੰਚ ਭੈਣ ਨਾਨਕੀ ਅਤੇ ਉਸ ਦੇ ਪਰਿਵਾਰ ਨੂੰ ਦਰਸ਼ਨ ਦਿੱਤੇ। ਸਾਰਾ ਪਰਿਵਾਰ ਬਹੁਤ ਅਨੰਦਤ ਹੋਇਆ। ਭਰਾ ਨੂੰ ਦੇਖ ਨਾਨਕੀ ਦੇ ਪੈਰ ਧਰਤੀ 'ਤੇ ਨਹੀਂ ਸੀ ਲੱਗ ਰਹੇ। ਸੁਲਤਾਨਪੁਰੋਂ ਚੱਲ ਤਲਵੰਡੀ ਪਹੁੰਚ ਨਗਰ ਤੋਂ ਬਾਹਰ ਹੀ ਜਾ ਬੈਠੇ। ਮਰਦਾਨੇ ਨੇ ਪੁੱਛਿਆ, "ਦਾਤਾ ਜੀ! ਹੁਕਮ ਹੋਵੇ ਤਾਂ ਘਰ ਜਾ ਆਵਾਂ"। ਬਾਬੇ ਆਖਿਆ, "ਜਲਦੀ ਜਾਹ ਪਰ ਸਾਡੇ ਘਰ ਨਾ ਦੱਸੀ

ਅਤੇ ਮਿਲ ਕੇ ਜਲਦੀ ਵਾਪਸ ਆ ਜਾਈਂ"। ਪਿੰਡ 'ਚ ਜਦੋਂ ਮਰਦਾਨਾ ਪਹੁੰਚਿਆ ਤਾਂ ਉਸ ਨੂੰ ਦੇਖ ਲੋਕ ਇਕੱਠੇ ਹੋ ਗਏ। ਇਸ ਦੇ ਪਰਿਵਾਰ ਦੇ ਜੀਅ ਗਦ ਗਦ ਹੋ ਗਏ। ਮਾਤਾ ਤ੍ਰਿਪਤਾ ਅਤੇ ਪਿਤਾ ਮਹਿਤਾ ਕਾਲੂ ਜੀ ਸੰਗਤ ਸਮੇਤ ਭਾਈ ਮਰਦਾਨੇ ਨੂੰ ਨਾਲ ਲੈ ਕੇ ਬਾਬੇ ਨਾਨਕ ਪਾਸ ਜਾ ਪਹੁੰਚੇ। ਗੁਰੂ ਜੀ ਨੇ ਉੱਠ ਕੇ ਮਾਤਾ ਪਿਤਾ ਦੇ ਪੈਰਾਂ 'ਤੇ ਮੱਥਾ ਟੇਕਿਆ। ਮਾਤਾ ਪਿਤਾ ਨੇ ਆਪਣੇ ਨੰਦਨ ਨੂੰ ਗੱਲਵਕੜੀ 'ਚ ਲਿਆ, ਮੱਥਾ ਚੁੰਮਿਆ, ਭਾਰੀ ਪਿਆਰ ਕੀਤਾ ਅਤੇ ਘਰ ਲੈ ਆਏ। ਪਿੰਡ ਦਾ ਹਰ ਇਸਤਰੀ ਪੁਰਸ਼ ਨਾਨਕ ਦੇ ਦਰਸ਼ਨ ਕਰ ਨਦਰੋ ਨਦਰ ਨਿਹਾਲ ਹੋ ਗਿਆ।

## ਦੂਜੀ ਉਦਾਸੀ
## (1510-1514)

ਕੁਝ ਸਮਾਂ ਤਲਵੰਡੀ ਬਿਤਾ ਕੇ ਗੁਰੂ ਜੀ ਨੇ ਦੱਖਣੀ ਭਾਰਤ ਵਲ ਚਾਲਾ ਪਾ ਦਿੱਤਾ। ਇਸ ਯਾਤਰਾ ਸਮੇਂ ਇਤਿਹਾਸ ਮੁਤਾਬਕ ਭਾਈ ਸੈਦੋ ਅਤੇ ਭਾਈ ਸੀਹੋ ਵੀ ਨਾਲ ਗਏ। ਰਸਤੇ ਵਿੱਚ ਸਤਘਰਾ, ਦੀਪਾਲਪੁਰ, ਪਾਕਪਟਨ, ਬੀਕਾਨੇਰ, ਪੁਸ਼ਕਰ, ਅਜਮੇਰ, ਆਦਿ ਥਾਵਾਂ 'ਤੇ ਲੋਕਾਈ ਨੂੰ ਸਤਿਨਾਮ ਦਾ ਮੰਤਰ ਦ੍ਰਿੜ ਕਰਵਾਇਆ। ਫਿਰ ਉਜੈਨ, ਇੰਦੋਰ, ਨਾਸਿਕ ਲੰਘ ਕੇ ਓਂਅਕਾਰ ਆਸ਼ਰਮ ਪਹੁੰਚੇ। ਇੱਥੇ ਦਖਣੀ ਓਅੰਕਾਰ ਬਾਣੀ ਰਾਹੀਂ ਪਰਜਾ ਨੂੰ ਸਮਝਾਇਆ ਕਿ ਪਰਮਾਤਮਾ ਇੱਕ ਹੈ, ਸਾਰਾ ਬ੍ਰਹਿਮੰਡ ਉਸ ਨੇ ਰਚਿਆ ਹੋਇਆ ਹੈ, ਬ੍ਰਹਮਾ, ਆਦਿ ਦੇਵਤੇ ਵੀ ਉਸ ਨੇ ਪੈਦਾ ਕੀਤੇ ਹਨ। ਇਸ ਲਈ ਦੇਵਤੇ ਅਤੇ ਦੇਵੀਆਂ ਦੀ ਪੂਜਾ ਤਿਆਗ ਕੇ 'ਓਅੰਕਾਰ' ਨਾਮੀ ਮਹਾਂ ਮੰਤ੍ਰ ਜਪ ਕੇ ਗੁਰਮੁਖ ਬਣੋ। ਇਹ ਮੰਤਰ ਦੈਵੀ ਰੂਪ ਹੋਣ ਕਰ ਕੇ ਮਨੁੱਖੀ ਆਤਮਾ ਨੂੰ ਜਗਾ ਕੇ ਪਰਮਾਤਮਾ ਨਾਲ਼ ਜੋੜਦਾ ਹੈ। ਅੱਗੇ ਗੰਟੂਰ, ਨਾਗਾ ਪਟਨਮ ਹੁੰਦੇ ਹੋਏ ਕੂਨਰ, ਪਾਲੀਪੁਰਮ ਜੋਗੀਆਂ ਦੇ ਟਿਕਾਣੇ ਪਹੁੰਚੇ। ਜੋਗੀਆਂ ਦੇ ਮੁਖੀ ਮੰਗਲ ਨਾਥ ਨੇ ਬਹਿਸ ਦੌਰਾਨ ਸਵਾਲ ਕੀਤੇ, "ਨਾਨਕ! ਇਹ ਦੱਸ ਕੀ ਮਨ 'ਯੋਗ ਸਾਧਨਾ' ਨਾਲ ਹੀ ਕਾਬੂ ਕੀਤਾ ਜਾ ਸਕਦਾ ਹੈ ਜਾਂ ਗਿਆਨ ਸਾਧਨਾ ਨਾਲ? ਸਤਿਗੁਰਾਂ ਉੱਤਰ ਦਿੱਤਾ, "ਮੰਗਲ ਨਾਥ ਜੀ! ਮਨ ਅਧਿਆਤਮਿਕ ਸਾਧਨਾ ਨਾਲ ਹੀ ਕਾਬੂ ਕੀਤਾ ਜਾ ਸਕਦਾ ਹੈ। ਇਹ ਸਾਧਨਾ ਗ੍ਰਹਿਸਤ ਮਾਰਗ ਧਾਰ ਕੇ ਸੌਖੀ ਹੋ ਸਕਦੀ ਹੈ"। ਜਦੋਂ ਗੁਰੂ ਜੀ ਨੇ ਸਿੱਖੀ ਦੇ ਸਿਧਾਂਤ ਵੰਡ ਛੱਕਣ ਬਾਰੇ ਗੱਲਬਾਤ ਕੀਤੀ ਤਾਂ ਜੋਗੀਆਂ ਨੇ ਇਸ ਗੱਲ 'ਤੇ ਕਟਾਖ ਕੀਤਾ ਅਤੇ ਮਖੌਲ ਵਜੋਂ ਇੱਕ ਤਿਲ (sesamum seed) ਦਾ ਦਾਣਾ ਦੇ ਕੇ ਕਿਹਾ, "ਇਸ ਨੂੰ ਵੰਡ ਕੇ ਦਿਖਾਉ"। ਸਤਿਗੁਰਾਂ ਕਿਹਾ, "ਸਾਨੂੰ ਕੂੰਡੀ-ਸੋਟਾ ਦਿਉ"। ਕੂੰਡੀ-ਸੋਟਾ ਜੋਗੀਆਂ ਨੇ ਲਿਆ ਕੇ ਦਿੱਤਾ। ਗੁਰੂ ਸਾਹਿਬ ਨੇ ਤਿਲ ਨੂੰ ਚੰਗੀ ਤਰ੍ਹਾਂ ਸੋਟੇ ਨਾਲ ਕੁੱਟਿਆ। ਮਰਦਾਨੇ ਨੇ ਜਲ ਲਿਆ ਕੇ ਕੂੰਡੀ ਵਿੱਚ ਪਾਇਆ। ਇੰਵ ਕੁੱਟੇ ਤਿਲ ਵਾਲਾ ਜਲ ਜੋਗੀਆਂ ਨੂੰ ਵਰਤਾਇਆ। ਇਸ ਸੰਬੰਧੀ ਮਹਿਮਾ ਪ੍ਰਕਾਸ਼ 'ਚ

ਦਰਜ਼ ਹੈ:

**'ਤਬ ਦਿਆਲ ਵੇ ਤਿਲ ਕੋ ਲੀਉ। ਲੈ ਕੁੰਡੀ ਸੋਟਾ ਮੈਥਨ ਕੀਉ।**
**ਆਪਨੇ ਹਾਥ ਦੀਓ ਵਰਤਾਇ। ਸਭ ਨੇ ਪਤ੍ਰ ਭਰੇ ਲੀਲਾਇ।੭।**

ਸਭ ਦੇਖ ਚਰਿਤ੍ਰ ਬਿਸਮ ਹੋਇ ਗਏ। ਸਤਿਗੁਰ ਕੋ ਪਰਸੰਸਤ ਭਏ। ਜਿੱਥੇ ਸਤਿਗੁਰਾਂ ਇਹ ਚੋਜ ਵਰਤਾਇਆ ਉਸ ਜਗ੍ਹਾ ਗੁਰਦੁਆਰਾ 'ਤਿਲ ਗੰਜੀ' ਮੌਜੂਦ ਹੈ।

ਅੱਗੇ ਸਤਿ ਕਰਤਾਰ, ਸਤਿ ਕਰਤਾਰ.... ਜਪਦੇ ਰਾਮੇਸ਼ਵਰ ਪਹੁੰਚੇ। ਇਥੋਂ ਬੇੜੇ 'ਤੇ ਸਵਾਰ ਹੋ ਕੇ ਲੰਕਾ ਪੁੱਜੇ। ਪਿਆਰਾ ਸਿੰਘ ਪਦਮ ਲਿਖਦੇ ਹਨ ਕਿ ਪੁਰਾਤਨ ਸਾਖੀਆਂ ਵਿੱਚ ਸਮੁੰਦਰੀ ਯਾਤਰਾ ਲਈ ਗੁਰੂ ਸਾਹਿਬ ਦਾ ਮੱਛਾਂ ਦੀ ਸਵਾਰੀ ਕਰਨਾ ਵੀ ਲਿਖਿਆ ਹੈ। ਇਸ ਦੀ ਮੁਰਾਦ ਬੇੜਿਆਂ ਤੋਂ ਹੈ। ਅੱਜ ਕਲ੍ਹ ਕਿਸ਼ਤੀਆਂ ਲਈ 'ਮਛੂਆ' ਸ਼ਬਦ ਆਮ ਵਰਤਿਆ ਜਾਂਦਾ ਹੈ। ਸੋ ਸਾਖੀਆਂ ਵਿੱਚ 'ਮੱਛਾਂ ਦੀ ਸਵਾਰੀ 'ਤੋਂ ਭਾਵ ਹੈ ਬੇੜੇ ਜਾਂ ਕਿਸ਼ਤੀ 'ਤੇ ਸਵਾਰ ਹੋ ਕੇ ਜਾਣਾ। ਗੁਰੂ ਜੀ ਲੰਕਾ ਜਾ ਪਹੁੰਚੇ ਜਿਸ ਨੂੰ ਪਹਿਲਾਂ 'ਸਿੰਘਲਾਦੀਪ' ਆਖਦੇ ਸਨ। ਇਥੇ ਮਨਸੁੱਖ ਨਾਮੀ ਗੁਰੂ ਦਾ ਸਿੱਖ ਰਹਿੰਦਾ ਸੀ। ਇਥੋਂ ਦਾ ਰਾਜਾ ਭਾਈ ਮਨਸੁੱਖ ਵਲੋਂ ਕੀਤੇ ਜਾ ਰਹੇ ਸਿੱਖੀ ਪ੍ਰਚਾਰ ਅਤੇ 'ਨਾ ਹਮ ਹਿੰਦੂ ਨਾ ਮੁਸਲਮਾਨ' ਤੋਂ ਬਹੁਤ ਖੁਸ਼ ਅਤੇ ਪ੍ਰਭਾਵਿਤ ਸੀ।

ਭਾਈ ਮਨਮੁੱਖ ਨੇ ਗੁਰੂ ਜੀ ਦੇ ਪਹੁੰਚਣ ਬਾਰੇ ਜਦੋਂ ਰਾਜੇ ਨੂੰ ਜਾਣਕਾਰੀ ਦਿੱਤੀ ਤਾਂ ਰਾਜੇ ਸ਼ਿਵਨਾਭ ਨੇ ਪਰਖ ਲਈ ਆਪਣੇ ਮੁੱਖ ਮੰਤਰੀ ਪਰਸ ਰਾਮ ਨੂੰ ਕਹਿ ਕੇ ਅਰਧ ਨੰਗੀਆਂ ਸੁੰਦਰੀਆਂ ਨਾਚ ਕਰਦੀਆਂ ਗੁਰੂ ਜੀ ਵਲ ਭੇਜੀਆਂ। ਗੁਰੂ ਸਾਹਿਬ ਨੇ ਇਨ੍ਹਾਂ ਵਲ ਤੱਕ ਕੇ ਨਾਚ ਬੰਦ ਕਰਨ ਲਈ ਆਖਿਆ। ਨਾਚ ਬੰਦ ਹੋਣ 'ਤੇ ਇਨ੍ਹਾਂ ਸੁੰਦਰੀਆਂ ਨੂੰ ਪ੍ਰੇਰਨਾ ਦਿੰਦਿਆਂ ਆਖਿਆ, "ਗਾਫਤ ਪੁਤਰੀ ਰਾਜ ਕੁਆਰਿ"। ਨਾਲ ਇਹ ਵੀ ਫੁਰਮਾਇਆ "ਜਾਉ ਪੁਤ੍ਰੀਓ ਤੁਹਾਡੀ ਇਹ ਰੂਪ ਮਤੀ ਦੇਹ ਸੱਚੇ ਨਾਮ ਬਿਨਾ ਸੁੰਞੀ ਹੈ"।

ਮਹਿਮਾਂ ਪ੍ਰਕਾਸ਼ ਗ੍ਰੰਥ 'ਚ ਦਰਜ਼ ਹੈ ਰਾਜੇ ਦੀ ਨੀਤੀ ਬਾਰੇ, "ਜਦ ਕੋਈ ਸਾਧ ਅਤੀਤ ਆਵੈ ਤਹਾਂ ਤ੍ਰਿਆ ਪਠਾਇ'। ਇਸ ਪਰਖ ਉਪਰੰਤ ਰਾਜਾ ਗੁਰੂ ਜੋਤ ਦੇ ਦਰਸ਼ਨਾਂ ਲਈ ਆਇਆ, ਨਮਸਕਾਰ ਕੀਤੀ ਅਤੇ ਕਿਹਾ, "ਮੇਰੇ ਘਰ ਆਣ ਪ੍ਰਸ਼ਾਦ ਛਕੋ।" ਗੁਰੂ ਜੀ ਬੋਲੇ, "ਕੀ ਦੱਖਣਾ ਦੇਵੇਂਗਾ? ਸ਼ਿਵਨਾਭ ਨੇ ਆਖਿਆ, "ਮੇਰਾ ਰਾਜ ਭਾਗ ਹਾਜ਼ਰ ਹੈ"। ਸਤਿਗੁਰਾਂ ਕਿਹਾ, "ਕੀ ਇਹ ਰਾਜ ਤੇਰਾ ਹੈ"? ਉੱਤਰ, "ਹਾਂ ਮਹਾਰਾਜ ਮੇਰਾ ਹੈ"। ਗੁਰੂ ਜੀ ਕਹਿੰਦੇ, "ਸ਼ਿਵਨਾਭ ਤੇਰੇ ਵੱਡੇ ਵਡੇਰੇ ਵੀ ਇਹ ਕਹਿੰਦੇ ਚਲੇ ਗਏ ਅਤੇ ਅੱਗੇ ਤੇਰੀ ਔਲਾਦ ਵੀ ਕਹੇਗੀ ਇਹ ਸਾਡਾ ਰਾਜ ਹੈ। ਸਾਨੂੰ ਕੁਝ ਹੋਰ ਦੇਈਂ"। ਮਹਾਰਾਜ ਮੇਰਾ ਤਨ ਹਾਜ਼ਰ ਹੈ। ਗੁਰੂ ਜੀ ਕਹਿੰਦੇ, "ਤਨ ਵੀ ਤੇਰਾ ਨਹੀਂ, ਇਸ ਵਿੱਚ ਮਾਲਕ ਬਿਰਾਜਮਾਨ ਹੈ, ਪਤਾ ਨਹੀਂ ਉਹ ਪੰਖੀ ਕਦੋਂ ਉੱਡ ਜਾਵੇ?" ਰਾਜੇ

ਨੇ ਸੋਚ ਕੇ ਕਿਹਾ, "ਮੇਰਾ ਮਨ ਹਾਜ਼ਰ ਹੈ"। ਗੁਰੂ ਜੀ ਕਹਿੰਦੇ ਮਨ ਵੀ ਤੇਰਾ ਨਹੀਂ, ਕੀ ਪਤਾ ਕਿੱਧਰ ਉਡਾਰੀ ਮਾਰ ਜਾਵੇ"। ਫਿਰ ਹੈਰਾਨ ਹੋ ਕੇ ਕਹਿਣ ਲੱਗਾ, "ਦਸੋ ਹੋਰ ਕੀ ਪੇਸ਼ ਕਰਾਂ?" ਸ਼ਿਵਨਾਭ ਆਪਣੇ ਵਿੱਚੋਂ ਮੈਂ ਕੱਢ ਕੇ ਸਾਨੂੰ ਦੇ ਦੇ ਫਿਰ ਪ੍ਰਭੂ ਨਾਲ ਜੁੜ ਸਕਦਾ ਹੈਂ। ਮੈਂ ਹਉਮੇ ਨੂੰ ਜਨਮ ਦਿੰਦੀ ਹੈ ਜੋ ਦੁੱਖਾਂ ਦਾ ਮੂਲ ਕਾਰਨ ਬਣਦੀ ਹੈ। ਹਉਮੇ ਹੈ, ਦੀਰਘ ਰੋਗ। ਇਸ ਰੋਗ ਨੂੰ ਦੂਰ ਕਰਨ ਲਈ ਇੱਕੋ ਇੱਕ ਦਵਾਈ ਸਾਈਂ ਦਾ ਨਾਮ ਹੈ ਜਿਸ ਨੂੰ ਜਪਣਾ ਬਹੁਤ ਜ਼ਰੂਰੀ ਹੈ। ਇਹ ਰਤਨਾਂ ਅਤੇ ਲਾਲਾਂ ਰੂਪੀ ਜਨਮ ਸਾਨੂੰ ਐਸ਼ੋ ਇਸ਼ਰਤ ਵਿੱਚ ਹੀ ਨਹੀਂ ਲੰਘਾਉਣਾ ਅਤੇ ਗਵਾਉਣਾ ਚਾਹੀਦਾ"।

ਸਿਹੁੰਲੀ ਦੇ ਵਿਦਵਾਨ ਡਾਕਟਰ ਕਰਨਾ ਰਤਨਾ ਨੇ ਆਪਣੇ ਲੇਖ 'ਗੁਰੂ ਨਾਨਕ ਐਂਡ ਸੀਲੋਨ' ਵਿੱਚ ਅੰਕਿਤ ਕੀਤਾ ਹੈ ਕਿ ਅਨੁਰਾਧਪੁਰ ਦੇ ਅਜਾਇਬ ਘਰ ਵਿੱਚ ਪਏ 'ਸਿਹੁੰਲੀ ਸ਼ਿਲਾਲੇਖ' ਵਿੱਚ ਗੁਰੂ ਜੀ ਦਾ ਕੋਟੀ ਦੇ ਰਾਜੇ ਧਰਮ ਪ੍ਰਾਕ੍ਰਮ (1493-1529) ਨਾਲ਼ ਚਰਚਾ ਕਰਨ ਦਾ ਸੰਕੇਤ ਹੈ। ਗੁਰੂ ਸਾਹਿਬ ਤਕਰੀਬਨ ਇੱਕ ਸਾਲ ਲੰਕਾ 'ਚ ਰਹੇ। ਇੱਥੇ ਉਨ੍ਹਾਂ 'ਪਰਾਨ ਸੰਗਲੀ' ਜਿਸ ਵਿੱਚ ਪ੍ਰਭੂ ਦੇ ਸੁੰਨ ਮੰਡਲ ਦੀ ਚਰਚਾ ਹੈ ਉਚਾਰੀ। ਰਾਜੇ ਤੋਂ ਧਰਮਸ਼ਾਲਾ ਬਣਵਾ ਭਾਈ ਮਰਦਾਨੇ ਦੀ ਸਹਾਇਤਾ ਨਾਲ਼ ਸਤਿ ਸੰਗਤ ਦੀ ਮਰਿਯਾਦਾ ਕਾਇਮ ਕੀਤੀ। ਰਾਜੇ ਨੇ ਸਿੱਖੀ ਮਾਰਗ 'ਚ ਪ੍ਰਵੇਸ਼ ਕੀਤਾ।

ਸ੍ਰੀ ਲੰਕਾ ਤੋਂ ਕੋਚੀਨ, ਕਜਲੀਵਣ, ਨੀਲ ਗਿਰੀ ਹਿਲਜ਼ ਤੇ ਰੰਗਾ ਪਟਨਮ ਹੁੰਦੇ ਹੋਏ ਬਿਦਰ ਪਹੁੰਚੇ ਜੋ ਨਾਨਕ ਝੀਰੇ ਨਾਲ਼ ਮਸ਼ਹੂਰ ਹੈ। ਇੱਥੇ ਸੱਯਦ ਯਾਕੂਬ ਅਤੇ ਜਲਾਲੁਦੀਨ ਦੋ ਮੁਸਲਮਾਨ ਭਰਾਵਾਂ ਨੂੰ ਰੱਬੀ ਕਲਾਮ ਸੁਣਾ ਕਿ ਸਮਝਾਇਆ ਕਿ ਤੁਹਾਡਾ, "ਕਲਾਮ ਬਖਸ਼ਿਸ਼ ਵਾਲਾ, ਨਿਮਾਜ਼ ਨਿਆਂ ਵਾਲ਼ੀ, ਰੋਜ਼ਾ ਰਹਿਮ-ਰੂਪੀ ਅਤੇ ਹੱਜ ਅੱਲਾ ਦੀ ਯਾਦ ਵਾਲ਼ਾ ਹੋਣਾ ਚਾਹੀਦਾ ਹੈ"। ਸ਼ਹਿਰ ਦਾ ਪਾਣੀ ਖਾਰਾ ਸੀ। ਲੋਕਾਈ ਲਈ ਇਹ ਪਾਣੀ ਪੀਣ ਯੋਗ ਨਹੀਂ ਸੀ। ਸੰਗਤ ਦੀ ਅਰਜ਼ੋਈ ਸੁਣ ਸਤਿਗੁਰਾਂ ਨੇ ਇੱਕ ਪੱਥਰ ਉਠਾਇਆ ਜਿਸ ਹੇਠੋਂ ਪਾਣੀ ਦਾ ਚਸ਼ਮਾ ਫੁੱਟ ਪਿਆ। ਇਹ ਪਾਣੀ ਮਿੱਠਾ ਅਤੇ ਪੀਣ ਯੋਗ ਸੀ। ਅੱਜ ਵੀ ਇਹ ਚਸ਼ਮਾ ਚੱਲ ਰਿਹਾ ਹੈ ਅਤੇ ਸਿੱਖ ਸੰਗਤਾਂ ਧੰਨ ਗੁਰੂ ਨਾਨਕ ....ਦਾ ਜਾਪ ਕਰਦੀਆਂ ਇਥੋਂ ਅੰਮ੍ਰਿਤ ਜਲ ਛਕਦੀਆਂ ਹਨ।

ਬਿਦਰ ਤੋਂ ਚੱਲ ਨਾਂਦੇੜ ਹੁੰਦੇ ਹੋਏ ਗੁਰੂ ਨਾਨਕ ਭਗਤ ਨਾਮ ਜੀ ਦੇ ਦੋਹੁਰੇ ਜਾ ਭਗਤ ਜੀ ਦੇ ਬਚਨਾਂ 'ਹਾਥ ਪਾਉ ਕਰਿ ਕਾਮ ਸਭੁ ਚੀਤੁ ਨਿਰੰਜਨ ਨਾਲਿ' ਨੂੰ ਦ੍ਰਿੜ ਕਰਨ ਦਾ ਉਪਦੇਸ਼ ਦਿੱਤਾ। ਫਿਰ ਭਗਤ ਤ੍ਰਿਲੋਚਨ ਜੀ ਦੇ ਪਿੰਡ ਬਾਰਸੀ ਵਿਖੇ ਭਗਤ ਜੀ ਦੇ ਮਿੱਠੇ, ਪਿਆਰੇ ਅਤੇ ਅਨਮੋਲ ਬੋਲਾਂ ਨੂੰ ਮਨ ਵਿੱਚ ਵਸਾਉਣ ਦੀ ਪ੍ਰੇਰਨਾ ਲੋਕਾਈ ਨੂੰ ਕੀਤੀ। ਅੱਗੇ ਚਲਦੇ ਚਲਦੇ ਪਾਲੀਤਾਣੇ (ਸੁਰਾਸ਼ਟਰ) ਆ ਕੇ ਜੈਨੀਆਂ (ਸਰੇਵੜਿਆਂ) ਨਾਲ ਗੱਲਬਾਤ ਕੀਤੀ। ਇਹ ਲੋਕ ਪਰਮਾਤਮਾ ਦੀ ਹੋਂਦ ਤੋਂ ਵੀ

ਮੁਨਕਰ ਸਨ। ਇਨ੍ਹਾਂ ਕੇਵਲ ਅਹਿੰਸਾ ਦਾ ਸਿਧਾਂਤ ਹੀ ਅਪਣਾਇਆ ਹੋਇਆ ਸੀ। ਗੁਰੂ ਜੀ ਨੇ ਦੇਖਿਆ ਕਿ ਜੈਨੀ ਲੋਕ ਨਾ ਤਾਂ ਹੱਥੀਂ ਕਿਰਤ ਕਰਦੇ ਹਨ ਅਤੇ ਨਾ ਹੀ ਕਿਸੇ ਮਰਿਯਾਦਾ ਵਿੱਚ ਰਹਿੰਦੇ ਹਨ। ਇਹ ਚਿੱਟੇ ਕੱਪੜੇ ਪਹਿਨ, ਲੱਕਾਂ ਨਾਲ਼ ਪਿਆਲੇ ਬੰਨ੍ਹ ਗ੍ਰਿਹਸਤੀਆਂ ਕੋਲੋਂ ਮੰਗ ਤੰਗ ਕੇ ਖਾਂਦੇ ਹਨ। ਇਹ ਹਮੇਸ਼ਾ ਨੀਵੀਂ ਪਾ ਕੇ ਤੁਰਦੇ ਹਨ। ਹੱਥਾਂ 'ਚ ਚੌਰੀ ਰਖਦੇ ਹਨ ਅਤੇ ਮੂੰਹ ਤੇ ਪੱਟੀ ਬੰਨ੍ਹੀ ਹੁੰਦੀ ਹੈ। ਗੁਰੂ ਜੀ ਨੇ ਸਿਰੀ ਰਾਗੁ ਅੰਦਰ ਇਨ੍ਹਾਂ ਪ੍ਰਤੀ ਸ਼ਬਦ ਉਚਾਰਨ ਕੀਤਾ:

**ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥**
**ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥....(੧੪੯)**
**ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ॥.....(੧੫੦)**
**ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ॥ (੧੫੦)**

ਸ਼ਬਦ ਦਾ ਮੂਲ ਰੂਪ 'ਚ ਭਾਵ ਹੈ ਕਿ ਸਰੇਵੜਿਓ ਤੁਸੀਂ ਇਸ਼ਨਾਨ ਨਹੀਂ ਕਰਦੇ, ਰੋਟੀ ਵੀ ਬੇਹੀ ਖਾਂਦੇ ਹੋਂ, ਕੇਸ ਪੁਟਦੇ ਹੋਂ, ਆਪਣਾ ਹੱਗਿਆ ਹੋਇਆ ਫੋਲਦੇ ਹੋਂ ਅਤੇ ਗੰਦਗੀ ਫੱਕਦੇ ਹੋਂ ਕਿ ਜੀਵ ਹੱਤਿਆ ਨਾ ਹੋ ਜਾਵੇ। ਇਨ੍ਹਾਂ ਸਰੇਵੜਿਆਂ ਨੂੰ ਦਰਸਾਇਆ ਕਿ ਅਜੇਹੇ ਕਰਮ ਕਰਨ ਨਾਲ ਤੁਸੀਂ ਆਪਣਾ ਜੀਵਨ ਸੁਧਾਰ ਨਹੀਂ ਸਕਦੇ। ਪ੍ਰਭੂ ਦਾ ਨਾਮ ਮਹਾਂ ਨਿਧਾਨ ਹੈ, ਨਿਰਮੋਲਕ ਹੈ। ਜਿਸ ਕਰਤੇ ਦੀ ਕੁਦਰਤ ਵਿੱਚ ਤੁਸੀਂ ਵਿਚਰ ਰਹੇ ਹੋਂ ਉਸ ਦੇ ਗੁਣ ਗਾਉ। ਜੋ ਪ੍ਰਭੂ ਨੂੰ ਨਹੀਂ ਮੰਨਦਾ ਉਸ ਦੇ ਸਿਰ ਸੱਤ ਮੁੱਠੀਆਂ ਸੁਆਹ ਪੈਂਦੀ ਹੈ। ਪ੍ਰਭੂ ਨਾਮ ਦੀ ਕਮਾਈ ਦੀ ਸੋਭਾ ਐਸੀ ਹੈ ਜਿਵੇਂ ਹਰ ਪਕਵਾਨ ਘਿਉ ਨਾਲ ਹੀ ਸੋਭਦਾ ਹੈ।

ਪਾਲੀਤਾਣੇ ਤੋਂ ਤੁਰ ਕੇ ਸੋਮਨਾਥ ਮੰਦਰ ਦੁਆਰਕਾ ਸੁਦਾਮਾ ਪੁਰੀ (ਗਿਰਨਾਰ), ਸੀਤਾ ਮੰਦਰ ਹੁੰਦੇ ਹੋਏ ਦੁਆਰਕਾ ਨਗਰੀ ਪਹੁੰਚੇ। ਇੱਥੋਂ ਦੇ ਸ਼ਿਵ ਭਗਤ (ਚਾਰਵਾਕੀਆ) ਦੇਵੀ ਪੂਜੇ ਸਨ। ਭੁਵਨੇਸ਼ਵਰ, ਕੁਨਾਰਕ, ਆਦਿ ਮੰਦਰ ਵਿੱਚ ਭਰ ਜੁਆਨ ਔਰਤਾਂ ਅਤੇ ਪੁਰਸ਼ਾਂ ਦੀਆਂ ਕਾਮ ਕ੍ਰੀੜਾ ਮੂਰਤੀਆਂ ਦੇਖਣ ਨੂੰ ਆਮ ਮਿਲਦੀਆਂ ਹਨ। ਇਨ੍ਹਾਂ ਚਾਰਵਾਕੀਆਂ ਨੂੰ ਪੱਥਰ ਪੂਜਾ ਅਤੇ ਦੇਵੀ ਪੂਜਾ ਕਰਨ ਤੋਂ ਗੁਰੂ ਜੀ ਨੇ ਵਰਜਿਆ ਅਤੇ ਸ਼ੁੱਭ ਕਰਮਾਂ ਦਾ ਸਹੀ ਮਾਰਗ ਇੱਕ ਪ੍ਰਭੂ ਭਗਤੀ ਦਰਸਾਇਆ।

ਫੇਰ ਰਾਜਪੁਤਾਨੇ ਅੱਪੜ ਕੇ ਧੁਆਨ (ਦਿਉਲੀ ਛਾਵਣੀ) ਜੋ ਮਥਰਾ ਕੋਲ ਹੈ ਵਿਖੇ ਧੰਨੇ ਭਗਤ ਜੋ ਉਸ ਸਮੇਂ 92 ਸਾਲ ਦਾ ਸੀ ਨਾਲ ਮਿਲਣੀ ਕੀਤੀ। ਗੁਰੂ ਜੀ ਅਤੇ ਭਗਤ ਜੀ ਦੀ ਮਿਲਣੀ ਅਤੇ ਸੰਗਤ ਜਿਸ ਵਿੱਚ ਭਾਈ ਮਰਦਾਨਾ ਸ਼ਾਮਲ ਸੀ ਕਿਤਨੀ ਵਿਸਮਾਦੀ, ਚਮਤਕਾਰੀ ਚਕਰਿਤ, ਚੋਜ਼ ਭਰੀ, ਚਹਿਲ-ਪਹਿਲ, ਵਾਲੀ ਹੋਵੇਗੀ। ਗੁਰੂ ਸਾਹਿਬ ਨੇ ਜੁੜੀ ਸੰਗਤ ਨੂੰ ਸੰਬੋਧਨ ਕਰਦਿਆਂ ਆਖਿਆ, "ਪਿਆਰੀ ਸਾਧ ਸੰਗਤ ਜੀ! ਭਾਈ ਧੰਨੇ ਨੇ ਪੱਥਰ ਦੀ ਪੂਜਾ ਕਰ ਕੇ ਪ੍ਰਭੂ ਨੂੰ ਨਹੀਂ ਪਾਇਆ, ਇਨ੍ਹਾਂ ਨੇ ਤਾਂ

ਸੰਤਾਂ ਦੀ ਸੰਗਤ ਨਾਲ ਪਾਇਆ ਹੈ, 'ਧੰਨੈ ਧਨੁ ਪਾਇਆ ਧਰਨੀਧਰੁ ਮਿਲਿ ਜਨ ਸੰਤ ਸਮਾਨਿਆ'। ਭਾਈ ਧੰਨੇ ਦੀ ਕਿਰਤ ਸੱਚੀ ਹੈ। ਕਿਰਤ ਹੀ ਕਰਮ ਬਣਾਉਂਦੀ ਹੈ। ਕਿਰਤ ਵੀ ਪ੍ਰਭੂ ਦਾਤਾ ਬਖਸ਼ਦਾ ਹੈ। ਸੋ ਪ੍ਰਭੂ ਮਿਲਾਪ ਲਈ ਕਿਰਤ, ਨਾਮ ਜਪਣਾ ਅਤੇ ਵੰਡ ਛਕਣਾ ਅਸਲੀ ਜੁਗਤ ਹੈ"।

ਭਗਤ ਧੰਨਾ ਜੀ ਪਾਸੋਂ ਵਿਦਾ ਹੋ ਕੇ ਬਾਬਾ ਜੀ ਮਥਰਾ ਲਾਗੇ ਬ੍ਰਿੰਦਰਾਬਨ ਪਹੁੰਚੇ ਜਿੱਥੇ ਭਗਵਾਨ ਕ੍ਰਿਸ਼ਨ ਜੀ ਗੋਪੀਆਂ ਨਾਲ ਰਾਸ ਲੀਲਾ ਕਰਦੇ ਸਨ। ਗੁਰੂ ਜੀ ਨੇ ਦੇਖਿਆ ਕਿ ਉਸੇ ਢੰਗ ਨਾਲ ਇੱਥੇ ਕ੍ਰਿਸ਼ਨ ਜੀ ਦੇ ਭਗਤ ਰਾਸਾਂ ਪਾ ਰਹੇ ਸਨ। ਇਨ੍ਹਾਂ ਦੇ ਗੁਰੂ ਨੱਚਦੇ ਸਨ ਅਤੇ ਕੁਝ ਚੇਲੇ ਸਾਜ਼ ਵਜਾਉਂਦੇ ਸਨ ਅਤੇ ਕੁਝ ਆਪਣੇ ਕੇਸ ਖੋਲ੍ਹ ਕੇ ਤੇਜ਼ੀ ਨਾਲ ਸਿਰ ਹਿਲਾਉਂਦੇ ਸਨ। ਨੱਚਣ ਟੱਪਣ ਨਾਲ ਇਨ੍ਹਾਂ ਦੇ ਸਿਰ ਦੇ ਵਾਲਾਂ ਵਿੱਚ ਘੱਟਾ ਉੱਡ ਉੱਡ ਪੈਂਦਾ ਸੀ ਅਤੇ ਐਸੀ ਦਸ਼ਾ ਦੇਖ ਆਲੇ-ਦੁਆਲੇ ਬੈਠੇ ਲੋਕ ਖੁਸ਼ ਹੋ ਹੋ ਹੱਸਦੇ ਸਨ। ਇਹ ਸਮਝਦੇ ਸਨ ਕਿ ਇਹ ਰਾਸਾਂ ਸਾਨੂੰ ਕ੍ਰਿਸ਼ਨ ਭਗਵਾਨ ਨਾਲ ਜੋੜਦੀਆਂ ਹਨ। ਗੁਰੂ ਜੀ "ਮਰਦਾਨੇ ਨੂੰ ਕਿਹਾ, "ਮਰਦਾਨੇ ਰਬਾਬ ਸੁਰ ਕਰੋ ਦਰਗਾਹੀ ਬਾਣੀ ਆਈ ਹੈ" ਅਤੇ ਸ਼ਬਦ ਗਾਇਨ ਕੀਤਾ:

**ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥**
**ਗਾਵਨਿ ਗੋਪੀਆ ਗਾਵਨਿ ਕਾਨ੍॥ ਗਾਵਨਿ ਸੀਤਾ ਰਾਜੇ ਰਾਮ॥**
**ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾ ਕਾ ਕੀਆ ਸਗਲ ਜਹਾਨੁ॥ (੪੬੫)**

ਗੁਰੂ ਨਾਨਕ ਦੇਵ ਜੀ ਨੇ ਇਕੱਤਰ ਹੋਈ ਪਰਜਾ ਨੂੰ ਬੜੇ ਪਿਆਰ ਅਤੇ ਮਿਠਾਸ ਭਰੇ ਬੋਲਾਂ ਨਾਲ਼ ਸਮਝਾਇਆ ਕਿ ਇਹ ਰਾਸਾਂ ਤਾਂ ਇੱਕ ਰੋਟੀਆਂ ਪ੍ਰਾਪਤ ਕਰਨ ਦਾ ਸਾਧਨ ਹੈ। ਮਨ ਦੇ ਨੱਚਣ-ਟੱਪਣ ਵਾਲੇ ਚਾਅ ਅਤੇ ਰੰਗ ਰਲੀਆਂ ਤਾਂ ਮਨੁੱਖ ਨੂੰ ਵਿਕਾਰਾਂ ਵਲ ਹੀ ਧਕੇਲਦੀਆਂ ਹਨ, ਜਿਨ੍ਹਾਂ ਨਾਲ ਉਹ ਨਿਰੰਕਾਰ ਦੇ ਸੱਚੇ ਨਾਮ ਤੋਂ ਦੂਰ ਚਲੇ ਜਾਂਦੇ ਹਨ। ਜੇਕਰ ਤੁਸੀਂ ਸੁੱਖ ਚਾਹੁੰਦੇ ਹੋ ਤਾਂ ਸੱਚੇ ਪ੍ਰਭੂ ਦਾ ਨਾਮ ਨਿਤਾਪ੍ਰਿਤ ਜਪੋ।

ਇੰਵ ਗੁਰੂ ਬਾਬਾ ਸਿੱਖ ਮੱਤ ਦੇ ਨੇਮਾਂ ਦਾ ਪ੍ਰਚਾਰ ਤੇ ਪ੍ਰਸਾਰ ਕਰਦੇ ਜੂਨਾਗੜ੍ਹ ਵਡੋਦਰਾ (ਗੁਜਰਾਤ), ਜਬਲਪੁਰ, ਪੁਸ਼ਕਰ, ਆਦਿ ਹੁੰਦੇ ਹੋਏ ਪਹਿਲਾਂ ਸੁਲਤਾਨਪੁਰ ਆ ਪਹੁੰਚੇ। ਭੈਣ ਨਾਨਕੀ ਅਤੇ ਉਸ ਦੇ ਪਰਿਵਾਰ ਦਾ ਪਿਆਰ ਹਾਸਲ ਕਰਨ ਮਗਰੋਂ ਤਲਵੰਡੀ ਮਾਤਾ ਪਿਤਾ ਨੂੰ ਮਿਲ ਕੇ ਖੁਸ਼ ਕੀਤਾ। ਫਿਰ ਬਾਬਾ ਮੂਲਾ ਜੀ ਜੋ ਉਨ੍ਹੀ ਦਿਨੀਂ ਪੱਖੋ ਕੇ ਰੰਧਾਵੇ ਦੇ ਪਟਵਾਰੀ ਸਨ ਗੁਰੂ ਜੀ ਉਹਨਾਂ ਨੂੰ ਮਿਲੇ। ਇੱਥੇ ਮੂਲਾ ਜੀ ਦੇ ਮਿੱਤਰ ਕਲਾਨੌਰ ਦੇ ਹਾਕਮ ਦੁਨੀ ਚੰਦ ਕ੍ਰੋੜੀ ਮੱਲ ਦਾ ਹੰਕਾਰ ਦੂਰ ਕੀਤਾ ਅਤੇ ਉਸ ਨੂੰ ਆਪਣਾ ਸਿੱਖ ਬਣਾਇਆ। ਗੁਰੂ ਜੀ ਦੇ ਸੇਵਕ ਭਾਈ ਅਜਿੱਤਾ ਰੰਧਾਵਾ ਨੇ ਖੁਸ਼ ਹੋ ਕੇ ਆਪਣੀ ਸਾਰੀ ਜ਼ਮੀਨ ਗੁਰੂ ਨਾਨਕ ਦੇਵ ਜੀ ਦੇ ਨਾਂ ਕਰਵਾ ਦਿੱਤੀ ਜਿੱਥੇ ਉਨ੍ਹਾਂ ਕਰਤਾਰਪੁਰ ਨਗਰ ਵਸਾਇਆ।

# ਤੀਜੀ ਉਦਾਸੀ
# (1514–1517)

ਗਿਆਨੀ ਗਿਆਨ ਸਿੰਘ ਨੇ 'ਤਵਾਰੀਖ ਖਾਲਸਾ' ਵਿੱਚ ਲਿਖਿਆ ਹੈ ਕਿ ਤੀਜੀ ਉਦਾਸੀ ਸਰਕਾਰ ਨਾਨਕ ਨੇ ਉੱਤਰ ਵਲ ਲਾਈ। ਕਰਤਾਰਪੁਰ ਤੋਂ ਚੱਲ ਕੇ ਤਲਵੰਡੀ, ਕਲਾਨੌਰ, ਗੁਰਦਾਸਪੁਰ, ਕਾਂਗੜੇ ਵਿੱਚ ਦੀ ਲੰਘ ਜੁਆਲਾਮੁਖੀ ਪਰਬਤ 'ਤੇ ਪਹੁੰਚੇ। ਇੱਥੇ ਲੋਕਾਈ ਨੂੰ 'ਲਾਟਾਂ ਵਾਲੀ ਮਾਈ' ਦੇ ਭਰਮ ਜਾਲ 'ਚੋਂ ਕੱਢਿਆ। ਫਿਰ ਰਵਾਲਸਰ, ਨਾਲਾਗੜ੍ਹ, ਪਿੰਜੌਰ, ਸ਼ਿਮਲਾ, ਸਪਾਟੂ, ਆਦਿ ਥਾਵਾਂ 'ਤੇ ਤਪ ਰਹੀ ਲੋਕਾਈ ਨੂੰ ਪ੍ਰਭੂ ਦਾ ਅੰਮ੍ਰਿਤ ਰੂਪੀ ਨਾਮ ਬਖਸ਼ ਕੇ ਤ੍ਰਿਪਤ ਕੀਤਾ। ਜੌਹੜਸਰ ਵਿਖੇ ਦੇਵੀ-ਦੇਵਤਿਆਂ ਨੂੰ ਖੁਸ਼ ਕਰਨ ਲਈ ਪਸ਼ੂਆਂ ਦੀ ਬਲੀ ਦੇਣ ਤੋਂ ਵਰਜਿਆ। ਫਿਰ ਸਿੱਧਾਂ ਨੂੰ ਸਿੱਧੇ ਰਸਤੇ ਪਾਉਣ ਲਈ ਸੁਮੇਰ ਪਰਬਤ ਵਲ ਮੂੰਹ ਕੀਤਾ। ਭਾਈ ਗੁਰਦਾਸ ਜੀ ਦੇ ਸ਼ਬਦ ਹਨ:

**ਫਿਰ ਜਾ ਚੜ੍ਹੇ ਸੁਮੇਰ ਪਰ ਸਿੱਧ ਮੰਡਲੀ ਦ੍ਰਿਸ਼ਟੀ ਆਈ॥**

**(ਵਾਰ ੧, ਪਉੜੀ ੨੮)**

**ਸਿੱਧ ਛਪ ਬੈਠੇ ਪਰਬਤੀਂ ਕੌਣ ਜਗਤ ਕਉ ਪਾਰ ਉਤਾਰਾ॥**

**(ਵਾਰ ੧, ਪਾਉੜੀ ੨੯)**

ਜੌਹੜਸਰ ਤੋਂ ਤਕਰੀਬਨ 80 ਕਿਲੋਮੀਟਰ ਉੱਤਰ ਵਲ ਚੜ੍ਹਾਈ ਚੜ੍ਹ ਬਦਰੀਨਾਥ, ਸਪਤ ਸ੍ਰਿੰਗ, ਹੇਮ ਕੁੰਟ ਹੁੰਦੇ ਹੋਏ ਸੁਮੇਰ ਪਰਬਤ 'ਤੇ ਜਾ ਪੁੱਜੇ। ਗੁਰੂ ਜੀ ਅਤੇ ਭਾਈ ਮਰਦਾਨੇ ਨੂੰ ਦੇਖ ਇਹ ਸਿੱਧ ਜਿਨ੍ਹਾਂ ਦੀਆਂ ਉਮਰਾਂ ਬਹੁਤ ਲੰਬੀਆਂ ਸਨ ਬੜੇ ਹੀ ਹੈਰਾਨ , ਡੌਰ ਭੌਰ ਅਤੇ ਹੱਕੇ ਬੱਕੇ ਹੋ ਗਏ। ਇਨ੍ਹਾਂ ਸਿੱਧਾਂ ਨੇ ਗੁਰੂ ਸਾਹਿਬ ਨੂੰ ਬਹੁਤ ਸਵਾਲ ਕੀਤੇ ਅਤੇ ਜੋ ਜੁਆਬ ਉਨ੍ਹਾਂ ਦਿੱਤੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਰਚੀ ਬਾਣੀ 'ਸਿਧ ਗੋਸਟਿ' ਵਿੱਚ ਦਰਜ ਹਨ। ਭਾਈ ਗੁਰਦਾਸ ਅਨੁਸਾਰ ਗੋਸ਼ਟੀ ਦੌਰਾਨ ਜਦੋਂ ਸਿੱਧਾਂ ਨੇ ਪੁੱਛਿਆ :

**ਸਿੱਧ ਪੁੱਛਣ ਸੁਣ ਬਾਲਿਆ**
**ਕੌਣ ਸ਼ਕਤਿ ਤੁਹਿ ਏਥੇ ਲਿਆਈ। (ਵਾਰ ੧, ਪਉੜੀ ੨੮)**

ਹੈਰਾਨਗੀ ਸਿੱਧਾਂ ਦੀ ਇਹ ਹੀ ਸੀ ਕਿ ਛੋਟੀ ਉਮਰ (46 ਸਾਲ) ਨਾਨਕ ਆਪਣੇ ਚੇਲਿਆਂ ਨਾਲ 19 ਹਜ਼ਾਰ ਫੁੱਟ ਦੀ ਉਚਾਈ 'ਤੇ ਕਿਵੇਂ ਜਾਂ ਕਿਹੜੀ ਤਾਕਤ ਦੇ ਆਸਰੇ ਪਹੁੰਚ ਗਿਆ। ਬਾਬੇ ਨਾਨਕ ਉੱਤਰ ਦਿੱਤਾ:

**ਹਉਂ ਜਪਿਆ ਪਰਮੇਸ਼ਰੋ ਭਾਉ ਭਗਤਿ ਸੰਗ ਤਾੜੀ ਲਾਈ॥**

**(ਵਾਰ ੧, ਪਉੜੀ ੨੮)**

ਕੰਨ ਪਾਟੇ ਸਿੱਧਾ ਸਵਾਲ ਕੀਤਾ ਨਾਨਕ ਇਹ ਦੱਸ ਤੂੰ ਇਤਨੀ ਉੱਚੀ ਅਵਸਥਾ ਕਿਵੇਂ ਪ੍ਰਾਪਤ ਕੀਤੀ? ਬਾਬੇ ਉੱਤਰ ਵਿੱਚ ਆਖਿਆ, 'ਨਾਨਕ ਨਾਮ ਜਪੇ ਗਤਿ ਪਾਈ'। ਅਗਲਾ ਸਵਾਲ ਉਨ੍ਹਾਂ ਕੀਤਾ, 'ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ? 'ਤਾਂ ਉੱਤਰ ਸੀ, 'ਗੁਰਮੁਖਿ ਖੋਜਤ ਭਏ ਉਦਾਸੀ'। ਗੁਰਮੁਖ ਤੋਂ ਤੇਰਾ ਕੀ ਮਤਲਬ ਹੈ? ਗੁਰੂ ਜੀ ਕਹਿੰਦੇ ਗੁਰਮੁਖ ਉਹ ਹੁੰਦਾ ਹੈ ਜਿਹੜਾ ਇੱਕ ਸਰਬ ਵਿਆਪਕ ਅਕਾਲ ਪੁਰਖ ਦੀ ਮਨੌਤ ਕਰਦਾ ਹੈ, ਕਿਸੇ ਦੁਬਿਧਾ ਵਿੱਚ ਨਹੀਂ ਪੈਂਦਾ, ਨਾਮ ਰੰਗ ਵਿੱਚ ਰੰਗਿਆ ਹੋਣ ਕਰ ਕੇ ਬੇਪ੍ਰਵਾਹ, ਪਰਉਪਕਾਰੀ ਅਤੇ ਕਲਿਆਣਕਾਰੀ ਹੁੰਦਾ ਹੈ। ਚਰਪਟ ਅਤੇ ਲੋਹਾਰੀਪਾ, ਆਦਿ ਸਿੱਧਾਂ ਨੇ ਸਾਹਿਬਾਂ 'ਤੇ ਉਨ੍ਹਾਂ ਨੂੰ ਹਰਾਉਣ ਲਈ ਸਵਾਲਾਂ ਦੀ ਬੜੀ ਬੁਛਾੜ ਕੀਤੀ। ਅਸਲ ਵਿੱਚ ਸਵਾਲ ਕਰਨ ਵਾਲਾ ਜਾਂ ਤਾਂ ਸਵਾਲ ਸੰਬੰਧੀ ਗਿਆਨਹੀਣ ਹੁੰਦਾ ਹੈ ਜਾਂ ਫਿਰ ਗਿਆਨਵਾਨ ਹੁੰਦਾ ਹੈ ਅਤੇ ਦੂਜੇ ਦੀ ਹੇਠੀ ਕਰਨ ਲਈ ਸਵਾਲ ਕਰਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਬਾਬੇ ਨੇ ਸਵਾਲਾਂ ਦੇ ਜੁਆਬ ਦੇ ਦੇ ਕੇ ਅਤੇ ਪਾਖੰਡ ਜਾਹਰ ਕਰਕੇ ਸਿੱਧਾਂ ਦੇ ਕੰਨ ਪਕੜਾ ਘੀਸੀ ਕਰਾ ਦਿੱਤੀ ਅਤੇ ਉਹ ਅੰਤ ਨੂੰ ਆਪਣੀ ਹਾਰ ਮੰਨ ਗਏ।

**ਸਿੱਧ ਚੌਰਾਸੀਹ ਮੰਡਲੀ ਖਟ ਦਰਸ਼ਨ ਪਾਖੰਡ ਜਣਾਯਾ॥**

**(ਵਾਰ ੧, ਪਉੜੀ ੩੭)**

ਆਖੀਰ 'ਤੇ ਸਿੱਧਾਂ ਨੂੰ ਕਹਿ ਦਿੱਤਾ, " ਸਿੱਧੋ! ਤੁਸੀਂ ਪੱਥਰਾਂ 'ਚ ਰਹਿ ਕੇ ਪੱਥਰ ਦਿਲ ਹੋ ਗਏ ਹੋਂ। ਕੁਦਰਤ ਦੇ ਵਿਰੁੱਧ ਕਰਾਮਾਤਾਂ ਰਚਾਉਂਦੇ ਹੋਂ, ਲੋਕਾਈ ਦੇ ਦਰਦ ਨੂੰ ਨਹੀਂ ਪਛਾਣਦੇ। ਅਜੇ ਤੱਕ ਤੁਹਾਨੂੰ ਨਾਮ ਬਾਰੇ ਸਮਝ ਨਹੀਂ ਆਈ:

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥ (੨੯੩)**

ਤੁਸੀਂ ਆਪਣੀ ਅੰਤਰ ਆਤਮਾਂ ਨੂੰ ਝੰਜੋੜੋ, ਗ੍ਰਹਿਸਤੀ ਬਣੋ ਤੇ ਸੁਆਰਥ ਦਾ ਰਸਤਾ ਛੱਡ ਪਰਮਾਰਥ ਦੇ ਰਸਤੇ 'ਤੇ ਤੁਰੋ। ਗੁਰੂ ਤੋਂ ਵਗੈਰ ਸੰਸਾਰੀ ਡੁੱਬਦੇ ਜਾ ਰਹੇ ਹਨ, ਜੈਸੇ ਭਾਈ ਗੁਰਦਾਸ ਦਾ ਕਥਨ ਹੈ, "ਬਾਝ ਗੁਰੂ ਡੁਬਾ ਸੰਸਾਰ'। ਸਿੱਧਾਂ ਨੇ ਇਹ ਸੁਣ ਪੁੱਛਿਆ, "ਨਾਨਕ! ਤੇਰਾ ਗੁਰੂ ਕੌਣ ਹੈ ਤਾਂ ਉੱਤਰ ਸੀ:

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ (੯੪੩)**

ਇਸ ਤਰ੍ਹਾਂ

**ਸ਼ਬਦ ਜਿਤੀ ਸਿੱਧ ਮੰਡਲੀ ਕੀਤੋਸੁ ਅਪਣਾ ਪੰਥ ਨਿਰਾਲਾ॥**

**(ਵਾਰ ੧, ਪਉੜੀ ੩੧)**

ਸਿੱਧ ਗੋਸ਼ਟੀ ਪਿੱਛੋਂ ਜਗਤ ਗੁਰੂ ਤਿੱਬਤ ਕਾਠਮੰਡੂ (ਨੇਪਾਲ) ਚਲੇ ਗਏ। ਇਥੋਂ ਦਾ ਰਾਜਾ ਜੈ ਪ੍ਰਕਾਸ਼ ਮੱਲ ਗੁਰੂ ਜੀ ਦੇ ਬਚਨ ਅਤੇ ਸਿੱਖੀ ਸਿਧਾਂਤਾਂ ਨੂੰ ਸੁਣ ਕੇ ਗੁਰੂ

ਦਾ ਸੇਵਕ ਬਣ ਗਿਆ।ਇਸ ਨੇ ਸਤਿਸੰਗ ਕਰਨ ਲਈ 200 ਏਕੜ ਜ਼ਮੀਨ ਗੁਰੂ ਨਾਨਕ ਦੇਵ ਜੀ ਦੇ ਨਾਂ 'ਤੇ ਲਗਾਈ। ਬਿਸਨੂੰ ਮਤੀ ਦਰਿਆ ਦੇ ਕੰਢੇ 'ਗੁਰਦੁਆਰਾ ਨਾਨਕ ਮੱਠ' ਅੱਜ ਵੀ ਮੌਜ਼ੂਦ ਹੈ। ਗੁਰੂ ਘਰ ਲਈ ਅਥਾਹ ਸ਼ਰਧਾ ਅਤੇ ਮੋਹ ਰੱਖਣ ਵਾਲੇ ਉੱਘੇ ਵਪਾਰੀ ਅਤੇ ਪਰਵਾਸੀ ਭਾਰਤੀ ਐਸ.ਪੀ. ਸਿੰਘ ਉਬਰਾਏ, ਬੇਟਾ ਸਰਦਾਰ ਮੋਹਨ ਸਿੰਘ ਦਿਵਾਨਾ ਨੇ 2013 ਵਿੱਚ ਨੇਪਾਲ ਯਾਤਰਾ ਸਮੇਂ ਦੇਖਿਆ ਕਿ ਗੁਰਦੁਆਰਾ ਸਾਹਿਬ ਕੋਲ ਇਸ ਵਖਤ ਕੇਵਲ 5 ਏਕੜ ਜ਼ਮੀਨ ਹੈ। ਇਸ ਲਾਗੇ ਪੁਰਾਤਨ ਸਮੇਂ ਦੀ ਖੂਹੀ ਵੀ ਮੌਜੂਦ ਹੈ ਜਿਸ ਅੰਦਰ ਗੁਰਮੁਖੀ ਲਿੱਪੀ ਵਿੱਚ ਬਾਬੇ ਦੀ ਬਾਣੀ ਉੱਕਰੀ ਹੋਈ ਹੈ। ਇੱਥੇ ਲੰਗਰ ਦੇ ਪੁਰਾਣੇ ਭਾਂਡਿਆਂ ਅਤੇ ਟੱਲਾਂ 'ਤੇ ਵੀ ਗੁਰਮੁਖੀ ਲਿਖੀ ਹੋਈ ਹੈ। ਸ੍ਰੀ ਉਬਰਾਏ ਨੇ ਦੱਸਿਆ ਕਿ ਗੁਰੂ ਜੀ ਨੂੰ ਦਿੱਤੀ ਜ਼ਮੀਨ ਦੇ ਪਟੇ 'ਤੇ ਰਾਜੇ ਦੇ ਪੁੱਤਰ ਦੇ ਗਵਾਹ ਵਜੋਂ ਦਸਤਖਤ ਕੀਤੇ ਹੋਏ ਹਨ। ਗੁਰਦੁਆਰਾ ਨਾਨਕ ਮੱਠ ਵਿਖੇ ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਸਰੂਪ ਪਏ ਹਨ ਜਿਨ੍ਹਾਂ ਵਿੱਚੋਂ ਇੱਕ ਹੱਥ ਲਿਖਤ ਸਰਦਾਰ ਪ੍ਰੀਤਮ ਸਿੰਘ ਰਾਹੀਂ ਪ੍ਰਧਾਨ ਮੰਤਰੀ ਸ੍ਰੀ ਭੱਟਾ ਰਾਏ ਨਾਲ ਰਾਬਤਾ ਕਾਇਮ ਕਰ ਕੇ ਨਾਨਕ ਮੱਠ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾਇਆ। ਪਿੱਛੇ ਜਿਹੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਵੀ ਗੁਰਦੁਆਰਾ ਨਾਨਕ ਮੱਠ ਦੀ ਸੇਵਾ ਆਰੰਭ ਕਰਨ ਲਈ ਇੱਕ ਵਫ਼ਦ ਭੇਜਿਆ ਸੀ। ਯਾਦ ਰਹੇ ਮਹਾਰਾਣੀ ਜਿੰਦਾਂ (ਜਿੰਦ ਕੌਰ) ਨੇ ਸਿੱਖ ਰਾਜ ਦੇ ਪਤਨ ਉਪਰੰਤ 12 ਸਾਲ ਨੇਪਾਲ ਵਿਖੇ ਬਿਤਾਏ ਸਨ। ਨੇਪਾਲ ਦਾ ਰਾਜਾ ਮਹਾਰਾਜਾ ਰਣਜੀਤ ਸਿੰਘ ਦਾ ਮਿੱਤਰ ਸੀ। ਉਸ ਸਮੇਂ ਨੇਪਾਲ ਅੰਗ੍ਰੇਜ਼ ਹਕੂਮਤ ਅਧੀਨ ਨਹੀਂ ਸੀ ਜਦ ਕਿ ਸਾਰੇ ਸੰਸਾਰ ਅੰਦਰ ਉਨ੍ਹਾਂ ਦਾ ਰਾਜ ਸੀ।

ਨੇਪਾਲ ਵਿਖੇ ਸਿੱਖੀ ਪ੍ਰਚਾਰ ਕਰਦੇ ਗੁਰੂ ਜੀ ਰਾਜਧਾਨੀ ਗੰਗਟੋਕ ਆਏ। ਅੱਜ ਵੀ ਲੋਕ ਇੱਥੇ ਗੁਰੂ ਸਾਹਿਬ ਨੂੰ 'ਨਰ ਪੁਰਖ' ਨਾਂ ਨਾਲ ਯਾਦ ਕਰਦੇ ਹਨ।ਫਿਰ ਸਿੱਕਮ ਤੋਂ ਤਿੱਬਤ ਗਏ।ਜਨਮ ਸਾਖੀ ਵਿੱਚ ਗੁਰੂ ਜੀ ਦਾ ਆਪਣੇ ਸੇਵਕਾਂ ਨਾਲ ਲਾਮਿਆਂ ਦੇ ਦੇਸ਼ ਪਹੁੰਚਣਾ ਅੰਕਿਤ ਹੈ। ਲਾਮਿਆਂ ਦੇ ਇੱਕ ਦਾਰਸ਼ਨਿਕ ਤਰੰਗਪਕਾ ਤੁਲਕੂ ਨੇ Indian Express ਅਖ਼ਬਾਰ ਵਾਲਿਆਂ ਨੂੰ ਦੱਸਿਆ ਕਿ ਗੁਰੂ ਨਾਨਕ ਨੂੰ ਤਿੱਬਤ ਵਿੱਚ 'ਪਦਮ ਸੰਭਵ ਦਾ ਅਵਤਾਰ' ਆਖਿਆ ਜਾਂਦਾ ਹੈ। ਲਦਾਖ ਵਿੱਚ 'ਨਿੰਮ ਸਾਹਿਬ' ਨਾਂ ਦਾ ਗੁਰਦੁਆਰਾ ਸਾਹਿਬ ਹੈ। ਇਹ ਭਾਰਤੀ ਫ਼ੌਜ ਦੀ ਦੇਖ-ਰੇਖ ਹੇਠ ਚੱਲ ਰਿਹਾ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ ਕਿ 24 ਅਕਤੂਬਰ 1969 ਨੂੰ Hindustan Times ਦਿੱਲੀ ਵਿੱਚ ਸ੍ਰੀ. ਕੇ. ਐੱਮ. ਵੈਦ ਜੋ 'Forest Institute Dehradoon' ਵਿਖੇ ਕੰਮ ਕਰਦੇ ਹਨ, ਨੇ ਆਪਣੇ ਪੱਤਰ ਵਿੱਚ ਵਰਨਣ ਕੀਤਾ ਹੈ ਕਿ ਲੇਹ ਵਿਖੇ ਸੜਕ ਬਣ ਰਹੀ ਸੀ। ਇਸ ਦੇ ਰਾਹ ਵਿੱਚ ਇੱਕ ਵੱਡੀ ਚਟਾਨ ਨੂੰ ਜਦੋਂ ਇੰਜਨੀਅਰ ਬਾਰੂਦ ਨਾਲ ਤੋੜਨ ਲੱਗੇ ਤਾਂ ਉੱਥੇ ਬਹੁਤ ਸਾਰੇ ਲਾਮੇ ਇਕੱਠੇ ਹੋ ਕੇ ਕਹਿਣ ਲੱਗੇ ਕਿ ਇਹ ਵੱਡੇ ਮਹਾਂਪੁਰਖਾਂ ਦੀ ਯਾਦ ਹੈ ਜਿਸ ਨੂੰ 'ਨਾਨਕ ਸ਼ਾਹ' ਕਰ ਕੇ ਜਾਣਿਆਂ ਜਾਂਦਾ ਹੈ।

ਸਿੱਧਾਂ ਨੇ ਗੁੱਸੇ 'ਚ ਆ ਕੇ ਗੁਰੂ ਜੀ 'ਤੇ ਚਟਾਨ ਸੁੱਟੀ ਸੀ ਜੋ ਮੋਮ ਬਣ ਗਈ। ਗੁਰੂ ਜੀ ਦਾ ਸਰੀਰ ਇਸ ਵਿੱਚ ਧਸ ਗਿਆ। ਇਹ ਚਿੱਤਰ ਅੱਜ ਵੀ ਦਿਖਾਈ ਦੇ ਰਿਹਾ ਹੈ। ਅੱਜ ਸੜਕ ਵੀ ਇਸ ਚਟਾਨ ਤੋਂ ਇੱਕ ਪਾਸੇ ਦੀ ਕੱਢੀ ਦਿਖਾਈ ਦਿੰਦੀ ਹੈ। ਲੇਹ ਤੋਂ ਅੱਗੇ ਗੁਰੂ ਸਾਹਿਬ ਜੀ ਅਸਕਰਦੂ ਗਏ। ਇੱਥੇ ਗੁਰੂ ਜੀ ਨੂੰ 'ਨਾਨਕ ਪੀਰ' ਕਰ ਕੇ ਲੋਕ ਯਾਦ ਕਰਦੇ ਹਨ।

ਅਸਕਰਦੂ ਤੋਂ ਅੱਗੇ ਜ਼ਿਹਲਮ ਪਾਰ ਕਰ ਕੇ ਸ੍ਰੀ ਨਗਰ (ਕਸ਼ਮੀਰ) ਆ ਗਏ। ਇਥੇ ਆਪ ਨੇ ਹਰੀ ਨਾਂ ਦੇ ਪਰਬਤ 'ਤੇ ਟਿਕਾਣਾ ਕੀਤਾ। ਸ੍ਰੀ ਨਗਰ 'ਚ ਸੰਕਰਾਚਾਰੀਆ ਦੀ ਪਹਾੜੀ 'ਤੇ ਵੀ ਗਏ ਅਤੇ ਬ੍ਰਾਹਮਣਾਂ ਵੱਲੋਂ ਰਚਾਏ ਪਾਖੰਡਾਂ ਦਾ ਖੰਡਨ ਕਰ ਉਨ੍ਹਾਂ ਨੂੰ ਸੱਚੇ ਖਸਮ ਦੇ ਲੜ ਲੱਗਣ ਦੀ ਪ੍ਰੇਰਨਾ ਕੀਤੀ। ਤੁਰਦੇ ਤੁਰਦੇ ਜਦੋਂ ਅਨੰਤਨਾਗ ਮਟਨ ਸਾਹਿਬ ਪਹੁੰਚੇ ਤਾਂ ਉਥੇ ਬ੍ਰਹਮ ਦਾਸ ਪੰਡਿਤ ਗੱਡੇ 'ਤੇ ਗ੍ਰੰਥ ਲੱਦੀ ਫਿਰਦਾ ਸੀ ਅਤੇ ਆਪਣੇ ਆਪ ਨੂੰ ਵੱਡਾ ਵਿਦਵਾਨ ਕਹਾਉਂਦਾ ਸੀ। ਗਿਆਨ-ਚਰਚਾ ਕਰ ਕੇ ਇਹ ਦੂਜਿਆਂ ਨੂੰ ਹਰਾਉਣ 'ਚ ਮਾਣ ਸਮਝਦਾ ਸੀ। ਬਾਬੇ ਨੇ ਕਿਹਾ, "ਮਰਦਾਨਿਆਂ! ਦੇਖ ਔਹ ਬੰਦਾ ਗੱਡੇ 'ਤੇ ਕੀ ਲੱਦੀ ਫਿਰਦਾ ਹੈ? ਮਰਦਾਨਾ ਜਦੋਂ ਉਸ ਕੋਲ ਗਿਆ ਤਾਂ ਕਹਿਣ ਲੱਗਾ, "ਤੇਰੇ ਨਾਲ ਔਹ ਫ਼ਕੀਰ ਕੌਣ ਹੈ"? ਮਰਦਾਨੇ ਨੇ ਕਿਹਾ, "ਜਗਤ ਗੁਰੂ ਨਾਨਕ"। ਹੰਕਾਰ 'ਚ ਆਇਆ ਇਹ ਗੁਰੂ ਸਾਹਿਬ ਕੋਲ ਪਹੁੰਚਿਆ ਅਤੇ ਗੋਸ਼ਟੀ ਲਈ ਸਤਿਗੁਰਾਂ ਨੂੰ ਵੰਗਾਰਿਆ। ਗੁਰੂ ਸਾਹਿਬ ਨੇ ਮਰਦਾਨੇ ਨੂੰ ਰਬਾਬ ਸੁਰ ਕਰਨ ਲਈ ਆਖਿਆ ਅਤੇ ਸ਼ਬਦ ਗਾਇਆ:

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥**
**ਪੜਿ ਪੜਿ ਬੇੜੀ ਪਾਈਅਹਿ ਪੜਿ ਪੜਿ ਗਡੀਅਹਿ ਖਾਤ॥**

**.....................................................**
**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥(੪੬੭)**

ਇਹ ਵੀ ਸਤਿਗੁਰਾਂ ਨੇ ਬ੍ਰਹਮ ਦਾਸ ਨੂੰ ਕਹਿ ਦਿੱਤਾ:

**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅੰਹਕਾਰਾ॥(੧੪੦)**

ਸੱਚੇ ਪਾਤਸ਼ਾਹ ਨੇ ਵਿਚਾਰ ਵਟਾਂਦਰੇ 'ਚ ਆਖਿਆ, "ਬ੍ਰਹਮ ਦਾਸ ਤੇਰਾ ਗੱਡਾ ਗ੍ਰੰਥਾਂ ਨਾਲ ਲੱਦਿਆ ਹੋਇਆ ਦਰਸਾਉਂਦਾ ਹੈ ਕਿ ਤੂੰ ਤਕੜਾ ਵਿਦਵਾਨ ਹੈਂ ਪਰ ਤੇਰੇ ਗਿਆਨ ਦੇ ਗੋਲਿਆਂ ਤੈਨੂੰ ਹੰਕਾਰੀ ਬਣਾਇਆ ਹੋਇਆ ਹੈ। ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਗੁਮਾਨ ਬੰਦੇ ਦਾ ਘਾਣ ਕਰ ਦਿੰਦਾ ਹੈ"। ਕਹਾਵਤ ਹੈ, 'ਹੰਕਾਰਿਆ ਸੋ ਮਾਰਿਆ'। ਇਹ ਸੁਣ ਬ੍ਰਹਮ ਦਾਸ (ਜਨਮ ਸਾਖੀ ਵਿੱਚ ਨਾਂ ਕਨਾਲ ਲਿਖਿਆ ਹੈ) ਅਤੇ ਇਸ ਦਾ ਚੇਲਾ ਕਮਾਲ ਗੁਰੂ ਜੀ ਦੇ ਸਿੱਖ ਬਣ ਗਏ। ਸੁਖਪ੍ਰੀਤ ਸਿੰਘ ਉਬੋਕੇ

ਅਨੁਸਾਰ ਬ੍ਰਹਮ ਦਾਸ ਦਾ ਪੜਪੋਤਾ ਪੰਡਿਤ ਕਿਰਪਾ ਰਾਮ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਹਿੰਦੂ ਧਰਮ ਦੀ ਰੱਖਿਆ ਲਈ ਕਸ਼ਮੀਰ ਤੋਂ ਬ੍ਰਾਹਮਣਾਂ ਦਾ ਜੱਥਾ ਲੈ ਕੇ ਫ਼ਰਿਆਦੀ ਬਣ ਆਨੰਦਪੁਰ ਸਾਹਿਬ ਆਇਆ ਸੀ। ਇਨ੍ਹਾਂ ਬ੍ਰਾਹਮਣਾਂ ਵਿੱਚੋਂ ਕਿਰਪਾ ਰਾਮ ਅਤੇ ਸਨਮੁੱਖ ਦੋਵੇਂ ਆਨੰਦਪੁਰ ਸਾਹਿਬ ਰਹਿ ਪਏ ਸਨ ਅਤੇ 1999 ਦੀ ਵਿਸਾਖੀ ਨੂੰ ਖ਼ਾਲਸਾ ਸਾਜਨਾ ਸਮੇਂ ਸਿੰਘ ਸਜ ਗਏ ਸਨ। ਦੋਹਾਂ ਨੇ (ਭਾਈ ਕਿਰਪਾ ਸਿੰਘ ਅਤੇ ਭਾਈ ਸਨਮੁੱਖ ਸਿੰਘ) ਚਮਕੌਰ ਦੀ ਗੜ੍ਹੀ ਦੀ ਜੰਗ 'ਚ ਜੂਝਦਿਆਂ ਸ਼ਹੀਦੀ ਪ੍ਰਾਪਤ ਕੀਤੀ ਸੀ।

ਅਗੋਂ ਪਹਿਲਗਾਮ, ਅਮਰਨਾਥ, ਬਨਿਹਾਨ, ਰਾਮਬਨ, ਕਟੜਾ ਤੋਂ ਵੈਸ਼ਨੋ ਦੇਵੀ ਪਹੁੰਚੇ। ਇੱਥੇ ਪਹਾੜ 'ਤੇ 3 ਟੀਸੀਆਂ ਹਨ ਜਿਸ ਨੂੰ 'ਤ੍ਰਿਕੁਟਾ' ਕਹਿੰਦੇ ਹਨ। ਵੈਸ਼ਨੋ ਦੇਵੀ ਮੰਦਰ ਵਿਖੇ ਇੱਕ ਗੁਫ਼ਾ ਹੈ ਜਿਸ ਨੂੰ 'ਗਰਭ ਜੋਨ' ਕਹਿੰਦੇ ਹਨ। ਗੁਰੂ ਸਾਹਿਬ ਨੇ ਮਰਦਾਨੇ ਨੂੰ ਦਿਖਾਇਆ ਕਿ ਗੁਫ਼ਾ ਤਾਂ ਕੁਦਰਤੀ ਬਣੀ ਹੋਈ ਹੈ ਪਰ ਪਾਂਡਿਆਂ ਨੇ ਇਸ ਨੂੰ ਰੋਟੀ-ਟੁੱਕ ਦਾ ਸਾਧਨ ਬਣਾਇਆ ਹੋਇਆ ਹੈ ਅਤੇ ਪਾਖੰਡ ਰਚਾ ਰਹੇ ਹਨ। ਚੱਕ ਰਬਾਬ ਲੋਕਾਈ ਨੂੰ ਸਮਝਾਈਏ:

**ਛੋਡਹੁ ਪ੍ਰਾਣੀ ਕੂੜ ਕਬਾੜਾ॥ਕੂੜੁ ਮਾਰੇ ਕਾਲੁ ਉਛਾਹਾੜਾ॥**
**ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ॥**
**ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ॥(੧੦੨੫)**

ਸਮਝਦਾਰ ਪਾਂਡੇ ਤਾਂ ਗੁਰ ਉਪਦੇਸ਼ ਮਨ 'ਚ ਵਸਾ ਕੇ ਗੁਰੂ ਸਾਹਿਬ ਦੇ ਪੈਰੀਂ ਪੈ ਗਏ ਪਰ ਬੇਸਮਝ ਜੈਸੇ ਥੇ ਵੈਸੇ ਰਹੇ।

ਫਿਰ ਜੰਮੂ ਪਹੁੰਚ ਕੇ ਗੁਰੂ ਜੀ ਰਘੂਨਾਥ ਮੰਦਰ ਗਏ। ਜੰਮੂ ਨੂੰ ਮੰਦਰਾਂ ਦਾ ਸ਼ਹਿਰ ਕਹਿੰਦੇ ਹਨ। ਇਥੋਂ ਦਾ ਰਾਜਾ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਸਤਿਗੁਰਾਂ ਉਸ ਨੂੰ ਪਰਜਾ ਨਾਲ ਇਨਸਾਫ, ਮਨ ਵਿੱਚ ਦਇਆ ਧਾਰਨ ਕਰਨ ਅਤੇ ਧਰਮ ਕਰਮ ਕਰਨ ਲਈ ਆਖਿਆ। ਪੰਡਿਤਾਂ ਆਦਿ ਨੂੰ ਜੰਤ੍ਰਾਂ-ਮੰਤ੍ਰਾਂ-ਤੰਤ੍ਰਾਂ ਅਤੇ ਛੂਤ-ਛਾਤ 'ਚੋਂ ਨਿਕਲ ਪ੍ਰਭੂ ਨਾਮ ਜਪਣ ਲਈ ਪ੍ਰੇਰਿਆ।

ਫਿਰ ਸਤਿਨਾਮ, ਸਤਿਨਾਮ.... ਦਾ ਜਾਪ ਕਰਦੇ ਸਿਆਲਕੋਟ ਪੁੱਜੇ।ਇੱਥੇ ਹਮਜ਼ਾ ਗੌਂਸ ਨਾਮੀ ਪੀਰ ਜੋ ਸ਼ਹਿਰੀਆਂ ਨੂੰ ਸ਼ਹਿਰ ਗਰਕ ਕਰਨ ਦੀਆਂ ਧਮਕੀਆਂ ਦਿੰਦਾ ਸੀ ਉਜਨਾਂ ਪਾਸ ਗਏ।ਉਸ ਨੂੰ ਪਿਆਰ ਭਰੇ ਸ਼ਬਦਾਂ 'ਚ ਆਖਿਆ,''ਹਮਜ਼ਾ ਗੌਂਸ! ਤੂੰ ਆਪਣੇ ਆਪ ਨੂੰ ਪੀਰ ਕਹਾਉਂਦਾ ਹੈਂ ਪਰ ਸੋਚ ਤੇਰੀ ਦੈਤਾਂ ਵਰਗੀ ਹੈ।ਕੁਝ ਸ਼ਰਮ ਕਰ, ਅਕਲ ਨੂੰ ਟਿਕਾਣੇ ਕਰ ਕੇ ਧਰਮੀ ਬਣ''।

ਸਿਆਲਕੋਟ ਤੋਂ ਚੱਲ ਪਰਜਾ ਦੇ ਦੁੱਖ ਨਿਵਾਰਦੇ ਪਸਰੂਰ ਚਲੇ ਗਏ ।ਇੱਥੇ ਮੀਆਂ ਮਿੱਠਾ ਨਾਂ ਦਾ ਫ਼ਕੀਰ ਰਹਿੰਦਾ ਸੀ ਅਤੇ ਧੱਕੇ ਨਾਲ ਹਿਦੂੰਆਂ ਨੂੰ ਇਸਲਾਮ ਵਿੱਚ

ਪ੍ਰਵੇਸ਼ ਕਰਵਾ ਰਿਹਾ ਸੀ। ਗੁਰੂ ਸਾਹਿਬ ਤੇ ਵੀ ਇਸ ਨੇ ਇਸਲਾਮ ਧਾਰਨ ਲਈ ਜ਼ੋਰ ਪਾਇਆ ਅਤੇ ਬੋਲਿਆ:

**ਪਹਿਲਾ ਨਾਉਂ ਖ਼ੁਦਾਇ ਦਾ, ਦੂਜਾ ਨਾਉਂ ਰਸੂਲ।**
**ਨਾਨਕ ਕਲਮਾ ਜੋ ਪੜਹਿ,ਤਾਂ ਦਰਗਹ ਪਵੈ ਰਸੂਲ॥**

ਗੁਰੂ ਬਾਬੇ ਨੇ ਉੱਤਰ ਦਿੱਤਾ :

**ਪਹਿਲਾ ਨਾਉਂ ਖ਼ੁਦਾਇ ਦਾ ਦਰ ਦਰਵਾਨ ਰਸੂਲ।**
**ਸੇਖਾ ਨੀਅਤ ਰਾਸਿ ਕਰ ਤਾਂ ਦਰਗਹਿ ਪਵੈ ਕਬੂਲ।**

ਅੰਤਰਜਾਮੀ ਗੁਰੂ ਨਾਨਕ ਤੀਜੀ ਉਦਾਸੀ ਸੰਪੂਰਨ ਕਰ ਤਲਵੰਡੀ ਵਿਖੇ ਮਾਤਾ ਪਿਤਾ ਨੂੰ ਮਿਲ ਕੇ ਭੈਣ ਨਾਨਕੀ ਕੋਲ ਸੁਲਤਾਨਪੁਰ ਪਹੁੰਚ ਗਏ।ਭੈਣ ਨਾਨਕੀ ਵੀਰ ਦੇ ਦਰਸ਼ਨ ਕਰ ਅਤਿਅੰਤ ਖੁਸ਼ ਹੋਈ ਪਰ ਰੱਬੀ ਹੁਕਮ ਅਨੁਸਾਰ ਦੂਜੇ ਦਿਨ ਹੀ ਚਲਾਣਾ ਕਰ ਗਈ।ਕੁਦਰਤੀ ਉਸ ਤੋਂ 3 ਦਿਨ ਪਿੱਛੋਂ ਭਾਈ ਜੈ ਰਾਮ ਜੀ (ਨਾਨਕੀ ਦੇ ਪਤੀ) ਵੀ ਪ੍ਰਲੋਕ ਸੁਧਾਰ ਗਏ। ਸਤਿਗੁਰਾਂ ਦੇਖਿਆ ਕਿ ਸਾਡੇ ਮਾਤਾ ਪਿਤਾ ਦਾ ਅੰਤ ਵੀ ਨਜ਼ਦੀਕ ਹੈ, ਤਾਂ ਪਿੰਡ ਤਲਵੰਡੀ ਆ ਗਏ।ਸੰਨ 1518 ਵਿੱਚ ਮਾਤਾ ਪਿਤਾ ਵੀ ਚੜ੍ਹਾਈ ਕਰ ਗਏ। ਸਭ ਦਾ ਦਾਹ ਸੰਸਕਾਰ ਗੁਰੂ ਜੀ ਨੇ ਆਪਣੇ ਹੱਥੀਂ ਕੀਤਾ। ਉਹ ਜਿੰਦੜੀਆਂ ਕਿਤਨੀਆਂ ਭਗਤੀ ਭਾਵ, ਸ੍ਰੇਸ਼ਟ ਅਤੇ ਧੰਨ ਸਨ ਜਿਨ੍ਹਾਂ ਨੂੰ ਗੁਰੂ ਜੀ ਨੇ ਆਪਣੇ ਹੱਥੀਂ ਸੰਸਾਰ ਤੋਂ ਵਿਦਾ ਕੀਤਾ।

## ਚੌਥੀ ਉਦਾਸੀ
## (1518–1521)

ਇਸ ਉਦਾਸੀ ਦੌਰਾਨ ਸਤਿਗੁਰੂ ਜ਼ਿਆਦਾਤਰ ਮੁਸਲਮਾਨ ਧਰਮ ਨਾਲ ਸੰਬੰਧਤ ਥਾਵਾਂ ਅਤੇ ਪੀਰਾਂ ਫ਼ਕੀਰਾਂ ਕੋਲ ਗਏ।ਮੁਸਲਮਾਨਾਂ ਦੇ ਪ੍ਰਸਿੱਧ ਧਾਰਮਿਕ ਅਸਥਾਨ ਮੱਕੇ ਜੋ ਪੱਛਮ ਵਿੱਚ ਹੈ ਵੱਲ ਜਾਣ ਤੋਂ ਪਹਿਲਾਂ ਗੁਰੂ ਸਾਹਿਬ ਅਤੇ ਭਾਈ ਮਰਦਾਨਾ ਜੀ ਨੇ ਨੀਲੇ ਬਸਤਰ ਪਹਿਨ ਹਾਜੀਆਂ ਵਾਲਾ ਰੂਪ ਬਣਾ ਲਿਆ। ਇਹ ਰੂਪ ਇਸ ਲਈ ਧਾਰਨ ਕੀਤਾ ਕਿਉਂਕਿ ਮੱਕੇ (ਕਾਅਬੇ) ਦੇ ਅਸਥਾਨ 'ਤੇ ਕੇਵਲ ਮੁਸਲਮਾਨ ਹੀ ਜਾ ਸਕਦੇ ਹਨ। ਉੱਥੇ ਜਿਤਨੇ ਪੀਰ ਫ਼ਕੀਰ ਮੱਕੇ ਹੱਜ ਕਰਨ ਜਾਂਦੇ ਸਨ ਉਹ ਆਮ ਕਰ ਕੇ ਨੀਲੇ ਜਾਂ ਕਾਲ਼ੇ ਭਸਤਰ ਪਹਿਨਦੇ ਸਨ। ਭਾਈ ਗੁਰਦਾਸ ਨੇ ਵਾਰ ੧ ਅਤੇ ਪਉੜੀ ੩੨ ਵਿੱਚ ਗੁਰੂ ਬਾਬੇ ਦੇ ਪਹਿਰਾਵੇ ਬਾਰੇ ਦਰਜ਼ ਕੀਤਾ ਹੈ:

**ਬਾਬਾ ਫਿਰਿ ਮੱਕੇ ਗਿਆ ਨੀਲ ਬਸਤ੍ਰ ਧਾਰੈ ਬਨਵਾਰੀ॥**

ਤਲਵੰਡੀ ਤੋਂ ਚੱਲ ਕੇ ਗੁਰੁ ਸਾਹਿਬ ਤੁਰਦੇ ਤੁਰਦੇ ਸ਼ੰਕਰਗੰਜ (ਮਿਠਾਸ ਦੀ

ਮੰਡੀ), ਕਟਾਸ ਰਾਜ, ਪਿੰਡ ਚਾਦਨ ਖਾਂ, ਰੋਹਤਾਸ, ਕਾਲਾ ਬਾਗ, ਡੇਰਾ ਇਸਮਾਈਲ ਖਾਂ, ਸੰਗਾਰ, ਡੇਰਾ ਗਾਜ਼ੀ ਖਾਂ,ਬਲੋਚਿਸਤਾਨ, ਜਾਮਪੁਰ, ਹਨਦ, ਫ਼ਾਜ਼ਲਪੁਰ, ਠੱਟਾ, ਹਿੰਗਲਾਦ, ਆਦਿ ਥਾਵਾਂ ਪਾਰ ਕਰ ਕੇ ਮੱਕੇ ਪੁੱਜੇ। ਮੱਕਾ ਸਉਦੀ ਅਰਬ ਹੇਜ਼ਾਬ ਦਾ ਸ਼ਹਿਰ ਹੈ। ਮੁਸਲਮਾਨ ਇਸ ਨੂੰ 'ਰੱਬ ਦਾ ਘਰ' ਕਹਿੰਦੇ ਹਨ।

ਗੁਰੂ ਨਾਨਕ ਦੇਵ ਜੀ ਹਾਜੀਆਂ ਨਾਲ 5 ਦਸੰਬਰ 1519 ਨੂੰ ਕਾਅਬੇ ਪੁੱਜ ਗਏ। ਹਾਜੀ ਦੇ ਰੂਪ ਵਿੱਚ ਹੋਣ ਕਰ ਕੇ ਬਿਨਾ ਕਿਸੇ ਰੋਕ ਟੋਕ ਦੇ 5 ਦਸੰਬਰ 1519 ਨੂੰ ਧਾਰਮਿਕ ਅਸਥਾਨ ਦੇ ਅੰਦਰ ਪ੍ਰਵੇਸ਼ ਹੋ ਗਏ। ਰਾਤ ਨੂੰ ਸੌਣ ਲੱਗਿਆਂ ਗੁਰੂ ਜੀ ਆਪਣੇ ਪੈਰ ਕਾਅਬੇ ਮਹਿਰਾਬ ਵਲ ਕਰ ਕੇ ਪੈ ਗਏ। ਇਹ ਦੇਖ ਜੀਵਨ ਨਾਂ ਦੇ ਕਾਜ਼ੀ ਨੇ ਸੌਂ ਰਹੇ ਬਾਬੇ ਨਾਨਕ ਦੇ ਲੱਤ ਮਾਰੀ ਅਤੇ ਟੰਗਾਂ ਤੋਂ ਫੱੜ ਕੇ ਪੈਰ ਉਲਟ ਦਿਸ਼ਾ ਵਲ ਕਰ ਦਿੱਤੇ। ਉਹ ਬੋਲਿਆ, "ਕਾਫ਼ਰਾ! ਤੂੰ ਅੱਲਾਹ ਵੱਲ ਪੈਰ ਪਸਾਰ ਕੇ ਕਿਉਂ ਪਿਆ ਹੈਂ"? ਗੁਰੂ ਸਾਹਿਬ ਕਹਿੰਦੇ, "ਕਾਜ਼ੀ! ਇਸਲਾਮ ਦਾ ਭਾਵ ਤਾਂ ਸ਼ਾਂਤੀ ਹੈ ਪਰ ਤੂੰ ਬੜਾ ਅਸ਼ਾਂਤ (ਗੁੱਸੇ ਵਿੱਚ) ਹੈਂ। ਜਿਸ ਤਰਫ ਅੱਲਾਹ ਨਹੀਂ ਮੇਰੇ ਪੈਰ ਉਸ ਤਰਫ਼ ਕਰ ਦੇ''।ਗੁਰੂ ਜੀ ਨੇ ਆਪਣੇ ਪਿਆਰੇ ਅਕਾਲ ਪੁਰਖ ਦੀ ਸ਼ਕਤੀ ਦਿਖਾਈ। ਭਾਈ ਗੁਰਦਾਸ ਜੀ ਇਸ ਸੰਬੰਧੀ ਬਿਆਨ ਕਰਦੇ ਹਨ:

**ਜੀਵਨ ਮਾਰੀ ਲਤਿ ਦੀ ਕੇੜ੍ਹਾ ਸੁੱਤਾ ਕੁਫਰ ਕੁਫਾਰੀ।**
**ਲੱਤਾਂ ਵਲ ਖੁਦਾਇ ਦੇ ਕਿਉਂ ਕਰਿ ਪਇਆ ਹੋਇ ਬਜਗਾਰੀ॥**
**ਟੰਗੋਂ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ॥**
**ਹੋਇ ਹੈਰਾਨ ਕਰੇ ਜੁਹਾਰੀ॥(ਵਾਰ ੧, ਪਉੜੀ ੩੨)**

ਪਰ ਅੱਜ ਕਈ ਆਪਣੇ ਆਪ ਨੂੰ ਵਿਦਵਾਨ ਕਹਾਉਣ ਵਾਲੇ ਗੁਰੂ ਦੀ ਕਰਨੀ ਤੋਂ ਥੋਥੇ ਗਿਆਨੀ ਇਸ ਗੱਲ 'ਤੇ ਤਰਕ ਕਰਦੇ ਹਨ ਅਤੇ ਗੁਰੂ ਜੀ ਦੀ ਸ਼ਕਤੀ 'ਤੇ ਪ੍ਰਸ਼ਨ ਚਿੰਨ੍ਹ ਲਾ ਰਹੇ ਹਨ। ਨਾਲ਼ ਹੀ ਭਾਈ ਗੁਰਦਾਸ ਜੀ ਦੇ ਕਥਨ 'ਤੇ ਵੀ ਸ਼ੱਕ ਕਰ ਰਹੇ ਹਨ। ਜੇਕਰ ਐਸੀ ਘਟਨਾ ਨਾ ਵਾਪਰੀ ਹੁੰਦੀ ਤਾਂ ਭਾਈ ਗੁਰਦਾਸ ਜੀ ਆਪਣੀ ਵਾਰ ਦੇ ਵਿੱਚ ਕਿਉਂ ਅੰਕਿਤ ਕਰਦੇ।

ਹਾਜੀਆਂ ਨਾਲ ਵੀ ਗੁਰੂ ਜੀ ਦਾ ਵਿਚਾਰ-ਵਟਾਂਦਰਾ ਹੋਇਆ।ਉਨ੍ਹਾਂ ਪੁੱਛਿਆ,''ਪੀਰ ਨਾਨਕ ਸਾਡਾ ਹੱਜ ਕਿਵੇਂ ਹੋਵੇ?'' ਤਾਂ ਬਾਬੇ ਨਾਨਕ ਨੇ 'ਹਾਜ਼ਰ ਨਾਮਾ' ਇੰਵ ਦਰਸਾਇਆ:

ਹਾਜਰਾਂ ਕੋ ਮੇਹਰ ਹੈ॥ ਗੈਰ ਹਾਜ਼ਰਾਂ ਕੋ ਕਹਿਰ ਹੈ॥ਈਮਾਨ ਦੋਸਤ ਹੈ॥ਬੇਈਮਾਨ ਕਾਫਰ ਹੈ॥ਗੁਮਾਨ ਲਾਨਤ ਹੈ॥ਪਰ ਗੈਬਤ ਕਾ ਮੂੰਹ ਕਾਲ਼ਾ ਹੈ॥ ਦਿਆਨਤਦਾਰ ਸੁਰਖ ਰੋਇ ਹੈ॥ ਬੇ-ਦਿਆਨਤ ਸਿਆਹ ਰੋਇ ਹੈ॥ ਅਕ੍ਰਿਤਘਨ ਜ਼ਰਦ ਰੋਇ ਹੈ॥ ਦਰੋਗ ਦੋਜਖ ਹੈ॥ ਸਚ ਭਗਤ ਹੈ॥ਹਿਰਸੀ ਫਿਰਾਉਨ ਹੈ॥ਬੇ-ਹਿਰਸੀ ਔਲੀਆ

ਹੈ॥ ਇਲਮ ਹਲੀਮੀ ਹੈ॥ ਤੱਵਜਾ-ਬਲੰਦੀ ਹੈ॥ਫੱਕਰ ਸਬੂਰੀ ਹੈ॥ਨ ਸਬੂਰੀ ਮਕਰੂਹ ਹੈ॥ ਜੋਰ ਜ਼ੁਲਮ ਹੈ॥ ਬੇਜੋਰ ਪਾਕ ਹੈ॥ਦੁਆ ਦੌਲਤ ਹੈ॥ ਬਦ ਦੁਆਉ ਕਹਿਰ ਹੈ॥ ਇਨਸਾਫ ਸਾਫ ਹੈ॥ ਚੋਰੀ ਲਾਲਚ ਹੈ॥ ਕਰਾਮਾਤ ਕੁਦਰਤਿ ਹੈ॥ਰਾਹ ਪੀਰਾਂ ਹੈ॥ ਬੇਰਾਹ ਬੇਪੀਰਾਂ ਹੈ॥ ਦਰਦਵੰਦ ਦਰਵੇਸ ਹੈ॥ ਬੇਦਰਰਦ ਕਸਾਈ ਹੈ॥ ਰੋਜ਼ੀ ਬਖਸ਼ ਰਹੀਮ ਹੈ॥ ਦੇਗ ਤੇਗ ਮਰਦਾਂ ਹੈ॥ ਅਦਲ ਪਾਤਸਾਹਾਂ ਹੈ॥ ਇਤਨੀਆਂ ਟੋਲਾ ਜੋ ਜਾਣ ਜਣਾਵੈ॥ ਤਉ ਨਾਨਕ ਦਾਨਸਵੰਦ ਕਹਾਵੈ॥1॥(ਪੰਨਾ 202, ਜਨਮ ਸਾਖੀ ਭਾਈ ਬਾਲੇ ਵਾਲੀ)

ਫਿਰ ਰੁਕਨਦੀਨ, ਕਾਜ਼ੀ ਅਤੇ ਹੋਰ ਮੌਲਾਣਿਆਂ ਇੱਕਠੇ ਹੋ ਕੇ ਪੁੱਛਿਆ:

**ਪੁੱਛਣ ਖੋਲ੍ਹ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਾਨੋਈ॥**
**ਬਾਬਾ ਆਖੇ ਹਾਜ਼ੀਆਂ ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ॥**
**ਹਿੰਦੂ ਮੁਸਲਮਾਨ ਦੁਇ ਦਰਗਾਹ ਅੰਦਰਿ ਲਹਨਿ ਨ ਢੋਈ॥**
**(ਵਾਰ ੧, ਪਉੜੀ ੩੩)**

ਕਾਜ਼ੀਆਂ, ਮੌਲਾਣਿਆਂ ਅਤੇ ਹਾਜੀਆਂ ਨੂੰ ਬਖੀਲ਼ੀ ਦਾ ਰਾਹ ਜੋ ਸ਼ੈਤਾਨੀ ਵਾਲਾ ਹੈ ਛੱਡ ਪਿਆਰ ਨਾਲ ਅੱਲਾਹ ਦੀ ਸਿਫ਼ਤ ਕਰਨ ਦਾ ਉਪਦੇਸ਼ ਦਿੱਤਾ।ਰੁਕਨਦੀਨ ਨਾਲ ਵੀ ਅਕਾਲ ਰੂਪ ਬਾਬੇ ਦੀ ਚਰਚਾ ਹੋਈ।ਉਸ ਨੂੰ ਵੀ ਅੱਲਾਹ ਦੀ ਬੰਦਗੀ, ਸੱਚ 'ਤੇ ਚੱਲਣ, ਕਿਰਤ ਕਮਾਈ ਕਰ ਕੇ ਵੰਡ ਛਕਣ ਅਤੇ ਦਸਵੰਧ ਕੱਢਣ ਲਈ ਆਖਿਆ। ਇਸ ਸੰਬੰਧੀ ਮਹਿਮਾ ਪ੍ਰਕਾਸ਼ 'ਚ ਦਰਜ਼ ਹੈ:

**ਕਰ ਮਸਕੀਨੀ ਬੰਦਗੀ ਤਾਂ ਮਿਲਐ ਬੇ-ਪ੍ਰਵਾਹ।**
**ਅਲਾ ਦੀ ਕਰ ਬੰਦਗੀ,ਸੱਚ ਬੋਲੀ ਨਿਸ ਦੇਹ।**
**ਖਾਹ ਖਵਾਵੋ ਖੱਟ ਕੇ, ਕਰੋ ਮਸਕਤ ਕਾਰ।**
**ਨਖ ਸਿਖ ਪਵੇ ਪਸੀਨੜਾ, ਉਹ ਖਾਨਾ ਸਾਰ।**
**ਦਸਵਾਂ ਹਿਸ ਉਸ ਥੀਂ,ਰਾਹਿ ਰਬ ਦੇ ਦੇਹ।**
**ਅਣ ਪੁੱਛੇ ਪਾਵਿਹ ਭਿਸ਼ਤ ਸੇ,ਸਚ ਹਕੀਕਤ ਏਹ।**

ਮੱਕੇ ਮਦੀਨੇ ਤੋਂ ਚੱਲ ਗੁਰੂ ਜੀ ਬਗਦਾਦ ਪਹੁੰਚ ਗਏ।ਉੱਥੇ ਪਹੁੰਚ ਕਬਰਸਤਾਨ ਵਿੱਚ ਜਾ ਬੈਠੇ ।ਇਤਿਹਾਸਕਾਰਾਂ ਅਨੁਸਾਰ ਅੰਮ੍ਰਿਤ ਵੇਲੇ ਸ਼ਬਦ ਗਾਇਨ ਕੀਤਾ,'ਪਾਤਾਲਾ ਪਾਤਾਲ ਲਖ ਆਗਾਸਾ ਆਗਾਸ'॥ ਸੰਗੀਤ ਦੀਆਂ ਧੁਨਾਂ ਸੁਣ ਨਗਰ 'ਚ ਸਨਸਨੀ ਫੈਲ ਗਈ, ਲੋਕ ਠਠੰਬਰ ਗਏ ਅਤੇ ਜ਼ਾਨੂੰਨ ਆਲ਼ੇ-ਦੁਆਲ਼ੇ ਇੱਕਠਾ ਹੋ ਗਿਆ।ਮਸੀਤਾਂ 'ਚੋਂ ਇਸ ਸਮੇਂ ਅੱਲਾਹ ਹੂ ਅਕਬਰ ਦੀ ਬਾਂਗ ਸੁਣਾਈ ਦਿੱਤੀ। ਗੁਰੂ ਬਾਬੇ ਨੇ ਉੱਚੀ ਧੁਨ 'ਚ ਉਚਾਰਿਆ, 'ਗੁਰ ਬਰ ਅਕਾਲ, ਚਿਤ ਚਰਨ ਨਾਲ,ਘਰ ਘਰ ਪ੍ਰਣਾਮ, ਪ੍ਰਭੂ ਕ੍ਰਿਪਾਲ, ਸੁ ਸਰਬ ਜੀਵਾਲ'।ਗੁੱਸੇ 'ਚ ਆਏ ਜਾਨੂੰਨੀਆਂ ਨੇ ਕਿਹਾ,

"ਮੁਹੰਮਦ ਰਸੂਲਿਲਾ ਭੀ ਆਖ"। ਸਾਹਿਬਾਂ ਨੇ ਉੱਤਰ ਦਿੱਤਾ, "ਸੰਸਾਰ 'ਤੇ ਮੁਹੰਮਦ ਅਤੇ ਰਸੂਲ ਬਥੇਰੇ ਹੋਏ ਹਨ ਪਰ ਉਹ ਅੱਲਾਹ ਦੇ ਬਰਾਬਰ ਨਹੀਂ ਹੋ ਸਕਦੇ"। ਇਹ ਸੁਣ ਜਾਨੂੰਨੀਆਂ ਨੇ ਖ਼ਲੀਫੇ ਪਾਸ ਸ਼ਿਕਾਇਤ ਕੀਤੀ ਕਿ ਨਾਨਕ ਨਾਂ ਦਾ ਫ਼ਕੀਰ ਕਬਰਿਸਤਾਨ ਵਿੱਚ ਬੈਠਾ ਸੰਗੀਤ ਗਾ ਰਿਹਾ ਹੈ,ਜੋ ਮੁਸਲਮਾਨੀ ਮੱਤ ਅੰਦਰ ਮਨ੍ਹਾ ਹੈ, ਦੂਜਾ ਅੰਜ਼ਾਨ ਵਿੱਚ ਰਸੂਲ ਦਾ ਨਾਂ ਨਹੀਂ ਲੈ ਰਿਹਾ ਅਤੇ ਤੀਜਾ ਲੱਖਾਂ ਪਾਤਾਲਾਂ ਅਤੇ ਲੱਖਾਂ ਆਕਾਸ਼ਾਂ ਦੀ ਗੱਲ ਕਰ ਰਿਹਾ ਹੈ ਜਦ ਕਿ ਮੁਹੰਮਦ ਸਾਹਿਬ ਨੇ ਚੌਦਾਂ ਆਕਾਸ਼ ਮੰਨੇ ਹਨ। ਖ਼ਲੀਫ਼ੇ ਨੇ ਹੁਕਮ ਕੀਤਾ ਕਿ ਐਸੇ ਫ਼ਕੀਰ ਦੇ ਇੱਟਾਂ ਵੱਟੇ ਮਾਰ ਕੇ ਇਸ ਨੂੰ ਜਾਨੋਂ ਮਾਰ ਦਿਓ। ਇਸ ਸੰਬੰਧੀ ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ 'ਚ ਇੰਂਵ ਦਰਜ਼ ਕੀਤਾ ਹੈ:

**ਪੱਥਰ ਚੁੱਕ ਆਏ ਜਨ ਮਹਾਨ।ਹਾਤਨ ਸੇ ਚਿਪਟੇ ਵਹਿ ਸਾਰਨ।**
**ਬਾਂਗਾਂ ਉਚਰਿਯੋ ਫਿਰ ਗੁਰੂ ਤਬੈ।ਜੜਵਤ ਲੋਗ ਭਏ ਵੇ ਸਬੈ।**

ਖ਼ਲੀਫਾ ਇਹ ਦੇਖ ਹੈਰਾਨ ਹੋ ਗਿਆ ਅਤੇ ਸ਼ਰਨ ਵਿੱਚ ਆ ਗਿਆ।ਇੱਥੇ ਬਾਬੇ ਨੇ ਸੂਈ ਵਾਲੀ ਸਾਖੀ ਫੇਰ ਦੁਹਰਾਈ। ਗਿਆਨੀ ਗਿਆਨ ਸਿੰਘ ਅਨੁਸਾਰ ਖ਼ਲੀਫੇ ਦੀ ਬੇਗਮ ਨੇ ਖੁਸ਼ ਹੋ ਕੇ ਇੱਕ ਟੋਪੀ ਅਤੇ ਚੋਲਾ ਗੁਰੂ ਜੀ ਨੂੰ ਭੇਂਟ ਕੀਤਾ:

**ਬਗਦਾਦੀ ਟੋਪੀ ਤੇ ਚੋਲਾ, ਬਖਸ਼ੇ ਤਾਂਕਿ ਜਾਨ ਅਮੋਲਾ।**
**ਲੱਖ ਮੁਹੰਮਦੀ ਗੁਰੂ ਨਾ ਰਾਖੈ।ਉਨ ਭੀ ਲੈ ਯੁਤ ਅਦਬੈ ਰਾਖੈ।**

ਗੁਰੂ ਸਾਹਿਬ ਦੇ ਅਜਿਹੇ ਚੋਜ਼ ਤੱਕ ਪੀਰ ਦਸਤਗੀਰ ਵੀ ਹੈਰਾਨ ਹੋ ਗਿਆ।ਪੀਰ ਦਸਤਗੀਰ (ਬੈਰੋਲ ਸ਼ਾਹ) ਦਾ ਰੁਤਬਾ ਇਸਲਾਮ ਮਜ਼ਹਬ ਵਿੱਚ ਬਹੁਤ ਉੱਚਾ ਸੀ ਜਿਸ ਕਾਰਨ ਇਸ ਦੇ ਅੰਦਰ ਅੰਤਾਂ ਦਾ ਹੰਕਾਰ ਸੀ। ਜਦੋਂ ਇਸ ਦੇ ਖ਼ਲੀਫਿਆਂ ਨੇ ਗੁਰੂ ਜੀ ਨੂੰ ਇਸ ਕੋਲ ਲਿਆਂਦਾ ਤਾਂ ਇਸ ਨੇ ਕਿਹਾ," ਨਾਨਕ! ਤੈਨੂੰ ਪਤਾ ਨਹੀਂ ਇਸਲਾਮ 'ਚ ਸੰਗੀਤ ਦੀ ਮਨਾਹੀ ਹੈ। ਇਹ ਸੰਗੀਤ ਸ਼ੈਤਾਨ ਦੀ ਉਪਜ ਹੈ। ਗੁਰੂ ਜੀ ਕਹਿੰਦੇ,"ਦਸਤਗੀਰ ਜਿਸ ਸੰਗੀਤ ਨੂੰ ਤੂੰ ਸ਼ੈਤਾਨ ਦੱਸ ਰਿਹਾ ਹੈਂ ਇਹ ਸੰਗੀਤ ਤਾਂ ਮਨੁੱਖੀ ਮਨਾਂ ਅਤੇ ਸਭ ਜੀਵਾਂ ਅੰਦਰ ਪ੍ਰੇਮ, ਹੁਲਾਸ ਅਤੇ ਆਨੰਦ ਪੈਦਾ ਕਰ ਸੁੱਤੀਆਂ ਕਲਾ ਜਗਾ ਦਿੰਦਾ ਹੈ। ਹਾਂ, ਇਸ ਵਿੱਚ ਗਾਏ ਲੱਚਰ ਸ਼ਬਦ ਸ਼ੈਤਾਨ ਦੀ ਉਪਜ ਜ਼ਰੂਰ ਹੁੰਦੇ ਹਨ।

ਇਹ ਦਸਤਗੀਰ ਪੀਰ ਆਪਣੇ ਸਿੰਘਾਸਨ 'ਤੇ ਬੈਠਾ ਸੀ।ਗੁਰੂ ਸਾਹਿਬ ਨੂੰ ਖ਼ਲੀਫਿਆਂ ਨੇ ਇਸ ਅੱਗੇ ਇਉਂ ਪੇਸ਼ ਕੀਤਾ ਜਿਵੇਂ ਉਹ ਵੱਡੇ ਮੁਜ਼ਰਮ ਹੋਣ।ਦਸਤਗੀਰ ਕਹਿੰਦਾ,"ਨਾਨਕ ਤੂੰ ਕਾਫ਼ਰ ਹੈਂ ਕਿਉਂਕਿ ਤੂੰ ਆਪਣੇ ਆਪ ਨੂੰ ਹਿੰਦ ਦਾ ਪੀਰ ਕਹਾਉਂਦਾ ਹੈਂ।ਜੇਕਰ ਮੇਰੇ ਸਵਾਲਾਂ ਦਾ ਜਵਾਬ ਨਾ ਦਿੱਤਾ ਤਾਂ ਤੈਨੂੰ ਜ਼ਮੀਨ 'ਚ ਗੱਡ ਕੇ ਪੱਥਰ ਮਾਰ ਮਾਰ ਮਰਵਾ ਦਿਆਂਗਾ"। ਗੁਰੂ ਜੀ ਨੇ ਕਿਹਾ, ਪੀਰ ਜੀ ਦਸਤਗੀਰ

ਦਾ ਭਾਵ ਹੁੰਦਾ ਹੈ ਦੂਜਿਆਂ ਦਾ ਹੱਥ ਫੜਨ ਵਾਲਾ। ਮੁਸਲਮਾਨ ਅਰਥਾਤ ਮੋਮਨ ਨੂੰ ਤਾਂ ਮੋਮ ਦਿੱਲ ਹੋਣਾ ਬਣਦਾ ਹੈ।

ਪੀਰ ਨੇ ਬਾਬੇ ਨੂੰ ਪਹਿਲਾ ਸਵਾਲ ਕੀਤਾ, "ਨਾਨਕ ਇਹ ਦੱਸ ਖੁਦਾ ਤੋਂ ਪਹਿਲਾਂ ਕੀ ਸੀ?'' ਇਸ ਸਵਾਲ ਦਾ ਜੁਆਬ ਦੇਣ ਲਈ ਸਤਿਗੁਰਾਂ ਕਿਹਾ, "ਪੀਰ ਜੀ! ਇੱਕ ਥਾਲ ਮੋਤੀਆਂ ਦਾ ਮੰਗਵਾਉ"। ਪੀਰ ਨੇ ਸੋਚਿਆ ਫ਼ਕੀਰ ਬਹੁਤ ਲੋਭੀ ਹੈ।ਜਦੋਂ ਪੀਰ ਦੇ ਕਹਿਣ ਤੇ ਖਲੀਫੇ ਨੇ ਥਾਲ ਭਰ ਕੇ ਮੋਤੀਆਂ ਦਾ ਲਿਆਂਦਾ ਤਦ ਸਤਿਗੁਰਾਂ ਕਿਹਾ,''ਪੀਰ ਜੀ ਮੋਤੀਆਂ ਦੀ ਗਿਣਤੀ ਕਰੋ। ਜਦੋਂ ਦਸਤਗੀਰ ਇੱਕ ਦੋ ਤਿੰਨ ਗਿਣਤੀ ਕਰਨ ਲੱਗਿਆ ਤਾਂ ਸਤਿਗੁਰਾਂ ਬਾਂਹ ਪਕੜ ਕੇ ਆਖਿਆ, "ਤੁਸੀਂ ਗਿਣਤੀ ਗਲਤ ਕੀਤੀ ਹੈ। ਪੀਰ ਕਹਿੰਦਾ ਗਿਣਤੀ ਸਹੀ ਹੈ''।ਜਦੋਂ ਦੁਬਾਰੇ ਗਿਣਤੀ ਕਰਨ ਲੱਗਿਆ ਤਾਂ ਸਤਿਗੁਰਾਂ ਫੇਰ ਬਾਂਹ ਪਕੜ ਕੇ ਆਖਿਆ, "ਤੁਸੀਂ ਫੇਰ ਗਿਣਤੀ ਗਲਤ ਕੀਤੀ ਹੈ, ਗਿਣਤੀ ਠੀਕ ਕਰੋ''। ਪੀਰ ਕਹਿੰਦਾ, "ਗਿਣਤੀ ਸਹੀ ਹੈ''। ਇਸੇ ਤਰ੍ਹਾਂ ਜਦੋਂ ਤੀਜੀ ਵਾਰ ਪੀਰ ਗਿਣਤੀ ਕਰਨ ਲੱਗਿਆ ਤਾਂ ਗੁਰੂ ਸਾਹਿਬ ਨੇ ਇੱਕ 'ਤੇ ਹੀ ਬਾਂਹ ਪਕੜ ਕੇ ਆਖਿਆ, "ਖੁਦਾ ਇੱਕ ਹੀ ਹੈ,ਖੁਦਾ ਤੋਂ ਪਹਿਲਾਂ ਕੁਝ ਨਹੀਂ ਸੀ ਅਤੇ ਨਾ ਹੀ ਅੱਗੇ ਹੋਵੇਗਾ''।

ਪੀਰ ਨੇ ਫਿਰ ਦੂਜਾ ਸਵਾਲ ਕੀਤਾ ਕਿ ਖੁਦਾ ਰਹਿੰਦਾ ਕਿੱਥੇ ਹੈ? ਗੁਰੂ ਸਾਹਿਬ ਕਹਿੰਦੇ,''ਦਸਤਗੀਰ ਜੀ! ਦੁੱਧ ਦਾ ਪਿਆਲਾ ਮੰਗਵਾਉ''।ਪੀਰ ਨੇ ਸੋਚਿਆ ਕਿ ਸਵਾਲ ਕਰਨ ਤੋਂ ਪਹਿਲਾਂ ਫ਼ਕੀਰ ਨੂੰ ਖਾਣ ਪੀਣ ਲਈ ਮੈਂ ਨਹੀਂ ਪੁੱਛਿਆ, ਇਹ ਪਤਾ ਨਹੀਂ ਕਦੋਂ ਦਾ ਭੁੱਖਾ ਹੋਵੇਗਾ।ਪੀਰ ਦੇ ਕਹਿਣ 'ਤੇ ਉਸ ਦਾ ਖ਼ਲੀਫ਼ਾ ਦੁੱਧ ਦਾ ਪਿਆਲਾ ਲੈ ਆਇਆ। ਦਸਤਗੀਰ ਕਹਿੰਦਾ, "ਦੁੱਧ ਪੀਉ''।ਗੁਰੂ ਜੀ ਨੇ ਦੁੱਧ ਦਾ ਪਿਆਲਾ ਮੂੰਹ ਕੋਲ ਕਰ ਕੇ ਨੱਕ ਵੱਟਿਆ, ਦਸਤਗੀਰ ਬੋਲਿਆ, "ਦੁੱਧ ਤਾਂ ਪਾਕ ਹੈ''। ਗੁਰੂ ਨਾਨਕ ਦੇਵ ਜੀ ਬੋਲੇ, "ਮੈਂ ਨਹੀਂ ਕਿਹਾ ਕਿ ਦੁੱਧ ਨਾਪਾਕ ਹੈ ਪਰ ਇਸ ਵਿੱਚ ਕੁੱਝ ਦਿਖਾਈ ਦੇ ਰਿਹਾ ਹੈ''। ਪੀਰ ਦੁੱਧ ਦੇ ਪਿਆਲੇ ਨੂੰ ਚੰਗੀ ਤਰ੍ਹਾਂ ਦੇਖ ਕੇ ਕਹਿੰਦਾ, "ਇਸ ਵਿੱਚ ਕੁਝ ਨਹੀਂ''। ਮਹਾਰਾਜ ਕਹਿਣ ਲੱਗੇ, "ਇਸ ਵਿੱਚ ਘਿਉ ਹੈ ਕਿ ਨਹੀਂ। ਇਸ ਵਿੱਚ ਜਿਸ ਤਰ੍ਹਾਂ ਘਿਉ ਸਮਿਆ ਹੋਇਆ ਹੈ ਜਿਹੜਾ ਦਿਖਾਈ ਨਹੀਂ ਦੇ ਰਿਹਾ ਇਸੇ ਤਰ੍ਹਾਂ ਖੁਦਾ ਹਰ ਥਾਂ ਰਮਿਆ ਹੋਇਆ ਹੈ''।

ਪੀਰ ਨਿਮੋਝਣਾ ਹੋ ਕੇ ਕਹਿੰਦਾ, "ਨਾਨਕ! ਮੇਰਾ ਤੀਜਾ ਸੁਆਲ ਹੈ ਕਿ ਖੁਦਾ ਕੀ ਕਰਦਾ ਹੈ?" ਗੁਰੂ ਸਾਹਿਬ ਹੱਸ ਕੇ ਬੋਲੇ, "ਪੀਰ ਜੀ! ਤੁਸੀਂ ਸਿੰਘਾਸਣ 'ਤੇ ਬੈਠੇ ਹੋਂ ਅਤੇ ਮੈਂ ਤੁਹਾਡੇ ਅੱਗੇ ਮੁਜ਼ਰਮ ਦੀ ਤਰ੍ਹਾਂ ਖੜਾ ਹਾਂ''। ਸਾਹਿਬ ਕਹਿੰਦੇ, "ਦਸਤਗੀਰ ਜੀ ਮੇਰੀ ਗੱਲ ਮੰਨੋਗੇ''।ਪੀਰ ਕਹਿੰਦਾ, "ਜ਼ਰੂਰ ਮੰਨਾਗਾ''। ਬਾਬੇ ਆਖਿਆ, "ਥੋੜ੍ਹਾ ਚਿਰ ਲਈ ਮੈਨੂੰ ਆਪਣੀ ਜਗ੍ਹਾ 'ਤੇ ਬੈਠਣ ਦਿਉ ਅਤੇ ਤੁਸੀਂ ਮੇਰੀ

ਥਾਂ 'ਤੇ ਆ ਜਾਵੋ''।ਇਹ ਸੁਣ ਦਸਤਗੀਰ ਸਵਾਲ ਦਾ ਉੱਤਰ ਲੈਣ ਲਈ ਗੁਰੂ ਜੀ ਦੀ ਜਗ੍ਹਾ 'ਤੇ ਖੜ੍ਹ ਗਿਆ ਅਤੇ ਗੁਰੂ ਜੀ ਸਿੰਘਾਸਨ 'ਤੇ ਜਾ ਬੈਠ ਗਏ। ਫਿਰ ਗੁਰੂ ਜੀ ਅੱਖਾਂ ਖੋਲ੍ਹ ਕੇ ਮੁਸਕਰਾਏ ਤੇ ਕਿਹਾ, "ਦਸਤਗੀਰ! ਸਵਾਲ ਦਾ ਉੱਤਰ ਮਿਲ਼ ਗਿਆ ਹੈ ਕਿ ਨਹੀਂ"? ਪੀਰ ਕਹਿੰਦਾ ਉਹ ਕਿਵੇਂ? ਸਾਹਿਬ ਕਹਿੰਦੇ, "ਛਿਨ ਵਿੱਚ ਮਾਲਕ ਬੰਦੇ ਨੂੰ ਥੱਲੇ ਲਾਹ ਦਿੰਦਾ ਹੈ, ਅਤੇ ਛਿਨ ਵਿੱਚ ਸਿੰਘਾਸਨ 'ਤੇ ਬਿਠਾ ਦਿੰਦਾ ਹੈ ਜਿਵੇਂ ਹੁਣ ਤੇਰੇ ਨਾਲ ਹੋਇਆ ਹੈ ਬਸ ਖੁਦਾ ਇਹੀ ਕੁਝ ਕਰਦਾ ਹੈ।ਇੰਞ ਗੁਰੂ ਸਾਹਿਬ ਦਾ ਸਮਝਾਉਣ ਦਾ ਢੰਗ ਬੜਾ ਹੀ ਅਨੂਠਾ, ਅਨੂਪ, ਅਨਾਦੀ ਅਤੇ ਅਲੌਕਿਕ ਸੀ।ਜਿਸ ਪੀਰ ਦਸਤਗੀਰ ਦੇ ਥੜ੍ਹੇ 'ਤੇ ਸਤਿਗੁਰੂ ਜੀ ਬੈਠੇ ਸਨ ਉੱਥੇ ਨੇੜੇ ਹੀ ਅੱਜ ਕਲ੍ਹ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਇਸ ਥੜ੍ਹੇ ਉੱਪਰ ਅਰਬੀ ਭਾਸ਼ਾ ਵਿੱਚ ਲਿਖਿਆ ਹੈ:

'ਗੁਰੂ ਮੁਰਾਦ ਏਜ਼ਦੀ ਹਜ਼ਰਤ ਰਬੁੱਲਮਜ਼ੀਦ,ਬਾਬਾ ਨਾਨਕ ਫਕੀਰ ਔਲਾ ਨਗਾਹ ਇਮਾਰਤ ਜ਼ਦੀਦ ਇਮਦਾਦ ਏ ਦੂਬ ਕਲਦੀ ਕਿ ਤਾਰੀਖ ਨਰ ਯਾਮ ਦੀ ਸਵਾਬ ਅਜ਼ਰਾਈਦਹ ਆਨੀ ਮੁਰੀਦ ਸਈਦਰ 887 ਹਿਜ਼ਰੀ (ਸੰਨ 1520)। ਹਿਜ਼ਰੀ ਸਾਲ ਸੰਨ 622-23 'ਚ ਸ਼ੁਰੂ ਹੋਇਆ ਸੀ।

ਇਰਾਕ ਪਹੁੰਚ ਕੇ ਬਹਿਲੋਲ ਸ਼ਾਹ ਨਾਲ ਚਰਚਾ ਹੋਈ।ਤਕਰੀਬਨ 17 ਦਿਨ ਗੁਰੁ ਜੀ ਉਸ ਪਾਸ ਨਹਿਰੇ। ਚਰਚਾ ਵਾਲੀ ਜਗ੍ਹਾ 'ਤੇ ਸਤਿਗੁਰਾਂ ਨੇ ਪ੍ਰਭੂ ਦੀ ਕੀਰਤੀ ਅਲਾਪੀ ਸੀ। ਹੁਣ ਉਸ ਥਾਂ 'ਤੇ ਥੜ੍ਹਾ ਮੌਜ਼ੂਦ ਹੈ ਜਿਸ ਉੱਪਰ ਹੇਠ ਲਿਖੇ ਸ਼ਬਦ ਅੰਕਿਤ ਹਨ;

'ਕੇਰਲਾ ਮੁਰਾਦ ਐਲ ਦੀ ਹਜ਼ਰਤ ਹਬੁਲ ਮਜ਼ੀਦ ਬਾਬਾ ਨਾਨਕ ਫ਼ਕੀਰ ਔਲਾ'। ਇੱਥੇ ਸਤਿਗੁਰਾਂ ਦੀ ਯਾਦ ਵਿੱਚ ਕੁਤਬਾ (ਤੁਰਕੀ ਦਾ ਸ਼ਬਦ) ਲਾਇਆ ਹੋਇਆ ਹੈ ਜੋ ਰੇਲਵੇ ਸ਼ਟੇਸ਼ਨ ਤੋਂ ਡੇਢ ਮੀਲ ਦੀ ਦੂਰੀ 'ਤੇ ਹੈ। ਇਸ ਉੱਪਰ ਜੋ ਦਰਜ਼ ਹੈ ਉਸ ਦਾ ਪੰਜਾਬੀ ਅਨੁਵਾਦ ਇਸ ਪ੍ਰਕਾਰ ਹੈ:

'ਦੇਖੋ, ਹਜ਼ਰਤ ਪਰਵਦਗਾਰ ਬਜ਼ੁਰਗ ਨੇ ਕੇਹੀ ਮੁਰਾਦ ਪੂਰੀ ਕੀਤੀ ਕਿ ਬਾਬੇ ਨਾਨਕ ਦੀ ਤਾਅਮੀਰ ਨਵੇਂ ਸਿਰੇ ਬਣ ਗਈ'।

ਇਸ ਕੁਤਬੇ ਦੇ ਨੇੜੇ ਹੀ ਇੱਕ ਮਿੱਠੇ ਪਾਣੀ ਦਾ ਖੂਹ ਹੈ, ਜੋ ਸਤਿਗੁਰਾਂ ਲਗਵਾਇਆ ਸੀ। ਇਲਾਕੇ ਦੇ ਹੋਰਨਾ ਖੂਹਾਂ ਦਾ ਪਾਣੀ ਖਾਰਾ ਹੈ ਕੁਤਬੇ (ਸ਼ਿਲਾਲੇਖ) ਉੱਪਰ ਤੁਰਕੀ ਭਾਸ਼ਾ ਵਿੱਚ ਇਹ ਵੀ ਦਰਜ਼ ਹੈ:

**'ਜਹਾਂਗੀਰ ਜਮਾਂ ਹਿੰਦ ਸਤ ਅਬਦ ਮਾਜ਼ੀਦ ਨਾਨਕ'।**

ਭਾਵ ਜ਼ਮਾਨੇ ਦਾ ਮਾਲਕ ਹਿੰਦ ਦਾ ਸੱਤ ਪੁਰਸ਼ ਅਤੇ ਅੱਲਾਹ ਰੂਪੀ ਨਾਨਕ

ਇੱਥੇ ਆਇਆ। ਸੀਰੀਆ ਵਿੱਚ ਵੀ ਨਾਨਕ ਵਲੀ ਹਿੰਦ ਦਾ ਸਥਾਨ ਬਾਬਾ ਫਰੀਦ ਦੀ ਯਾਦਗਾਰ ਦੇ ਕੋਲ ਹੈ। ਬਗਦਾਦ ਵਿੱਚ ਗੁਰੂ ਜੀ ਦੇ ਬਹੁਤ ਸ਼ਰਧਾਲੂ ਬਣ ਗਏ ਸਨ।

ਇਸ ਉਪਰੰਤ ਮਿਸਰ ਵਿੱਚ ਕਾਹਿਰਾ (Cario) ਵਿਖੇ ਸਤਿਗੁਰਾਂ ਖੈਰ ਬੱਕ ਜਿਹੜਾ ਉਸ ਸਮੇਂ ਮਿਸਰ ਦਾ ਗਵਰਨਰ ਸੀ ਉਸ ਨੂੰ ਸਿੱਖੀ ਦਾ ਉਪਦੇਸ਼ ਦਿੱਤਾ।ਸਰਦਾਰ ਹਰਪਾਲ ਸਿੰਘ ਕਸੂਰ ਜਿਹੜੇ ਟੋਰੰਟੋ (ਕੈਨੇਡਾ) ਵਿਖੇ ਰਹਿੰਦੇ ਹਨ ਨੇ ਆਪਣੇ ਲੇਖ ਜੋ 4 ਸਤੰਬਰ 2009 ਨੂੰ ਛਪਿਆ ਵਿੱਚ ਬਾਬੇ ਨਾਨਕ ਦੀ ਚੌਥੀ ਉਦਾਸੀ ਦੀਆਂ ਕੁਝ ਅਣਗੌਲੀਆਂ ਥਾਵਾਂ ਦਾ ਵਰਨਣ ਕੀਤਾ।ਉਹ ਲਿਖਦੇ ਹਨ ਕਿ ਕਾਹਿਰਾ ਵਿੱਚ ਵੀ ਇੱਕ ਥੜ੍ਹਾ ਮੈਂ ਅੱਖੀਂ ਦੇਖਿਆ ਹੈ ਜਿਸ ਉੱਪਰ 'ਅਲਵਲੀ ਨਾਨਕ ਮੁਕਾਮ' ਅੰਕਿਤ ਹੈ। ਕਾਹਿਰਾ ਵਿਖੇ ਸਿੱਖ ਫ਼ੌਜੀਆਂ ਨੂੰ ਇਸ ਥੜ੍ਹੇ ਬਾਰੇ 1886 ਵਿੱਚ ਸੂਡਾਨ ਮੁਹਿੰਮ (Sudan expedition) ਸਮੇਂ ਜਾਣਕਾਰੀ ਪ੍ਰਾਪਤ ਹੋਈ । ਹਰਪਾਲ ਸਿੰਘ ਨੇ ਇਹ ਜਾਣਕਾਰੀ ਪ੍ਰੋਫ਼ੈਸਰ ਸੁਰਿੰਦਰ ਸਿੰਘ ਦੀ ਕਿਤਾਬ 'Travels of Guru Nanak' ਅਤੇ ਗਿਆਨੀ ਗਿਆਨ ਸਿੰਘ ਦੇ ਗ੍ਰੰਥ 'ਚੋਂ ਵੀ ਪ੍ਰਾਪਤ ਕੀਤੀ ਕਿ ਬਾਬੇ ਨਾਨਕ ਨੇ ਇਸ ਥੜ੍ਹੇ 'ਤੇ ਪੋਥੀ ਰੱਖ ਕੇ ਗੁਰਬਾਣੀ ਕੀਰਤਨ ਕੀਤਾ ਸੀ ਅਤੇ 900 ਦਮੜਿਆਂ ਦਾ ਪ੍ਰਸ਼ਾਦ ਵੰਡਿਆ ਸੀ। ਹਰਪਾਲ ਸਿੰਘ ਜੀ ਇਹ ਵੀ ਲਿਖਦੇ ਹਨ ਕਿ ਮੈਂ ਡੇਢ ਮਹੀਨਾ ਸੂਡਾਨ 'ਚ ਰਹਿ ਕੇ ਉੱਥੇ ਦੀਆਂ ਮਿਉਂਸਪੈਲਟੀਆਂ ਜਿਨ੍ਹਾਂ ਨੂੰ ਗਰੀਕੀ ਭਾਸ਼ਾ ਵਿੱਚ ਡੈਮੋਰਖੀ (Demorkhi) ਕਹਿੰਦੇ ਹਨ, ਦੀਆਂ ਪੁਸਤਕਾਂ ਵਿੱਚੋਂ ਇਲਾਹੀ ਨੂਰ ਬਾਰੇ ਪੜਤਾਲ ਕੀਤੀ। ਇਹ ਇਲਾਹੀ ਨੂਰ ਬਿਲਡਿੰਗ ਜ਼ਾਰੀ ਨਾਮੀ ਪਹਾੜੀ (Mount Ypsario) ਅਤੇ ਪਿੰਡ ਕਾਸਤਰੋ (Castro) ਵਿੱਚ ਸਥਿੱਤ ਹੈ। ਇੱਥੇ ਮਾਰਟਿਨ ਲੂਥਰ (Martin Luther) ਜੋ 1483-1546 ਵਿੱਚ ਹੋਇਆ ਨਾਲ ਵੀ 20 ਫਰਵਰੀ ਨੂੰ ਫ਼ਾਰਸੀ ਵਿੱਚ ਗੁਰੂ ਜੀ ਦੀ ਗੋਸ਼ਟੀ ਹੋਈ ਸੀ। ਮਾਰਟਿਨ ਨੂੰ ਗੁਰੂ ਨਾਨਕ ਜੀ ਬਾਰੇ G.G. Potanto (ਜੀ. ਜੀ. ਪੋਟੈਂਟੋ) ਤੋਂ ਪਤਾ ਲੱਗਿਆ ਹੋਵੇਗਾ।ਪੋਟੈਂਟੋ ਨਾਲ 1501 ਵਿੱਚ ਹਰਿਦੁਆਰ ਵਿਖੇ ਗੁਰੂ ਜੀ ਨਾ਼ਲ ਮੇ਼ਲ ਹੋਇਆ ਸੀ। ਮਾਰਟਿਨ ਲੂਥਰ 1504 ਵਿੱਚ ਯੂਨੀਵਰਸਿਟੀ ਐਰਫਰਟ (University Erfurt) ਵਿੱਚ ਐਮ.ਐਸ.ਸੀ. ਕਰਦਾ ਸੀ। ਇਹ ਜਾਣਕਾਰੀ ਪੋਟੈਂਟੋ ਦੀ ਕਿਤਾਬ 'Le Giver Di Nepoli Giovano Potanto' ਦੇ ਪੰਨਾ 66 'ਤੇ ਦਰਜ਼ ਹੈ।

ਸਤਿਗੁਰ ਅਤੇ ਭਾਈ ਮਰਦਾਨਾ ਜੀ (Leo-X pope 1475-1521) ਦੇ ਨਾ਼ਲ St. Peter Square ਵਿਖੇ ਪੋਪ ਦੀ ਰਹਾਇਸ਼ 'ਤੇ ਕੁਝ ਦਿਨ ਠਹਿਰੇ ਸਨ। ਪੋਪ ਨੇ ਨੇਪਲਜ਼ ਵਿੱਚ ਦੀ ਲੰਘ ਕੇ ਬਾੜੀ (Bari) ਦੀ ਬੰਦਰਗਾਹ ਤੋਂ ਸਤਿਗੁਰਾਂ ਨੂੰ ਵਿਦਾ ਕੀਤਾ। ਹਰਪਾਲ ਸਿੰਘ ਦੀ ਖੋਜ਼ ਅਨੁਸਾਰ ਗੁਰੂ ਜੀ ਨੇ ਵਿਗਿਆਨੀ ਨਿਕੋਲਸ ਕੋਪਰੀਨਿਕਸ (1473-1543) ਨਾਲ ਵੀ ਅਲਬਾਨੀਆਂ ਦੀ ਸਮੁੰਦਰੀ ਬੰਦਰਗਾਹ ਵੈਲੋਰ (Veloxe) 'ਤੇ ਗੱਲਬਾਤ ਕੀਤੀ।ਇਹ 1520 ਵਿੱਚ ਅਲੈਗਜ਼ੈਂਡਰੀਆ ਤੋਂ

ਈਜਿਪਟ, ਏਥਨਜ਼ ਅਤੇ ਰੋਮ ਦੀਆਂ ਲਾਇਬ੍ਰੇਰੀਆਂ ਦਾ ਅਧਿਐਨ ਕਰ ਕੇ ਆਇਆ ਸੀ। ਕੋਪਰੀਨਿਕਸ ਨੇ ਇਹ ਸਿਧਾਂਤ ਦਿੱਤਾ ਸੀ ਕਿ ਧਰਤੀ ਗੋਲ਼ ਹੈ ਅਤੇ ਸੂਰਜ ਦੇ ਦੁਆਲੇ ਘੁੰਮ ਰਹੀ ਹੈ। ਪਿੱਛੋਂ ਗਲੀਲੀਉ ਨੇ ਵੀ ਦੂਰਬੀਨ ਰਾਹੀਂ ਇਹ ਗੱਲ ਸਿੱਧ ਕਰ ਦਿੱਤੀ ਸੀ ਪਰ ਇਸਾਈ ਮੱਤ ਦੇ ਪਾਦਰੀਆਂ ਨੇ ਗਲੀਲੀਉ ਨੂੰ ਮੂਰਖ ਕਿਹਾ ਅਤੇ ਮੌਤ ਤੱਕ ਘਰ ਵਿੱਚ ਹੀ ਕੈਦੀ ਬਣਾ ਕੇ ਰੱਖਿਆ। ਲਗਦਾ ਹੈ ਕੋਪਰੀਨਿਕਸ ਨੂੰ ਵੀ ਧਰਤੀ ਗੋਲ਼ ਹੋਣ ਬਾਰੇ ਅਤੇ ਸੂਰਜ ਦੁਆਲੇ ਚੱਕਰ ਕੱਟਣ ਬਾਰੇ ਗੁਰੂ ਨਾਨਕ ਦੇਵ ਜੀ ਨਾਲ਼ ਹੋਈ ਗੱਲਬਾਤ ਤੋਂ ਪਤਾ ਲੱਗਿਆ ਹੋਵੇਗਾ।

ਇਤਿਹਾਸਕਾਰਾਂ ਅਨੁਸਾਰ ਗੁਰੂ ਸਾਹਿਬ ਰੋਮ ਦੇ ਸੁਲਤਾਨ ਹਮੀਦ ਕਾਰੂਨ ਕਾਰੂ; ਜੋ ਹਜ਼ਰਤ ਮੂਸਾ ਦਾ ਭਰਾ ਸੀ ਅਤੇ ਜਿਸ ਨੇ ਮੁਰਦਿਆਂ ਦੇ ਮੂੰਹਾਂ 'ਚੋਂ ਵੀ ਪੈਸੇ ਕਢਵਾ 40 ਗੰਜ ਜੋੜ ਲਏ ਸਨ ਨੂੰ ਵੀ ਮਿਲੇ। ਉਸ ਨੂੰ ਇਹ ਕਹਿ ਕੇ ਸਮਝਾਇਆ, "ਕੂੜ ਨਿਖੁੱਟੇ ਨਾਨਕਾ ਓੜਕਿ ਸਚਿ ਰਹੀ"। ਗੁਰੂ ਜੀ ਨੇ ਕਿਹਾ:

**ਦਮੜਾ ਤਿਸੀ ਕਾ ਜੋ ਖਰਚੇ ਔਰ ਖਾਏ।**
**ਤਹਿਕੀਕ ਦਿਲ ਦਾਨੀ ਵੁਹੀ ਭਿਸ਼ਤਾ ਜਾਏ।**

ਗੋਲਡ ਸਮਿੱਥ ਦੇ ਸ਼ਬਦ ਹਨ:

Ill fares the land. To hastening ills a prey where wealth accumulates and men decay.

ਭਾਵ ਗਲਤ ਢੰਗ ਨਾਲ਼ ਇੱਕਤਰ ਕੀਤੀ ਜ਼ਮੀਨ ਅਤੇ ਧਨ ਬੰਦਿਆਂ ਨੂੰ ਗਾਲ਼ ਕੇ ਰੱਖ ਦਿੰਦੀ ਹੈ।

ਜਾਰਜ਼ ਫੌਰੈਸਟਰ (George Forester) ਨੇ ਆਪਣੇ ਸਫ਼ਰਨਾਮੇ ਵਿੱਚ ਜਿਹੜਾ(1784-85) ਵਿੱਚ ਲਿਖਿਆ, ਗੁਰੂ ਨਾਨਕ ਦੇਵ ਜੀ ਦੇ ਰੂਸ ਵਿਖੇ ਪਧਾਰਨ ਅਤੇ ਅਸਤਰਾ ਖਾਨ ਵਿੱਚ ਬਣੇ ਗੁਰਦੁਆਰਾ ਸਾਹਿਬ ਦਾ ਜ਼ਿਕਰ ਕੀਤਾ ਹੈ। ਕਰਮ ਸਿੰਘ ਹਿਸਟੋਰੀਅਨ ਦੀ ਪੁਸਤਕ ਕੱਤਕ ਕਿ ਵਿਸਾਖ ਜੋ 1912 'ਚ ਲਿਖੀ ਨੇ ਮਿਸਟਰ ਮੋਦੀ ਦਾ ਹਵਾਲਾ ਦੇ ਕਿ ਲਿਖਿਆ ਹੈ ਕਿ ਗੁਰੂ ਨਾਨਕ ਸਾਹਿਬ ਜਾਕੂ ਵੀ ਗਏ ਸਨ।

ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਕਾਬਲ, ਪਿਸ਼ਾਵਰ, ਆਦਿ ਤੋਂ ਹੁੰਦੇ ਹੋਏ ਹਸਨ ਅਬਦਾਲ (ਪੰਜਾ ਸਾਹਿਬ) ਪੁੱਜੇ। ਇੱਥੇ ਵਲੀ ਕੰਧਾਰੀ ਵੱਲੋਂ ਗੁਰੂ ਜੀ 'ਤੇ ਪੱਥਰ ਸੁੱਟਣ ਦੀ ਸਾਖੀ ਹੈ। ਮਰਦ-ਏ-ਕਾਮਲ 'ਤੇ ਕੰਧਾਰੀ ਵਲੋਂ ਜੋ ਪੱਥਰ ਸੁੱਟਿਆ ਗਿਆ ਜਿਸ 'ਤੇ ਪੰਜੇ ਦਾ ਨਿਸ਼ਾਨ ਹੁਣ ਤੱਕ ਮੌਜੂਦ ਹੈ ਅਤੇ ਇੱਥੇ ਪੰਜਾ ਸਾਹਿਬ ਗੁਰਦੁਆਰਾ ਸ਼ੁਸੋਭਤ ਹੈ। ਸਤਿਗੁਰਾਂ ਭਾਈ ਮਰਦਾਨੇ ਦੀ ਪਿਆਸ ਮਿਟਾਉਣ ਲਈ ਇੱਕ ਪੱਥਰ ਚੱਕ ਕੇ ਜਦੋਂ ਪਰੇ ਕੀਤਾ ਤਾਂ ਉੱਥੇ ਚਸ਼ਮਾ ਫੁੱਟ ਪਿਆ ਸੀ ਜੋ ਹੁਣ ਤੱਕ

ਚੱਲ ਰਿਹਾ ਹੈ। ਨਾਨਕ ਅੰਦਰ ਇਸ ਪ੍ਰਕਾਸ਼ ਦੀ ਗਵਾਹੀ ਹੈ:

**ਤਿਸ (ਵਲੀ ਕੰਧਾਰੀ) ਛਿਨ ਭਾਰੀ ਸਿਲਾ ਬਿਸਾਲਾ।ਅਜਮਤ ਤੇ ਪਹਾਰ ਤਿਸ ਕਾਲਾ।(ਉਤ੍ਰਾਧ ਅਧਿਆਇ 24, ਨਾਨਕ ਪ੍ਰਕਾਸ਼)**

ਵੇਈਂ ਨਦੀ, ਮਸੀਤ 'ਚ ਜਾ ਕੇ ਨਮਾਜ਼ ਨਵਾਬ ਤੇ ਕਾਜੀ ਨਾਲ ਨਾ ਪੜ੍ਹਨੀ, ਮੱਕੇ ਜਾ ਕੇ ਕਾਅਬੇ ਵੱਲ ਨੂੰ ਪੈਰ ਪਸਾਰ ਕੇ ਪੈਣਾ ਅਤੇ ਰੱਬ ਦੀ ਹੋਂਦ ਹਰ ਪਾਸੇ ਪ੍ਰਗਟਾਉਣ ਲਈ ਮੱਕਾ ਕਾਜੀ ਨੂੰ ਘੁੰਮਦਾ ਦਿਖਾਉਣਾ, ਹਸਨ ਅਬਦਾਲ 'ਚ ਬਲੀ ਕੰਧਾਰੀ ਵਲੋਂ ਪੱਥਰ ਗੁਰੂ ਜੀ ਵੱਲ ਰੇੜ੍ਹਨਾ ਅਤੇ ਪੱਥਰ ਰੋਕਣਾ ਅਤੇ ਪੱਥਰ 'ਤੇ ਪੰਜਾ ਛਪ ਜਾਣਾ, ਆਦਿ ਸਾਖੀਆਂ ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ, 'ਜੀਵਨ ਗਾਥਾ ਤੇ ਸਿਧਾਂਤ ਸ੍ਰੀ ਗੁਰੂ ਨਾਨਕ ਦੇਵ ਜੀ, ਪ੍ਰਕਾਸ਼ਨ ਨੰ:44' ਵਿੱਚ ਦਰਜ਼ ਹਨ। ਪਰ ਅੱਜ ਕਲ੍ਹ ਨਵੇਂ ਪੈਦਾ ਹੋਏ ਮਿਸ਼ਨਰੀ ਅਤੇ ਆਪਣੇ ਆਪ ਨੂੰ ਵਿਦਵਾਨ ਅਤੇ ਗੂੜ੍ਹ ਗਿਆਨਵਾਨ ਸਮਝਣ ਵਾਲੇ ਇਨ੍ਹਾਂ ਸਾਖੀਆਂ ਨੂੰ ਤਰਕਨ ਲੱਗ ਗਏ ਹਨ। ਇਸ ਤੋਂ ਇਲਾਵਾ ਇਹ ਲੋਕ ਸਿੱਖ ਇਤਿਹਾਸ ਨੂੰ ਵਿਗਾੜਨ ਦੀ ਕੋਸ਼ਿਸ਼ ਕਰ ਰਹੇ ਹਨ। ਅਜੇਹੇ ਪੁਰਸ਼ਾਂ ਬਾਰੇ ਗੁਰਬਾਣੀ ਫਰਮਾਉਂਦੀ ਹੈ:

**ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ॥**
**ਬੇਦ ਸਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ॥(੩੮੧)**
**ਮੰਮੈ ਮਤਿ ਹਿਰਿ ਲਈ ਤੇਰੀ ਮੂੜੇ ਹਉਮੈ ਵਡਾ ਰੋਗੁ ਪਇਆ॥**
**ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ ਮਾਇਆ ਕਾ ਮੁਹਤਾਜੁ ਭਇਆ॥(੪੩੫)**

ਅੱਗੇ ਸਾਹਿਬ ਹਿੰਦੂਆਂ ਦੇ ਤੀਰਥ ਕਟਾਸ ਰਾਜ ਪਹੁੰਚੇ ਤਾਂ ਇੱਥੇ ਇੱਕ ਪਾਖੰਡੀ, ਦੁਰਾਚਾਰੀ ਅਤੇ ਆਸ਼ਕਾਨਾ ਪੀਰ ਇਸਤ੍ਰੀਆਂ ਵਾਲ਼ੇ ਕੱਪੜੇ ਪਹਿਨ ਆਪਣੇ ਆਪ ਨੂੰ ਸ਼ਹ ਸੁਹਾਗਨ ਕਹਾਉਂਦਾ ਸੀ।ਇਸ ਨੇ ਸਤਿਗੁਰਾਂ ਨੂੰ ਮਿਲਣ ਤੋਂ ਵੀ ਇਨਕਾਰ ਕਰ ਦਿੱਤਾ ਸੀ ਅਤੇ ਕਹਿੰਦਾ ਸੀ ਮੈਂ ਅਜੇਹੇ ਛੋਟੇ-ਮੋਟੇ ਫ਼ਕੀਰ ਨੂੰ ਦਰਸ਼ਨ ਨਹੀਂ ਦਿੰਦਾ ਪਰ ਗੁਰੂ ਜੀ ਨੇ ਕੁਝ ਦਿਨਾਂ ਪਿੱਛੋਂ ਲੋਕਾਂ ਸਾਮ੍ਹਣੇ ਇਸ ਦੇ ਕੁਕਰਮ ਨੂੰ ਨੰਗਾ ਕੀਤਾ।

ਸੰਨ 1521 (ਬਿਕ੍ਰਮੀ 1578) 'ਚ ਗੁਰੂ ਸਾਹਿਬ ਫੇਰ ਭਾਈ ਲਾਲੋ ਪਾਸ ਏਮਨਾਬਾਦ ਆ ਠਹਿਰੇ। ਕਾਬਲ ਤੋਂ ਬਾਬਰ ਹਿੰਦੋਸਤਾਨ ਨੂੰ ਲੁੱਟਣ ਲਈ ਫ਼ੌਜ ਚਾੜ੍ਹ ਕੇ ਲੈ ਆਇਆ ਜਿਸ ਨੂੰ ਗੁਰੂ ਸਾਹਿਬ ਨੇ 'ਪਾਪ ਦੀ ਜੰਞ' ਆਖਿਆ। ਸੰਸਾਰੀ ਲੋਕ ਜੰਤਰਾਂ, ਮੰਤਰਾਂ ਅਤੇ ਤੰਤਰਾਂ ਵਿੱਚ ਬਹੁਤ ਵਿਸ਼ਵਾਸ ਰਖਦੇ ਹਨ। ਇਨ੍ਹਾਂ ਮੰਤਰ ਪੜ੍ਹਨ ਵਾਲਿਆਂ ਨੇ ਲੋਕਾਈ ਨੂੰ ਭਰਮਾਇਆ ਕਿ ਅਸੀਂ ਤਾਂ ਮੰਤਰ ਪੜ੍ਹ ਕੇ ਬੰਦਿਆਂ ਨੂੰ ਅੰਨ੍ਹਾਂ ਕਰ ਦਈਦਾ ਹੈ ਇਸ ਲਈ ਡਰੋ ਮੱਤ ਬਾਬਰ ਦੇ ਫ਼ੌਜੀ ਤੁਹਾਡਾ ਕੁਝ ਵੀ ਵਿਗਾੜ ਨਹੀਂ ਸਕਣਗੇ।ਹਮਲੇ ਦੌਰਾਨ ਬਹੁਤ ਲੁੱਟ ਮੱਚੀ,ਹਾਹਾਕਾਰ ਹੋਈ, ਲਹੂ ਡੁੱਲ੍ਹਿਆ ਅਤੇ ਇਸਤ੍ਰੀਆਂ ਦੀ ਬੇਪਤੀ ਹੋਈ। ਗੁਰੂ ਸਾਹਿਬਾਂ ਸ਼ਬਦ ਉਚਾਰਨ ਕੀਤਾ:

**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥(੪੧੮)**

ਬਾਬਰ ਦੀਆਂ ਫ਼ੌਜਾਂ ਨੇ ਗਰੀਬਾਂ, ਬੱਚਿਆਂ,ਬੁੱਢਿਆਂ, ਮਾਤਾਵਾਂ, ਆਦਿ ਨੂੰ ਵੀ ਨਾ ਬਖ਼ਸ਼ਿਆ, ਇਹ ਨਜ਼ਾਰਾ ਦੇਖ ਬਾਬੇ ਨਾਨਕ ਨੇ ਰੱਬ ਨੂੰ ਟੂਕ ਮਾਰੀ ਅਤੇ ਹੂਕ ਵਿੱਚ ਉਚਾਰਿਆ:

**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥(੩੬੦)**

ਦੂਜੇ ਕੈਦੀਆਂ ਨਾਲ ਬਾਬੇ ਅਤੇ ਮਰਦਾਨੇ ਨੂੰ ਵੀ ਪਕੜ ਲਿਆ ਗਿਆ, ਜਾ ਕੇ ਜੇਲ੍ਹ 'ਚ ਡੱਕ ਦਿੱਤਾ ਅਤੇ ਆਟਾ ਪੀਸਣ ਨੂੰ ਚੱਕੀ ਕੋਲ ਬਿਠਾ ਦਿੱਤਾ। ਬਾਬਰ ਦੇ ਵਜ਼ੀਰਾਂ ਨੇ ਅਚੰਭਾ ਤੱਕਿਆ ਕਿ ਫ਼ਕੀਰ ਦੀ ਚੱਕੀ ਆਪ ਮੁਹਾਰੇ ਚੱਲ ਰਹੀ ਹੈ ਤਾਂ ਬਾਦਸ਼ਾਹ ਨੂੰ ਜਾ ਦੱਸਿਆ। ਬਾਬਰ ਇਹ ਅਨੋਖੀ ਘਟਨਾ ਨੂੰ ਦੇਖਣ ਲਈ ਕੈਦਖਾਨੇ 'ਚ ਪਹੁੰਚਿਆ। ਸਾਹਿਬਾਂ ਬਾਬਰ ਨੂੰ ਦੇਖ ਉਚਾਰਿਆ, "ਓ ਬਾਬਰ! ਤੂੰ ਜ਼ਾਬਰ ਹੈਂ।ਤੂੰ ਮਨੁੱਖਤਾ ਦਾ ਘਾਣ ਕੀਤਾ ਹੈ।ਜੇਕਰ ਕੁਝ ਸਮਾਂ ਰਾਜ ਕਰਨਾ ਚਾਹੁੰਦਾ ਹੈਂ ਤਾਂ ਲੁੱਟ-ਖਸੁੱਟ ਕੀਤਾ ਮਾਲ ਦੁਖੀ ਪਰਜਾ ਨੂੰ ਵੰਡ ਦੇ। ਅੱਲਾਹ ਦੀ ਬੰਦਗੀ ਕਰ"। ਬਾਬਰ ਨੇ ਸਤਿਗੁਰਾਂ ਦੇ ਚਰਨਾਂ 'ਚ ਸੀਸ ਝੁਕਾਇਆ ਅਤੇ ਅੱਗੇ ਵਧਣ ਦੀ ਬਜਾਏ ਫ਼ੌਜ ਲੈ ਵਾਪਸ ਚਲਿਆ ਗਿਆ।

ਕੁਝ ਦਿਨ ਏਮਨਾਬਾਦ ਰਹਿ ਲੋਕਾਈ ਨੂੰ ਪਈ ਮਾਰ ਦਾ ਦਿਲਾਸਾ ਦੇ ਹੱਸਦਾ, ਵਸਦਾ ਅਤੇ ਰਸਦਾ ਕਰ ਕਰਤਾਰਪੁਰ ਜਾ ਪਹੁੰਚੇ। ਉਦੋਂ ਸੰਨ 1521 ਅਤੇ ਮਹੀਨਾ ਨਵੰਬਰ (ਮੱਘਰ) ਸੀ।

ਨਵੀਆਂ ਖੋਜਾਂ ਦਰਸਾਉਂਦੀਆਂ ਹਨ ਕਿ ਗੁਰੂ ਜੀ ਅਲਾਸਕਾ, ਔਰੇਗਨ, ਨਿਊਜ਼ੀਲੈਂਡ, ਅਸਟ੍ਰੇਲੀਆ, ਪੂਆ, ਨਿਊਗੁਨੀਆ ਅਤੇ ਦੱਖਣੀ ਅਫ਼ਰੀਕਾ ਵੀ ਗਏ ਸਨ।ਇਹ ਜਾਣਕਾਰੀ ਇੰਟਰਨੈੱਟ ਦੀ ਸਾਈਟ WWW. Satguru, Weebly .com 'ਤੇ ਮੌਜੂਦ ਹੈ। ਬੀਰ ਦਵਿੰਦਰ ਸਿੰਘ ਨੇ ਗੁਰੂ ਨਾਨਕ ਦੀ ਪੰਜਵੀਂ ਉਦਾਸੀ ਵਿੱਚ ਲਿਖਿਆ ਹੈ ਕਿ ਮੈਨੂੰ ਨੈਰੋਬੀ ਵਿਖੇ ਇੱਕ ਵਾਰ ਬੁਲਾਇਆ ਗਿਆ। ਇੱਕ ਗੁਰੂ ਘਰ ਵਿੱਚ ਜਦੋਂ ਮੈਂ ਗੁਰੂ ਨਾਨਕ ਦੀਆਂ ਯਾਤ੍ਰਾਵਾਂ ਸੰਬੰਧੀ ਸੰਬੋਧਨ ਕਰ ਰਿਹਾ ਸੀ ਤਾਂ ਮੈਨੂੰ ਇਹ ਜਾਣਕਾਰੀ ਦਿੱਤੀ ਗਈ ਕਿ ਗੁਰੂ ਜੀ ਯੂਗਾਂਡਾ ਵੀ ਗਏ ਸਨ। ਉਹ ਲਿਖਦੇ ਹਨ ਕਿ ਯੂਗਾਂਡਾ ਵਿਖੇ ਕੰਪਾਲਾ ਤੋਂ 100 ਕੁ ਕਿਲੋਮੀਟਰ 'ਤੇ ਬਾਮੂ ਨਾਨਕ (ਭੂਮੀ ਨਾਨਕ) ਅਸਥਾਨ ਹੈ।ਉੱਥੇ ਦੇ ਲੋਕ ਬਾਬੇ ਨਾਨਕ ਨੂੰ ਆਪਣੀ ਬੋਲੀਂ ਵਿੱਚ 'ਮੁੰਗੂ ਨਾਨਕ' ਆਖਦੇ ਹਨ। ਮੈਂ ਆਪਣੀਆਂ ਅੱਖਾਂ ਨਾਲ ਭੂਮੀ ਨਾਨਕ ਵਿਖੇ ਗੁਰੂ ਜੀ ਦਾ ਸਿਮਰਨਾ ਜੋ ਉਨ੍ਹਾਂ ਉਸ ਸਮੇਂ ਦੇ ਰਾਜੇ ਨੂੰ ਦਿੱਤਾ ਸੀ ਦੇਖਿਆ ਹੈ। ਉੱਥੇ ਗੁਰੂ ਜੀ ਨੇ ਪਾਣੀ ਦਾ ਚਸ਼ਮਾ ਵੀ ਪ੍ਰਗਟ ਕੀਤਾ ਜਿਸ ਦਾ ਪਾਣੀ ਪੀਣ ਯੋਗ ਹੈ ਜਦ ਕਿ ਨੇੜੇ ਤੇੜੇ ਦਾ ਪਾਣੀ ਖਾਰਾ ਹੈ।ਸੋ ਪੁਰਾਤਨ ਲਿਖੀਆਂ ਪੁਸਤਕਾਂ ਅੰਦਰ ਇਨ੍ਹਾਂ ਉਦਾਸੀਆਂ ਬਾਰੇ ਕਾਫ਼ੀ ਜਾਣਕਾਰੀ ਲਿਖੀ ਹੋਈ ਹੈ। ਜਿਸ ਦੀ ਖੋਜ ਕਰਨੀ ਅੱਜ ਦੇ ਸਮੇਂ ਅੰਦਰ ਬਹੁਤ ਜ਼ਰੂਰਤ ਹੈ।

ਸੋ ਵਾਰਨੇ, ਬਲਿਹਾਰਨੇ ਅਤੇ ਕੁਰਬਾਨ ਜਾਈਏ ਗੁਰੂ ਨਾਨਕ ਦੇ ਅਤੇ ਉਨ੍ਹਾਂ ਦੇ ਹਮਜੋਲੀ ਭਾਈ ਮਰਦਾਨਾ ਜੀ ਦੇ ਜਿਨ੍ਹਾਂ ਸਿੱਖੀ ਦੇ ਪ੍ਰਚਾਰ ਲਈ ਸਾਲਾਂ ਬੱਧੀ ਦੂਰ ਦੂਰ ਤੱਕ ਭਰਮਣ ਕੀਤਾ। ਉਨ੍ਹਾਂ ਇਹ ਪ੍ਰਚਾਰ ਦੱਬੇ-ਕੁਚਲੇ,ਗਰੀਬ ਤੇ ਭੋਲੇ-ਭਾਲੇ ਲੋਕਾਂ ਅਤੇ ਧਰਮੀਆਂ ਨੂੰ ਔਗੁਣ ਤਿਆਗ, ਮਨ 'ਚੋਂ ਭੈਅ ਤੇ ਭਰਮ ਮਿਟਾ ਅਤੇ ਕੂੜ ਕ੍ਰਿਆਵਾਂ ਕੱਢ ਇੱਕ ਪਰਮੇਸ਼ਰ ਦੇ ਲੜ ਲੱਗ ਕੇ ਉਸ ਦੀ ਕੀਰਤੀ ਲਈ ਸੁੱਤਿਆਂ ਪਿਆਂ ਨੂੰ ਜਗਾਇਆ। ਸਚ ਮੁਹੰਮਦ ਇਕਬਾਲ ਨੇ ਗੁਰੂ ਨਾਨਕ ਜੀ ਨੂੰ ਮਰਦ-ਏ-ਕਾਮਿਲ, ਵਹਾਦਤ ਦਾ ਗੀਤ ਗੌਣ ਵਾਲਾ,ਵਿਸ਼ਵਭਾਈਚਾਰੇ ਨੂੰ ਇੱਕ ਮੰਨਣ ਵਾਲਾ,ਉੱਦਮੀ ਬਨਾਉਣ ਅਤੇ ਸੁੱਤਿਆ ਨੂੰ ਜਗਾਉਣ ਵਾਲਾ ਰਹਿਬਰ ਆਖਿਆ;

**ਫਿਰ ਉੱਠੀ ਆਖਿਰ ਤੌਹੀਦਗੀ ਸਦਾ ਪੰਜਾਬ ਸੇ।**
**ਹਿੰਦ ਕੋ ਇੱਕ ਮਰਦ ਕਾਮਲ ਨੇ ਜਗਇਆ ਖ੍ਵਾਬ ਸੇ।**

# ਅਧਿਆਇ 5

# ਨਿਰਮਲ ਸਿੱਖ ਪੰਥ (ਸਿੱਖ ਕੌਮ) ਦੇ ਸਿਧਾਂਤ ਅਤੇ ਸਦਾਚਾਰ

ਗੁਰੂ ਨਾਨਕ ਦੇਵ ਜੀ ਮਰਦ-ਏ-ਖੁਦਾ, ਉਦਾਸੀਆਂ ਮਗਰੋਂ ਪੰਜਾਬ ਦੀ ਧਰਤੀ ਕਰਤਾਰਪੁਰ ਜੋ ਰਾਵੀ ਦਰਿਆ ਦੇ ਲਾਗੇ ਹੈ ਉੱਥੇ ਆ ਟਿਕੇ। ਪਰਮਾਤਮਾ ਦੇ ਨਾਂ 'ਤੇ ਹੀ ਗੁਰੂ ਜੀ ਨੇ ਇਸ ਜਗ੍ਹਾ ਦਾ ਨਾਂ 'ਕਰਤਾਰਪੁਰ' ਰੱਖਿਆ।ਰਾਵੀ ਦੇ ਖੱਬੇ ਪਾਸੇ ਚੜ੍ਹਦੇ ਪੰਜਾਬ ਦੇ ਪਿੰਡ 'ਪੱਖੋ ਕੇ ਰੰਧਾਵੇ' ਹੈ ਵਿਖੇ ਗੁਰੂ ਜੀ ਦਾ ਸਹੁਰਾ ਘਰ ਹੈ। ਸਤਿਗੁਰਾਂ ਦਾ ਸਹੁਰਾ ਮੂਲਾ ਚੋਣਾ ਇਲਾਕੇ ਦਾ ਪਟਵਾਰੀ ਸੀ।ਉਨ੍ਹੀਂ ਦਿਨੀਂ ਮਾਤਾ ਸੁਲੱਖਣੀ (ਚੋਣੀ) ਅਤੇ ਸਾਹਿਬਜ਼ਾਦੇ ਇੱਥੇ ਹੀ ਰਹਿੰਦੇ ਸਨ।ਇਸ ਇਲਾਕੇ ਦਾ ਚੌਧਰੀ ਅਜਿੱਤਾ ਰੰਧਾਵਾ ਕਾਫ਼ੀ ਮਸ਼ਹੂਰ ਵਿਅਕਤੀ ਸੀ। ਗੁਰੂ ਸਾਹਿਬ ਦਾ ਚਿਹਨ-ਚੱਕਰ, ਤੇਜ਼-ਪਰਤਾਪ ਅਤੇ ਸਮਾਜ ਸੁਧਾਰ ਵਾਲਾ ਸੁਭਾਅ ਤੱਕ ਇਸ ਨੇ ਕਈ ਪਿੰਡਾਂ ਦੀ ਜ਼ਮੀਨ ਇਨ੍ਹਾਂ ਦੇ ਨਾਂ ਕਰਾ ਦਿੱਤੀ ਸੀ। 13 ਮਾਘ 1572 (ਸੰਨ 1515) ਨੂੰ ਬਾਬੇ ਨਾਨਕ ਨੇ ਇਸ ਨਗਰ ਕਰਤਾਰਪੁਰ ਦੀ ਮੋੜ੍ਹੀ ਗੱਡੀ ਸੀ।ਸਭ ਤੋਂ ਪਹਿਲਾਂ ਅਜਿੱਤੇ ਰੰਧਾਵੇ ਨੇ ਗੁਰੂ ਜੀ ਦੇ ਨਿਵਾਸ ਲਈ ਛੰਨ (ਲਕੜੀਆਂ ਅਤੇ ਸਰਕੜੇ ਦਾ ਕੋਠਾ) ਬਣਵਾਇਆ।

ਪੁਰਾਤਨ ਜਨਮ ਸਾਖੀ ਦੇ ਸ਼ਬਦ ਹਨ, ਜੋ ਕੋਈ ਸੁਨੈ ਸੁ ਸਭ ਆਵੈ।ਲੋਕ ਆਖਣ, "ਕੋਈ ਖੁਦਾਇ ਕਾ ਫ਼ਕੀਰ ਹੋਇਆ ਹੈ। ਨਾਨਕ ਨਾਉਂ ਹੈ ਅਤੇ ਆਪਣੇ ਖੁਦਾਇ ਨਾਲ਼ ਰੱਤਾ ਹੈ''। ਲੋਕ ਬਹੁਤ ਜੁੜ ਆਏ।ਜੋ ਆਵੈ ਸੋ ਪਰਚ ਜਾਵੈ ਅਤੇ ਮੁਰੀਦ ਭੀ ਹੋਵਨੁ। ਜੋ ਬਾਬਾ ਸਲੋਕ ਕਹਿੰਦਾ ਸਾ,ਸੋ ਪਰਗਟ ਹੋਏ, ਕੂੜ ਨਿਖੁਟੇ ਨਾਨਕਾ ਓੜਕ ਸਚਿ ਰਹੀ। ਬਹੁਤ ਉਸਤਤ ਹੋਈ, ਜੋ ਕੋਈ ਹਿੰਦੂ, ਮੁਸਲਮਾਨ ਆਵੈਂ, ਜੋਗੀ, ਸੰਨਿਆਸੀ, ਬ੍ਰਹਮਚਾਰੀ, ਤਪੀ, ਤਪੀਸਰ, ਦਿਗੰਬਰ, ਵੈਸ਼ਨੋ, ਉਦਾਸੀ, ਗ੍ਰਹਿਸਤੀ, ਬੈਰਾਗੀ, ਖਾਨ-ਖਵੀਨ, ਉਮਰਾਉ, ਕ੍ਰੋੜੀਏ,ਭੂਮੀਏ ਜੋ ਕੋਈ ਆਵੈ ਸੋ ਤਰ ਜਾਇ, ਸਭ ਲੋਕ ਉਸਤਤ ਕਰਨ''।

ਇਤਿਹਾਸਕ ਤੱਥ ਹਨ ਕਿ ਕਰਤਾਰਪੁਰ ਵਸਾਉਣ ਸਮੇਂ ਸਭ ਤੋਂ ਵੱਧ ਵਿਰੋਧਤਾ ਅਤੇ ਰੌਲ਼ਾ ਇਲਾਕੇ ਦੇ ਮਾਲ ਅਫ਼ਸਰ ਦੁਨੀ ਚੰਦ (ਕ੍ਰੋੜੀ ਮੱਲ) ਨੇ ਪਾਇਆ ਸੀ। ਸਾਖੀਕਾਰ ਅਨੁਸਾਰ ਜਿਥੇ ਬਾਬਾ ਰਹਿੰਦਾ ਸੀ, ਉਨ ਕਹਿਆ ਜੋ,'ਏਹੁ ਕਉਨ ਹੈ, ਜੁ ਸਭੁ ਇਸ ਦਾ ਨਾਉਂ ਲੈਦੇਂ ਹਨ? ਹਿੰਦੂ ਤਾਂ ਖਰਾਬ ਕੀਏ ਥੇ, ਪਰ ਮੁਸਲਮਾਨਾਂ ਭੀ ਈਮਾਨ ਖੋਇਆ। ਕਿਆ ਈਮਾਨ ਹੈ ਮੁਸਲਮਾਨ ਕਾ ਜੋ ਇਸ ਉਪਰ ਈਮਾਨ ਰਖਦੇ ਹੈਨ, ਪਰ ਚਲੋ ਬੰਨ ਲੈ ਆਵੀਐ?"

ਈਰਖਾ ਵੱਤ ਹੋ ਇਹ ਗੁਰੂ ਜੀ ਨੂੰ ਪਕੜਨ ਲਈ ਘੋੜੇ 'ਤੇ ਗਿਆ ਪਰ ਦਰਸ਼ਨ ਕਰ ਸ਼ਰਧਾਲੂ ਬਣ ਗਿਆ। ਇੱਕ ਦਿਨ ਜਦੋਂ ਗੁਰੂ ਸਾਹਿਬ ਕੀਰਤਨ ਕਰ ਰਹੇ ਸਨ ਤਾਂ ਕ੍ਰੋੜੀਏ ਦੀ ਪਤਨੀ ਮੀਤੋ ਵੀ ਗੁਰੂ ਜੀ ਦੇ ਚਰਨੀ ਆ ਡਿਗੀ। ਫਿਰ ਕ੍ਰੋੜੀਏ ਨੇ ਪਿੰਡ ਦਾ ਪਟਾ ਲਿਖਾਇਆ, ਧਰਮਸ਼ਾਲਾ ਬਣਵਾਈ। ਇਸ ਦੀ ਔਲਾਦ 'ਚੋਂ ਭਗਤ ਰਾਮ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ 'ਚ ਬਖ਼ਸ਼ੀ ਦੇ ਅਹੁਦੇ 'ਤੇ ਸੀ।

ਮੁਫਤੀ-ਅਲੀ-ਉਦ-ਦੀਨ ਨੇ 'ਇਬਰਤਨਾਮਾ ਭਗਤ' 'ਚ ਦਰਜ਼ ਕੀਤਾ,''ਕ੍ਰੋੜੀ ਮੱਲ ਇਹ ਆਖੀ ਫਿਰਦਾ ਸੀ ਕਿ ਇਹ ਅਜੀਬ ਮਹਾਂ ਪੁਰਸ਼ ਹੈ ਜਿਸ ਨੇ ਹਿੰਦੂ ਮੁਸਲਮਾਨ ਦੋਹਾਂ ਦੇ ਧਰਮਾਂ 'ਚ ਹਲ ਚਲ ਮਚਾ ਦਿੱਤਾ ਹੈ। ਇਸ ਨੂੰ ਇੱਥੋਂ ਕੱਢ ਦਿਉ। ਪਰ ਫਿਰ ਗੁਰੂ ਜੀ ਦੀ ਅਜ਼ਮਤ ਦੇਖ ਪਾਤਸ਼ਾਹ ਦਾ ਹੀ ਹੋ ਗਿਆ'।

ਕਰਤਾਰਪੁਰ ਸਾਹਿਬ ਦੀਆਂ ਸਰਗਰਮੀਆਂ ਸੰਬੰਧੀ ਭਾਈ ਗੁਰਦਾਸ ਜੀ ਆਪਣੀ ਵਾਰ ੧ ਪਉੜੀ ੩੮ ਵਿੱਚ ਲਿਖਦੇ ਹਨ:

**ਬਾਬਾ ਆਯਾ ਕਰਤਾਰਪੁਰ ਭੇਖ ਉਦਾਸੀ ਸਕਲ ਉਤਾਰਾ॥**
**ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ॥........**
**ਗਿਆਨ ਗੋਸਟ ਚਰਚਾ ਸਦਾ ਅਨਹਦ ਸ਼ਬਦ ਉਠੇ ਧੁਨਿਕਾਰਾ॥**
**ਸੋਦਰ ਆਰਤੀ ਗਾਵੀਐ ਅੰਮ੍ਰਿਤੁ ਵੇਲੇ ਜਾਪ ਉਚਾਰਾ॥**
**ਗੁਰਮੁਖ ਭਾਰ ਅਥਰਬਣ ਤਾਰਾ॥**

ਅੰਮ੍ਰਿਤ ਵੇਲੇ ਜਪੁ ਬਾਣੀ ਉਚਾਰੀ ਜਾਂਦੀ। ਉਸ ਉਪਰੰਤ ਕੀਰਤਨ ਦੀ ਝੜੀ ਲੱਗ ਜਾਂਦੀ । ਦਿਨੇ ਕਈ ਵਾਰ ਗਿਆਨ ਗੋਸ਼ਟੀ ਹੁੰਦੀ ਅਤੇ ਸ਼ਾਮੀ ਸੋਦਰ ਰਹਿਰਾਸ ਅਤੇ ਆਰਤੀ ਗਾਈ ਜਾਂਦੀ।ਮੁਨਸ਼ੀ ਸੋਹਣ ਲਾਲ ਲਿਖਦਾ ਹੈ ਕਿ ਲੋਕਾਈ ਆਤਮਿਕ ਸ਼ਾਂਤੀ ਲਈ ਹਰ ਸ਼ਹਿਰ ਤੇ ਹਰ ਪ੍ਰਾਂਤ ਤੋਂ ਆਪ ਜੀ ਦੀ ਸੇਵਾ ਵਿੱਚ ਹਾਜ਼ਰ ਹੋ ਕੇ ਖੁਸ਼ੀਆਂ ਪ੍ਰਾਪਤ ਕਰਦੀ।ਆਪ ਜੀ ਦੇ ਦੀਦਾਰ ਸਦਕਾ ਉਨ੍ਹਾਂ ਦੀਆਂ ਅੱਖਾਂ ਵਿੱਚ ਜਲਵਾ, ਜ਼ੋਸ਼ ਅਤੇ ਨੂਰਾਨੀ ਚਮਕ ਆ ਜਾਂਦੀ।

ਗੁਰੂ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ ਜੈਸੇ ਗੁਰਬਾਣੀ ਦੇ ਬੋਲ ਹਨ:

**ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ॥**
**ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ॥(੫੨੨)**

ਕਰਤਾਰਪੁਰ ਸਾਹਿਬ ਸਿੱਖੀ ਦੀ ਕਰਮ ਭੂਮੀ, ਧਰਮ ਭੂਮੀ,ਗਿਆਨ ਭੂਮੀ ਅਤੇ ਪ੍ਰੇਮ ਭਰੀ ਸਤਿਕਾਰ ਭੂਮੀ ਹੋ ਗਈ। ਇੱਥੇ ਬਾਬੇ ਨਾਨਕ ਨੇ ਆਪਣੇ ਜੀਵਨ ਦੇ ਅਖੀਰਲੇ ਤਕਰੀਬਨ 17-18 ਵਰ੍ਹੇ (1521-1539) ਬਿਤਾਏ। ਇੱਥੇ ਰਹਿ ਕੇ ਬਹੁਤ ਸਾਰੀ ਗੁਰਬਾਣੀ ਰਚ ਉਸ ਨੂੰ ਪੋਥੀ ਰੂਪ ਦਿੱਤਾ। ਇਸ ਤੋਂ ਇਲਾਵਾ ਖੇਤੀਬਾੜੀ ਕੀਤੀ,

ਲੰਗਰ ਚਲਾਏ, ਸੰਗਤ-ਪੰਗਤ ਦੀ ਮਰਿਯਾਦਾ ਕਾਇਮ ਕੀਤੀ, ਦੂਰ-ਦੁਰਾਡੇ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ , ਗੁਰੂ ਅਗੰਦ ਦੇਵ ਜੀ ਨੂੰ ਚੇਲੇ ਤੋਂ ਗੁਰਗੱਦੀ ਦੀ ਪਦਵੀ ਬਖ਼ਸ਼ੀ ਅਤੇ ਕਿਰਤ ਕਰਨੀ ਨਾਮ ਜਪਣਾ ਤੇ ਵੰਡ ਛਕਣਾ ਅਸੂਲ ਨਾਨਕ ਨਾਮ ਲੇਵਾ ਨੂੰ ਦ੍ਰਿੜ ਕਰਾਏ ਅਤੇ ਇੱਥੋ ਹੀ ਜੋਤੀ ਜੋਤ ਸਮਾਏ।

ਪੰਡਿਤ ਤਾਰਾ ਸਿੰਘ ਨਰੋਤਮ ਦੀ ਲਿਖਤ 'ਗੁਰ ਤੀਰਥ ਸੰਗ੍ਰਹਿ' ਸਫਾ 4 ਅਨੁਸਾਰ,'ਪਹਿਲੇ ਦੇਹੁਰਾ ਕਰਤਾਰਪੁਰ ਮੇਂ ਬਨਾ ਥਾ। ਪੀਛੇ ਜਬ ਰਾਵੀ ਕੇ ਪਰਵਾਹ ਮੇਂ ਵਹੁ ਥਾਨ ਵਹਨੇ ਲਗਾ ਤਬ ਉਹਾ ਸੇ ਚਿਤਾ ਭਸਮ ਕੀ ਗਾਗਰ ਨਿਕਾਲ ਰਾਵੀ ਕੇ ਉਰਲੇ ਪਾਰ ਥਾਪਨ ਕਰ ਦੇਹੁਰਾ ਬਨਾਇਆ।ਈਹਾਂ ਸੇ ਹੀ ਜਹਾਂ ਕਹਾਂ ਵੇਦੀ ਸਾਹਿਬਜ਼ਾਦੇ ਫੈਲੇ'।

ਰਾਵੀ ਦਰਿਆ 'ਚ ਹੜ੍ਹ ਆਉਣ ਕਾਰਨ ਡੇਰਾ ਬਾਬਾ ਨਾਨਕ ਸਥਾਨ ਢਹਿ ਜਾਣ ਪਿੱਛੋਂ ਗੁਰੂ ਨਾਨਕ ਦੇਵ ਜੀ ਦੇ ਵੱਡੇ ਪੁੱਤਰ ਬਾਬਾ ਸ੍ਰੀ ਚੰਦ ਨੇ ਦੁਬਾਰੇ ਬਣਾਇਆ।ਇਸੇ ਤਰ੍ਹਾਂ ਤੀਜੀ ਵਾਰ ਇਹ ਡੇਰਾ ਬਾਬਾ ਲਖਮੀ ਦਾਸ ਜੀ (ਗੁਰੂ ਜੀ ਦੇ ਛੋਟੇ ਪੁੱਤਰ) ਦੇ ਪੁੱਤਰ ਧਰਮ ਚੰਦ ਨੇ ਬਣਵਾਇਆ।ਜਿਹੜੀ ਗੁਰਦੁਆਰਾ ਸਾਹਿਬ ਦੀ ਇਮਾਰਤ ਹੁਣ ਦਿਖਾਈ ਦੇ ਰਹੀ ਹੈ ਇਹ 1920 ਤੋਂ 29 ਤੱਕ ਮਹਾਰਾਜਾ ਪਟਿਆਲਾ ਨੇ 1 ਲੱਖ 30 ਹਜ਼ਾਰ ਰੁਪਏ 'ਚ ਤਿਆਰ ਕਰਾਈ ਸੀ।

ਕਈ ਵਾਰ ਗੁਰੂ ਜੀ ਤੁਰਦੇ-ਤੁਰਦੇ ਰਾਵੀ ਦੇ ਉਰਲੇ ਪਾਸੇ ਆ ਜਾਂਦੇ ਸਨ।ਇੱਕ ਵਾਰ ਪੱਖੋ ਕੇ ਰੰਧਾਵੇ ਪਿੰਡ ਪਹੁੰਚ ਗੁਰੂ ਸਾਹਿਬ ਪਿੰਡ ਦੇ ਬਾਹਰ ਬੋਹੜ ਹੇਠਾਂ ਜਾ ਬੈਠੇ।ਗੁਰਬਾਣੀ ਦੇ ਸ਼ਬਦ ਅਨੁਸਾਰ:

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥(੪੫੦)**

ਕੁਝ ਸਮਾਂ ਪਾ ਕੇ ਇੱਥੇ 'ਦੇਹੁਰਾ ਬਾਬਾ ਨਾਨਕ' ਬਾਬਾ ਲਖਮੀ ਦਾਸ ਦੇ ਪੋਤੇ ਮੇਹਰ ਚੰਦ ਨੇ ਬਣਾਇਆ ਸੀ। ਪਿੱਛੋਂ ਚੰਦੂ ਲਾਲ ਹੈਦਰਾਬਾਦੀ ਦੇ ਚਾਚੇ ਨਾਨਕ ਚੰਦ ਨੇ ਇਸ ਨੂੰ ਸੁੰਦਰ ਬਣਾਇਆ (ਡਾਕਟਰ ਸ਼ਮਸ਼ੇਰ ਸਿੰਘ)।

## ਗੁਰਬਾਣੀ ਇਸੁ ਜਗ ਮਹਿ ਚਾਨਣੁ

ਸਤਿਗੁਰਾਂ ਨੇ ਸਿੱਖ ਦੇ ਜੀਵਨ ਜਾਂਚ ਨੂੰ ਗੁਣਵਾਨ, ਵਿਲੱਖਣ, ਨਰੋਆ ਅਤੇ ਆਨੰਦਮਈ ਬਣਾਉਣ ਲਈ ਗੁਰਬਾਣੀ ਦੀ ਰਚਨਾ ਕੀਤੀ।ਗੁਰਬਾਣੀ ਦਾ ਭਾਵ ਹੈ ਗੁਰੂ ਦੇ ਮੁੱਖ 'ਚੋਂ ਨਿਕਲੇ ਸ਼ਬਦ ਜਾਂ ਬੋਲ। ਸ਼ਬਦ ਅਨੁਭਵ ਗੋਚਰ ਜੋਤ ਰੂਪ ਹੈ ਤੇ ਇਸ ਦਾ ਸੰਬੰਧ ਸਿੱਧਾ ਸੁਰਤ ਨਾਲ਼ ਹੈ। ਸ਼ਬਦ ਵਿੱਚ ਮਿਕਨਾਤੀਸੀ ਖਿੱਚ ਹੋਣ ਕਾਰਨ ਇਹ ਨਵੀਂ ਸੋਚ ਜਾਂ ਨਵੀਂ ਕ੍ਰਾਂਤੀ ਦਾ ਲਖਾਇਕ ਹੈ। ਇਹ ਗਿਆਨ, ਧਿਆਨ ਤੇ ਵਿਖਿਆਨ

ਦਾ ਸੋਮਾ ਹੈ।ਸ਼ਬਦ ਇੱਕ ਚੇਤੰਨ ਪ੍ਰਵਾਹ, ਜੀਵਨ ਰੌਂ, ਹਮੇਸ਼ਾ ਰਹਿਣ ਵਾਲਾ ਵਿਗਾਸ, ਪ੍ਰਕਾਸ਼ ਦਾ ਹੜ੍ਹ ਅਤੇ ਅਮੁੱਕ ਸ਼ਕਤੀ ਹੈ।

ਸ਼ਬਦ, ਗੁਰੂ ਬਾਬੇ ਦਾ ਸੰਗੀ ਅਤੇ ਅਜਿੱਤ ਸ਼ਸਤਰ ਹੈ। ਸ਼ਬਦ ਉਸ ਸੂਰਜ ਵਾਂਗ ਹੈ,ਜੋ ਚਹੁੰ ਜੁਗਾਂ ਅੰਦਰ ਅੰਮ੍ਰਿਤ ਦੇ ਸੋਮੇ ਵਗਾ ਠੰਢ, ਪ੍ਰੇਮ ਅਤੇ ਨਾਮ ਰਸ ਪੈਦਾ ਕਰਦਾ ਹੈ। ਸ਼ਬਦ ਬਾਬੇ ਦੀ ਕਰਾਮਾਤ ਹੈ। ਸ਼ਬਦ ਨਾਲ਼ ਬਾਬਾ ਪ੍ਰਭੂ ਵਿੱਚ ਅਭੇਦ ਹੁੰਦਾ ਹੈ। ਸ਼ਬਦਾਂ ਰਾਹੀਂ ਬਾਬਾ ਨੇਕ ਲੋਕਾਂ ਨੂੰ ਇੱਕ ਪਿੰਡ ਵਿੱਚ ਵਸਦਾ ਰਸਦਾ ਵੇਖ ਉੱਥੋਂ ਉੱਜੜ ਜਾਣ ਦਾ ਹੋਕਾ ਦਿੰਦਾ ਹੈ ਅਤੇ ਭੈੜੀ ਮੱਤ ਵਾਲਿਆਂ ਨੂੰ ਉੱਥੇ ਹੀ ਟਿਕੇ ਰਹਿਣ ਲਈ ਆਖਦਾ ਹੈ। ਇੰਵ ਬਾਬਾ ਨੇਕੀ ਦਾ ਪ੍ਰਚਾਰ ਅਤੇ ਪਾਸਾਰ ਕਰਨ ਲਈ ਨੇਕੀ ਨੂੰ ਉਜਾੜਦਾ ਹੈ ਬਦੀਆਂ ਨੂੰ ਉੱਥੇ ਹੀ ਵਸਦੇ ਰਸਦੇ ਰਹਿਣ ਲਈ ਬਚਨ ਕਰਦਾ ਹੈ। ਸੰਸਾਰੀਆਂ ਲਈ ਭਾਵੇਂ ਇਹ ਸ਼ਬਦ ਚੰਗੇ ਨਹੀਂ ਸਨ ਪਰ ਗੁਣਵਾਨਾਂ ਲਈ ਇਹ ਗੁਣਾਂ ਦਾ ਭੰਡਾਰ ਸਨ।

ਗੁਰੂ ਨਾਨਕ ਦੇ ਸ਼ਬਦ ਦੀ ਵਿਚਾਰਧਾਰਾ ਤਲਵਾਰ ਤੋਂ ਵੀ ਤਿੱਖੀ ਸੀ ਅਤੇ ਅੱਜ ਵੀ ਹੈ। ਜਦੋਂ ਗੁਰੂ ਜੀ ਸ਼ੇਖ਼ ਫਰੀਦ ਜੀ ਦੀ ਗੱਦੀ 'ਤੇ ਬਿਰਾਜਮਾਨ ਪਾਕਪਟਨ ਵਿਖੇ ਸ਼ੇਖ ਇਬਰਾਹੀਮ (ਪੁਰਾਤਨ ਜਨਮ ਸਾਖੀ 'ਚ ਨਾਂ ਸ਼ੇਖ ਬ੍ਰਹਮ ਲਿਖਿਆ ਹੈ) ਨੂੰ ਮਿਲੇ ਤਾਂ ਉਸ ਨੇ ਗੁਰੂ ਜੀ 'ਤੇ ਸਵਾਲ ਕੀਤਾ,''ਪੀਰ ਨਾਨਕ ! ਸਾਡੀ ਇਸਲਾਮੀ ਸ਼ਰ੍ਹਾ ਵਿੱਚ ਜਦੋਂ ਕਿਸੇ ਜੀਵ ਨੂੰ ਕਲਮਾਂ ਪੜ੍ਹ ਕੇ ਕਤਲ ਕੀਤਾ ਜਾਂਦਾ ਹੈ ਤਾਂ ਉਸ ਦੇ ਮਾਸ ਨੂੰ ਹਲਾਲ ਕਿਹਾ ਜਾਂਦਾ ਹੈ ਜੋ ਖਾਣ ਲਾਇਕ ਹੁੰਦਾ ਹੈ ਪਰ ਕਲਮਾਂ ਪੜ੍ਹੇ ਤੋਂ ਵਗੈਰ ਕਤਲ ਕੀਤੇ ਨੂੰ ਅਸੀਂ ਹਰਾਮ ਕਹਿੰਦੇ ਹਾਂ।ਕੀ ਤੁਹਾਡੇ ਕੋਲ ਕੋਈ ਐਸੀ ਤਲਵਾਰ ਹੈ ਜੋ ਬੰਦੇ ਜਾਂ ਜੀਵ ਨੂੰ ਜਿਬ੍ਹਾ ਕਰ ਦਵੇ, ਖ਼ੂਨ ਵੀ ਨਾ ਨਿਕਲੇ ਪਰ ਉਹ ਕਤਲ ਹਲਾਲ ਕਹਾਏ? ਗੁਰੂ ਜੀ ਨੇ ਸ਼ੇਖ ਨੂੰ ਇਹ ਸ਼ਬਦ ਕਹੇ:

**ਸਚੁ ਕੀ ਕਾਤੀ ਸਚੁ ਸਭੁ ਸਾਰੁ॥ਘਾੜਤ ਤਿਸਕੀ ਅਪਰ ਅਪਾਰ॥**
**ਸ਼ਬਦੇ ਸਾਣ ਰਖਾਈ ਲਾਇ॥ਗੁਣ ਕੀ ਥੇਕੈ ਵਿਚਿ ਸਮਾਇ॥**
**ਤਿਸ ਕਾ ਕੁਠਾ ਹੋਵੈ ਸੇਖੁ॥ਲੋਹੂ ਲਬੁ ਨਿਕਥਾ ਵੇਖੁ॥**
**ਹੋਇ ਹਲਾਲੁ ਲਗੈ ਹਕਿ ਜਾਇ॥ਨਾਨਕ ਦਰਿ ਦੀਦਾਰਿ ਸਮਾਇ॥(੯੫੬)**

ਭਾਵ ਸ਼ੇਖ ਜੀ! ਬੰਦੇ ਨੂੰ ਜਿਬ੍ਹਾ ਕਰਨ ਵਾਲਾ ਖੰਜਰ ਜਾਂ ਤਲਵਾਰ ਜੇਕਰ ਸੱਚੀ ਹੈ, ਉਹ ਸੱਚੇ ਸਰਬ ਲੋਹ ਦੀ ਬਹੁਤ ਸੁੰਦਰ ਬਣੀ ਹੋਵੇ, ਉਹ ਸੱਚ ਦੇ ਸਾਣ 'ਤੇ ਤਿੱਖੀ ਕੀਤੀ ਹੋਵੇ ਅਤੇ ਉਸ ਦਾ ਮਿਆਨ ਵੀ ਸੱਚ ਗੁਣਵਾਨ ਹੋਵੇ ਤਾਂ ਅਜਿਹਾ ਕੁੱਠਾ ਕੀਤਾ ਹੋਇਆ ਲਹੂ ਜੇਕਰ ਲੋਭ ਵਾਲਾ ਨਹੀਂ ਤਾਂ ਉਸ ਨੂੰ ਹਲਾਲ ਕਹੀਦਾ ਹੈ ਅਤੇ ਉਹ ਪ੍ਰਭੂ ਦੇ ਦਰ 'ਤੇ ਪ੍ਰਵਾਨ ਹੋ ਜਾਂਦਾ ਹੈ। ਅਰਥਾਤ ਸੱਚਾ ਸ਼ਬਦ ਐਸਾ ਖੰਜਰ ਹੈ ਜੋ ਬੰਦੇ ਨੂੰ ਹਲਾਲ ਕਰ ਦਿੰਦਾ ਹੈ।

ਇੱਕ ਗਾਥਾ ਹੈ ਕਿ ਅਰਬ ਦਾ ਡਾਕੂ ਮਜੁੱਫ਼ਰ ਖਾਂ ਫ਼ਜ਼ੀਲ ਖ਼ਤਰਨਾਕ ਕਾਤਲ ਸੀ। ਇੱਕ ਵਾਰ ਜਾ ਰਹੇ ਕਾਫਲੇ 'ਤੇ ਉਸ ਨੇ ਹਮਲਾ ਕਰ ਕੇ ਕਈ ਬੰਦੇ ਮਾਰ ਦਿੱਤੇ। ਜਦੋਂ ਇੱਕ ਬਜ਼ੁਰਗ ਨੂੰ ਕਤਲ ਕਰਨ ਲੱਗਿਆ ਤਾਂ ਹੱਥ ਜੋੜ ਕੇ ਉਸ ਨੇ ਕਿਹਾ, "ਮੈਨੂੰ ਕੁਰਾਨ ਦੀ ਕਲਮ ਪੜ੍ਹ ਲੈਣ ਦੇ,ਫਿਰ ਤੂੰ ਮੈਨੂੰ ਮਾਰ ਦਈਂ''। ਕੁਰਾਨ ਦੀ ਕਲਮ ਦਾ ਭਾਵ ਸੀ,''ਬੰਦੇ ਤੂੰ ਆਪਣੇ ਗੁਨਾਹਾਂ ਨੂੰ ਕਬੂਲ, ਤੈਨੂੰ ਕੋਈ ਮਾਰ ਨੀ ਸਕਦਾ''।ਇਹ ਸ਼ਬਦ ਸੁਣ ਡਾਕੂ ਨੇ ਤਲਵਾਰ ਮਿਆਨ 'ਚ ਪਾ ਲਈ, ਬਜ਼ੁਰਗ ਦੀ ਜਾਨ ਬਖ਼ਸ਼ੀ ਗਈ। ਸੱਜਣ ਠੱਗ ਵਰਗੇ ਵੀ ਕਾਤਲ ਸਨ ਪਰ ਬਾਬੇ ਦੇ ਅੰਮ੍ਰਿਤਮਈ ਬੋਲਾਂ ਨੇ ਠੱਗ ਤੋਂ ਸਿੱਖ ਸੱਜਣ ਬਣਾ ਦਿੱਤੇ। ਅਰਥਾਤ ਗੁਰ ਸ਼ਬਦ ਰੂਪੀ ਤਲਵਾਰ ਲੋਹੇ ਦੀ ਤਲਵਾਰ ਨਾਲੋਂ ਵੀ ਤਿੱਖੀ ਹੈ।

ਕੁਝ ਲੋਕ ਇਹ ਸਵਾਲ ਕਰਦੇ ਹਨ ਕਿ ਜੇਕਰ ਸ਼ਬਦ ਤਲਵਾਰ ਨਾਲੋਂ ਤਾਕਤਵਰ ਹੈ ਤਾਂ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਨੇ ਤਲਵਾਰ ਕਿਉਂ ਉਠਾਈ? ਗੁਰੂ ਸਾਹਿਬਾਨ ਵਲੋਂ ਸਿੱਖੀ ਸਿਧਾਤਾਂ ਅਨੁਸਾਰ ਸਿੱਖ ਕਿਸੇ 'ਤੇ ਤਲਵਾਰ ਨਹੀਂ ਉਠਾਉਂਦਾ। ਪਰ ਜਦੋਂ ਸਭ ਹੀਲੇ-ਵਸੀਲੇ ਫੇਲ੍ਹ ਹੋ ਜਾਣ ਅਤੇ ਜ਼ੁਲਮ ਦੀ ਅੱਤ ਹੋ ਜਾਵੇ,ਜਦੋਂ ਕੋਈ ਗੁਰਾਂ ਨੂੰ ਮਾਰਨ ਲਈ ਅਤੇ ਸਿੱਖੀ ਦੇ ਖਾਤਮੇ ਲਈ ਚੜ੍ਹ ਕੇ ਆਏ ਤਾਂ ਤਲਵਾਰ ਉਠਾ ਕੇ ਸਿੱਖ ਦੁਸ਼ਟਾਂ ਦੇ ਦੰਦ ਖੱਟੇ ਕਰਨ ਲਈ ਮੈਦਾਨੇ ਜੰਗ 'ਚ ਜੂਝਦਾ ਹੈ।ਸਿੱਖ ਨੂੰ ਇਹ ਵੀ ਹੁਕਮ ਹੈ ਕਿ ਲੜਾਈ ਦੇ ਮੈਦਾਨ ਵਿੱਚ ਦੌੜੇ ਜਾਂਦੇ ਬੰਦੇ 'ਤੇ ਵਾਰ ਨਹੀਂ ਕਰਨਾ, ਨਾ ਹੀ ਇਸਤ੍ਰੀ, ਬੱਚੇ, ਬੁੱਢੇ, ਬਿਮਾਰ ਅਤੇ ਲੂਲ੍ਹੇ-ਲੰਗੜੇ 'ਤੇ ਹਮਲਾ ਕਰਨਾ ਅਤੇ ਪੱਗ ਨੂੰ ਹੱਥ ਨਹੀਂ ਪਾਉਣਾ। ਗੁਰੂ ਸਾਹਿਬਾਨ ਨੇ ਜਿਤਨੇ ਯੁੱਧ ਕੀਤੇ, ਕਿਸੇ 'ਤੇ ਚੜ੍ਹਕੇ ਨਹੀਂ ਗਏ। ਗੱਲ ਕੀ ਹਰ ਸੱਮਸਿਆ ਦਾ ਹੱਲ ਆਖੀਰ 'ਤੇ ਸ਼ਬਦਾਂ ਰਾਹੀਂ ਹੀ ਹੁੰਦਾ ਹੈ। ਸ਼ਬਦ ਸ਼ਾਂਤੀ, ਪਿਆਰ ਅਤੇ ਆਪਸੀ ਮੇਲ ਮਿਲਾਪ ਦਾ ਪ੍ਰਤੀਕ ਹੈ ਜਦ ਕਿ ਤਲਵਾਰ ਖੂਨ ਦੀ ਪਿਆਸੀ , ਖ਼ਹਿਬਾਜ਼ੀ ਅਤੇ ਤੋੜ-ਵਿਛੋੜੇ ਦਾ ਕਾਰਨ ਬਣਦੀ ਹੈ।

ਕਰਤਾ ਪੁਰਖ ਜੋ ਇੱਕ ਹੀ ਹੈ ਨੇ 'ਓਅੰਕਾਰ' ਸ਼ਬਦ ਉਚਾਰ ਕੇ ਸ੍ਰਿਸ਼ਟੀ ਦੀ ਸਾਜਨਾ ਕਰ ਦਿੱਤੀ। ਸੋ ਸ਼ਬਦ ਮਨੁੱਖੀ ਜੀਵਨ ਦੇ ਬੇੜੇ ਦਾ ਮਾਨੋ ਮਲਾਹ ਹੈ। ਮਨੁੱਖਾ ਜੂਨ ਨੂੰ ਸਭ ਤੋਂ ਉੱਤਮ ਇਸ ਲਈ ਮੰਨਿਆ ਹੈ ਕਿਉਂਕਿ ਦਾਤੇ ਨੇ ਇਸ ਨੂੰ ਸ਼ਬਦ ਦੀ ਬਖਸ਼ਿਸ਼ ਕੀਤੀ ਹੈ। ਸ਼ਬਦ ਰਾਹੀਂ ਆਪਣੇ ਵਿਚਾਰ ਦੂਜਿਆਂ ਨਾਲ ਸਾਂਝੇ ਕੀਤੇ ਜਾਂਦੇ ਹਨ, ਵਿੱਦਿਆ ਪੜ੍ਹੀ ਅਤੇ ਪੜ੍ਹਾਈ ਜਾਂਦੀ ਹੈ। ਸਭ ਸੰਸਾਰੀ ਕਾਰੋਬਾਰ ਲੈਣ ਦੇਣ, ਕਾਨੂੰਨ, ਪਟੇ, ਹੁਕਮਨਾਮੇ, ਰਾਹਦਾਰੀਆਂ, ਆਦਿ ਸ਼ਬਦਾਂ ਰਾਹੀਂ ਲਿਖੇ ਜਾਂਦੇ ਹਨ। ਗੱਲ ਕੀ ਸ਼ਬਦ ਤੋਂ ਵਗੈਰ ਸੰਸਾਰ ਅੰਦਰ ਘੁੱਪ ਅਨ੍ਹੇਰਾ ਹੈ। ਬੰਦੇ ਦਾ ਸਰੀਰ ਨਾਸ਼ਵਾਨ ਹੈ ਪਰ ਸ਼ਬਦ ਸਦਾ ਪ੍ਰਕਾਸ਼ਮਾਨ ਰਹਿੰਦਾ ਹੈ। ਹਜ਼ਾਰਾਂ ਵਰਸ਼ ਪੁਰਾਣੇ ਲਿਖੇ ਗ੍ਰੰਥ, ਵੇਦ, ਪੁਰਾਨ, ਕੁਰਾਨ, ਆਦਿ ਜਿੰਦਾ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ

ਕਰਕੇ 'ਸ਼ਬਦ' ਨੂੰ ਗੁਰੂ ਕਿਹਾ ਹੈ। 1510 ਈਸਵੀ ਦੇ ਨੇੜ ਤੇੜ ਸੁਮੇਰ ਪਰਬਤ 'ਤੇ ਬੈਠੇ ਸਿੱਧਾਂ ਦੇ ਮੁੱਖੀ ਗੋਰਖ ਨਾਥ ਨਾਲ਼ ਗੁਰੂ ਜੀ ਦੀ ਗੋਸ਼ਟੀ ਹੋਈ ਤਾਂ ਉਸ ਨੇ ਸਵਾਲ ਕੀਤਾ, ਬਾਲ ਨਾਨਕ! ਤੇਰਾ ਗੁਰੂ ਕੌਣ ਹੈ? ਤੂੰ ਕਿਸਦਾ ਚੇਲਾ ਹੈਂ? ਗੁਰੂ ਸਾਹਿਬ ਨੇ ਫੁਰਮਾਇਆ:

**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥ (੯੪੩)**

ਦੂਜੇ ਮੱਤਾਂ ਵਿੱਚ ਜਿਵੇਂ ਹਿੰਦੂ, ਜੈਨ, ਜੋਗ ਮੱਤ, ਇਸਲਾਮ, ਆਦਿ ਨੇ ਸ਼ਬਦ ਨੂੰ ਕੇਵਲ ਵਿਚਾਰ ਸਾਂਝੇ ਕਰਨ ਦਾ ਸਾਧਨ ਹੀ ਮੰਨਿਆ, ਉਸ ਨੂੰ ਗੁਰੂ ਨਹੀਂ ਮੰਨਿਆ। ਸੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਲਮ ਨੂੰ ਸਿੱਜਦਾ ਕਰਨਾ ਬਣਦਾ ਹੈ। ਸੰਸਾਰ ਅੰਦਰ ਕਲਮ ਅਤੇ ਕਿਰਪਾਨ ਦੋ ਤਾਕਤਵਰ ਸ਼ਕਤੀਆਂ ਹਨ। ਸ਼ੇਖ ਸਾਅਦੀ ਸ਼ੀਰਾਜ਼ੀ ਜੋ ਮਹਾਨ ਫ਼ਿਲਾਸਫ਼ਰ ਸੀ ਉਸ ਨੇ ਕਲਮ ਦਾ ਮਹੱਤਵ ਇਸ ਤਰ੍ਹਾਂ ਦਰਸਾਇਆ ਹੈ:

**ਕਲਮ ਗੋਇਦ ਕਿ ਮਨ ਸ਼ਾਹੋ ਜਹਾਨਮ।**

ਭਾਵ ਸੰਸਾਰ ਅੰਦਰ ਕਲਮ, ਕਾਨੀ ਜਾਂ ਲੇਖਣੀ ਸਮੁੱਚੀ ਕਾਇਨਾਤ ਦੀ ਰਾਣੀ ਹੈ। ਸਰਦਾਰ ਜੋਗਿੰਦਰ ਸਿੰਘ ਦੇ ਸ਼ਬਦ ਹਨ ਕਿ ਕਲਮ ਸ਼ਕਤੀ ਸਾਗਰਾਂ ਦੀ ਗਹਿਰਾਈ ਤੋਂ ਲੈ ਕੇ ਅੰਬਰਾਂ ਦੀ ਉੱਚਾਈ ਤੱਕ ਦੀ ਪਰਵਾਜ਼ ਹੈ। ਇਸ ਨੂੰ ਆਪਣੀ ਗੁਫ਼ਤਾਰ ਅਤੇ ਰਫ਼ਤਾਰ 'ਤੇ ਮਾਣ ਹੈ। ਸੱਚ ਜਾਣੋ, ਕਲਮ ਤਾਂ ਉਹ ਹੀ ਹੈ ਜੋ ਲੋਕਾਂ ਦੇ ਦਿਲਾਂ ਦੀਆਂ ਜਾਣੇ, ਉਨ੍ਹਾਂ ਦੇ ਦੁੱਖ-ਸੁੱਖ ਦਾ ਚੰਗਾ ਰਸ ਮਾਣੇ ਅਤੇ ਸਮੇਂ ਦੀਆਂ ਲੋੜਾਂ ਤੇ ਰੱਬੀ ਰਹਿਮਤਾਂ ਨੂੰ ਪਹਿਚਾਣੇ।

ਗੁਰੂ ਨਾਨਕ ਦੇਵ ਜੀ ਦੀ ਕਲਮ ਧੰਨਤਾ ਦੀ ਪਾਤਰ ਹੈ ਕਿਉਂਕਿ ਇਸ ਨੇ ਕੇਵਲ ਭੁੱਲੀ ਭਟਕੀ ਅਤੇ ਕੁਰਾਹੇ ਪਈ ਮਾਨਵਤਾ ਨੂੰ ਸਹੀ ਰਾਹ ਹੀ ਨਹੀਂ ਦਿਖਾਇਆ ਸਗੋਂ ਊਚ-ਨੀਚ, ਜਾਤ-ਪਾਤ ਅਤੇ ਛੂਤ-ਛਾਤ ਦਾ ਭੇਦ ਮਿਟਾ ਦਿੱਤਾ। ਇਹਨਾਂ ਵੱਲੋਂ ਰਚੀ ਗੁਰਬਾਣੀ ਮਾਨੋ ਰਤਨਾ ਦੀ ਖਾਣ ਹੈ। ਗੁਰੂ ਸ਼ਬਦ ਮਾਣਕ ਮੋਤੀ ਤੇ ਜੀਵਨ ਜੋਤੀ ਦੀ ਨਿਆਈਂ ਹਨ। ਗੁਰੂ ਉਹ ਸ਼ਕਤੀ ਹੈ ਜੋ ਅਗਿਆਨ ਰੂਪ ਅੰਨ੍ਹੇਰਾ ਦੂਰ ਕਰ ਗਿਆਨ ਦਾ ਪ੍ਰਕਾਸ਼ ਸੰਸਾਰੀਆਂ ਦੇ ਹਿਰਦਿਆਂ 'ਚ ਕਰ ਦਿੰਦਾ ਹੈ। ਇਹ ਗਿਆਨ ਪ੍ਰਭੂ ਨਾਮ ਰੂਪੀ ਹੈ। ਇਸ ਗਿਆਨ ਰਾਹੀਂ ਮਨੁੱਖ ਕਲਿਆਣਕਾਰੀ ਅਤੇ ਪਰਉਪਕਾਰੀ ਬਣ ਸਰਬੱਤ ਦਾ ਭਲਾ ਸੋਚਦਾ ਹੈ। ਗੁਰਬਾਣੀ ਗੁਰੂ ਰੂਪ ਹੈ। ਜੈਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਹੈ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੇ ਪਰਤਖਿ ਗੁਰੂ ਨਿਸਤਾਰੇ॥ (੯੮੨)**

ਗੁਰੂ ਨਾਨਕ ਦੀ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਬਚਲ ਨਗਰ

ਹਜ਼ੂਰ ਸਾਹਿਬ, ਨਾਂਦੇੜ (ਮਹਾਰਾਸ਼ਟਰ) ਵਿਖੇ ਜੋਤੀ ਜੋਤ ਸਮਾਉਣ (6-7 ਅਕਤੂਬਰ 1708 ਦੀ ਰਾਤ) ਤੋਂ ਇੱਕ ਦਿਨ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਗੁਰੂ ਮਰਿਯਾਦਾ ਅਨੁਸਾਰ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਦਾ ਲਈ ਗੁਰਗੱਦੀ ਸੌਂਪ ਦਿੱਤੀ। ਉਹਨਾਂ ਹਾਜ਼ਰ ਸਿੱਖ ਸੰਗਤ ਨੂੰ ਉਪਦੇਸ਼ ਦਿੱਤਾ ਕਿ 'ਅੱਜ ਤੋਂ ਗੁਰੂ ਦੀ ਆਤਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੋਵੇਗੀ ਅਤੇ ਗੁਰੂ ਦੀ ਦੇਹ ਵਾਲਾ ਕਾਰਜ ਖ਼ਾਲਸਾ ਪੰਥ ਕਰੇਗਾ। ਖ਼ਾਲਸਾ ਪੰਥ ਦੀ ਪ੍ਰਤੀਨਿਧਤਾ ਪੰਜ ਪਿਆਰਿਆਂ ਦੇ ਹੱਥ ਹੋਵੇਗੀ। ਖ਼ਾਲਸੇ ਨੇ ਪੂਜਾ ਅਕਾਲ ਪੁਰਖ ਦੀ, ਪਰਚਾ ਗੁਰ ਸ਼ਬਦ ਦਾ ਤੇ ਦੀਦਾਰ ਖ਼ਾਲਸੇ ਦਾ ਕਰਨਾ ਹੈ।

ਗੁਰੂ ਬਾਬਾ ਅਕਾਲ ਰੂਪ ਸੀ।ਪੂਰੇ ਗੁਰੂ ਅਤੇ ਪਰਮੇਸ਼ਰ ਵਿੱਚ ਕੋਈ ਅੰਤਰ ਨਹੀਂ, ਜੈਸੇ: ਗੁਰਬਾਣੀ ਦੇ ਬੋਲ ਹਨ:

**ਗੁਰੁ ਪਰਮੇਸਰੁ ਏਕੋ ਜਾਣੁ॥ (੮੬੪)**
**ਪੋਥੀ ਪਰਮੇਸਰ ਕਾ ਥਾਨੁ॥ (੧੨੨੬)**

ਭਾਈ ਗੁਰਦਾਸ ਜੀ ਦੇ ਬੋਲ ਹਨ:

**ਗੁਰੂ ਬਾਣੀ ਸੰਗਤਿ ਬਿਨਾ ਦੂਜੀ ਓਟ ਨਹੀਂ ਹੈ ਰਾਈ।(ਵਾਰ ੧, ਪਉੜੀ ੪੨)**
**ਸਤਿਨਾਮ ਬਿਨੁ ਬਾਦਰਿ ਛਾਈ॥ (ਵਾਰ ੧, ਪਉੜੀ ੪੩)**

ਭਾਵੇਂ ਅਕਾਲ ਪੁਰਖ ਨੂੰ ਅਨੇਕਾਂ ਹੀ ਨਾਵਾਂ ਨਾਲ਼ ਯਾਦ ਕੀਤਾ ਜਾਂਦਾ ਹੈ ਪਰ ਗੁਰਬਾਣੀ ਦੇ ਬੋਲ ਹਨ:

**ਸਤਿ ਨਾਮੁ ਤੇਰਾ ਪਰਾ ਪੂਰਬਲਾ॥ (੧੦੮੩)**

## ਸਾਧ ਸੰਗਤ

ਸੰਸਾਰ ਅੰਦਰ ਜੀਵਾਂ ਦੇ ਹਰ ਪ੍ਰਕਾਰ ਦੇ ਮਿਲਾਪ ਅਤੇ ਇਕੱਠ ਨੂੰ ਸੰਗਤ ਕਹਿੰਦੇ ਹਨ। ਇਹ ਸੰਗਤ ਦੋ ਪ੍ਰਕਾਰ ਦੀ ਹੈ, ਇੱਕ ਸਾਧ ਸੰਗਤ ਅਤੇ ਦੂਜੀ ਕੁਸੰਗਤ। ਸਾਧ ਸੰਗਤ ਵਿੱਚ ਭਲੇ, ਸਮਝਦਾਰ, ਦਿਆਨਤਦਾਰ ਅਤੇ ਦਇਆਵਾਨ ਨਾਰੀ ਪੁਰਸ਼ ਚੰਗੀ ਮੱਤ ਵਾਲੇ ਗੁਰਮੁਖ ਸੱਜਣ ਆ ਮਿਲ ਬੈਠਦੇ ਹਨ ਜਿਸ ਰਾਹੀਂ ਚੰਗੀ ਮੱਤ ਹਾਸਲ ਹੁੰਦੀ ਹੈ ਜਦ ਕਿ ਕੁਸੰਗਤ ਵਿੱਚ ਚੰਚਲ, ਚੰਡਾਲ, ਲੋਭੀ, ਕਾਮੀ ਅਤੇ ਗੁਰੂ ਤੋਂ ਬੇਮੁੱਖ ਮਨਮੁਖ ਪ੍ਰਾਣੀ ਇਕੱਤ੍ਰ ਹੁੰਦੇ ਹਨ ਜਿਸ ਨਾਲ ਬੁਰੀ ਮੱਤ ਉਪਜਦੀ ਹੈ। ਸਾਧ ਸੰਗਤ ਵਿੱਚ ਬੈਠ ਸਤਿ, ਸੰਤੋਖ, ਦਇਆ, ਧਰਮ, ਸੇਵਾ, ਆਦਿ ਚੰਗੇ ਗੁਣ ਮਨ ਵਿੱਚ ਵਸ ਜਾਂਦੇ ਹਨ ਪਰ ਕੁਸੰਗਤ ਵਿੱਚ ਵੈਰ, ਵਿਰੋਧ, ਵਾਸਨਾ, ਹੰਕਾਰ, ਆਦਿ ਔਗੁਣ ਪੈਦਾ ਹੋ ਜਾਂਦੇ ਹਨ। ਆਮ ਕਹਾਵਤ ਹੈ' ਜੈਸੀ ਸੰਗਤ ਤੈਸੀ ਰੰਗਤ'। ਗੁਰੂ ਨਾਨਕ ਦੇਵ ਜੀ

ਨੇ ਆਪਣੇ ਜੀਵਨ ਕਾਲ ਅੰਦਰ ਧਰਮਸ਼ਾਲਾ ਅਤੇ ਸਾਧ ਸੰਗਤ ‘ਤੇ ਜ਼ੋਰ ਦਿੱਤਾ ਤਾਂਕਿ ਜਗਿਆਸੂ ਆਪਣਾ ਜੀਵਨ ਸੁਧਾਰ ਲੈਣ। ਉਨ੍ਹਾਂ ਸਾਧ ਸੰਗਤ ਜਾਂ ਗੁਰੂ ਸੰਗਤ ਪ੍ਰਤੀ ਇਹ ਵੱਡੀ ਹਦਾਇਤ ਕੀਤੀ ਕਿ ਇਸ ਵਿੱਚ ਹਰ ਧਰਮ, ਹਰ ਜਾਤ, ਹਰ ਸ਼੍ਰੇਣੀ ਅਤੇ ਹਰ ਅਹੁਦੇ ਵਾਲੇ ਇੱਕ ਥਾਂ ‘ਤੇ ਬੈਠ ਸਕਦੇ ਹਨ ਪਰ ਦੂਜੇ ਧਰਮਾਂ ਵਿੱਚ ਅਜਿਹਾ ਨਹੀਂ ਮਿਲਦਾ। ਉਨ੍ਹਾਂ ਸਤਿ ਸੰਗਤ ਵਿੱਚ ਪ੍ਰਭੂ ਨਾਮ ਅਲਾਪਣ ਅਤੇ ਸੁਣਨ ਲਈ ਸਿੱਖਾਂ ਨੂੰ ਪ੍ਰੇਰਨਾ ਕੀਤੀ ਜੈਸੇ: ਭਾਈ ਗੁਰਦਾਸ ਜੀ ਦੇ ਸ਼ਬਦ ਹਨ

**ਸਤ ਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥ (੧੧੭੨)**
**ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ॥**
**(ਵਾਰ ੧, ਪਉੜੀ ੨੭)**

ਗੁਰੂ ਨਾਨਕ ਦੇਵ ਜੀ ਦੇ ਉਤੱਮ ਬੋਲਾਂ ਨੇ ਊਚ-ਨੀਚ ਦਾ ਪਾੜਾ ਖ਼ਤਮ ਕਰ ਬਰਾਬਰਤਾ ਦਾ ਪੈਗਾਮ ਦਿੱਤਾ:

**ਐਜੀ ਨ ਹਮ ਉਤਮ ਨੀਚ ਨ ਮਧਮ ਹਰਿ ਸਰਣਾਗਤਿ ਹਰਿ ਕੇ ਲੋਗਾ॥(੫੦੪)**

ਸਤਿ ਸੰਗਤ ਵਿੱਚ ਪ੍ਰਭੂ ਹਾਜ਼ਰ ਨਾਜ਼ਰ ਹੁੰਦਾ ਹੈ, “ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ”॥ ਗੁਰੂ ਦੇ ਪਿਆਰੇ ਇਸ ਵਿੱਚ ਇਉਂ ਬੈਠਦੇ ਹਨ ਜਿਵੇਂ ਹੰਸ ਮਾਨਸਰੋਵਰ ‘ਚੋਂ ਮੋਤੀ ਚੁਗਦੇ ਹਨ। ਗੁਰਸਿੱਖਾਂ ਲਈ ਸਾਧ ਸੰਗਤ ਦਾ ਮੁੱਖ ਅਸਥਾਨ ਗੁਰੂ ਘਰ ਹਨ। ਗੁਰੂ ਨਾਨਕ ਆਪਣੀ ਤੀਜੀ ਜੋਤ ਵਿੱਚ ਫੁਰਮਾਉਂਦੇ ਹਨ:

**ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ॥**
**ਗੁਰੂਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ॥(੫੫੪)**

ਗੁਰਦੁਆਰਿਆਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਗੁਰਬਾਣੀ ਪੜ੍ਹੀ ਜਾਂਦੀ ਹੈ, ਸੁਣੀ ਜਾਂਦੀ ਹੈ, ਗੁਰ ਸ਼ਬਦ ਦੀ ਵਿਚਾਰ ਕਥਾ ਰੂਪ ਵਿੱਚ ਹੁੰਦੀ ਹੈ, ਸ਼ਬਦ ਕੀਰਤਨ ਹੁੰਦਾ ਹੈ, ਵਿਦਵਾਨਾਂ ਰਾਹੀਂ ਸਿੱਖ ਇਤਿਹਾਸ ਸੁਣਾਇਆ ਅਤੇ ਕਵੀ, ਕਵੀਸ਼ਰਾਂ ਤੇ ਢਾਡੀਆਂ ਵੱਲੋਂ ਗਾਇਆ ਜਾਂਦਾ ਹੈ। ਇਸ ਅਸਥਾਨ ਤੋਂ ਗੁਰੂ ਨਾਨਕ ਸਾਹਿਬ ਦੇ ਸੱਚੇ-ਸਿਧਾਂਤਾਂ, ਗੁਰਸਿੱਖੀ ਦੇ ਸ਼ੁੱਭ ਗੁਣਾਂ ਤੇ ਅਮਲਾਂ ਅਤੇ ਸਿੱਖ ਇਤਿਹਾਸ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ। ਇੰਵ ਸੱਚ ਰੂਪੀ ਪ੍ਰਕਾਸ਼ ਨਾਲ਼ ਸੰਸਾਰੀਆਂ ਨੂੰ ਸਿੱਖੀ ਬਾਰੇ ਪ੍ਰਕਾਸ਼ਮਈ ਜਾਣਕਾਰੀ ਦਿੱਤੀ ਜਾ ਸਕਦੀ ਹੈ। ਭਾਈ ਗੁਰਦਾਸ ਜੀ ਤਾਕੀਦ ਕਰਦੇ ਹਨ:

**ਗੁਰ ਮੂਰਤਿ ਗੁਰੁ ਸ਼ਬਦ ਹੈ ਸਾਧ ਸੰਗਤਿ ਵਿਚ ਪਰਗਟੀ ਆਇਆ।**
**ਪੈਰੀਂ ਪਾਇ ਸਭ ਜਗਤ ਤਰਾਇਆ॥(ਵਾਰ ੨੪, ਪਉੜੀ ੨੫)**

ਸੋ ਸਾਧ ਸੰਗਤ ਇੱਕ ਉਹ ਪਵਿੱਤਰ ਅਸਥਾਨ ਹੈ ਜਾਂ ਟਕਸਾਲ ਹੈ ਜਿੱਥੇ ਗੁਰ ਸ਼ਬਦ ਦੀ ਵਿਚਾਰ ਹਾਸਲ ਕਰ ਨੇਕੀ ਉਪਜਦੀ ਹੈ, ਹਿਰਦੇ ਨਿਰਮਲ ਹੁੰਦੇ ਹਨ,

ਮਨ 'ਚ ਸੰਤੋਖ ਪੈਦਾ ਹੁੰਦਾ ਹੈ, ਜ਼ਮੀਰ ਨੂੰ ਬਲ ਮਿਲਦਾ ਹੈ, ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ, ਸੇਵਾ ਲਈ ਉਤਸ਼ਾਹ ਉਮੱਡਦਾ ਹੈ ਅਤੇ ਗੁਰਮਤਿ ਦੇ ਧਾਰਨੀ ਹੋਣ ਨਾਲ਼ ਚਿੰਤਾਵਾਂ, ਬਦੀ, ਖ਼ੁਦਗਰਜ਼ੀ, ਬਖੀਲੀ, ਆਦਿ ਦਾ ਨਾਸ਼ ਹੁੰਦਾ ਹੈ।

ਸਾਧ ਸੰਗਤ ਵਿੱਚੋਂ ਜਗਿਆਸੂ ਨਾਮ ਰਸ ਅਤੇ ਪ੍ਰੇਮ ਰਸ ਦੀ ਪ੍ਰਾਪਤੀ ਕਰ ਰਾਮ ਰਸ ਲੈ ਕੇ ਗੁਰਮੁਖ ਬਣ ਜਾਂਦਾ ਹੈ। ਗੁਰਮੁਖ (ਹੰਸ) ਬਣ ਬੰਦਾ ਸਾਧ ਸੰਗਤ (ਮਾਨ ਸਰੋਵਰ) ਵਿੱਚ ਬੈਠ ਨਾਮ (ਸੁੱਚੇ ਮੋਤੀ) ਹਾਸਲ ਕਰਦਾ ਹੈ। ਗੁਰੂ ਸਾਹਿਬਾਨ ਨੇ, ਭਗਤਾਂ ਨੇ ਤੇ ਭਾਈ ਗੁਰਦਾਸ ਜੀ ਨੇ ਸਾਧ ਸੰਗਤ ਨੂੰ ਸੱਚ ਖੰਡ ਆਖਿਆ ਹੈ।

## ਨਾਮ ਸਿਮਰਨ

ਸੰਸਾਰ ਅੰਦਰ ਨਾਮ ਹਰ ਸ਼ੈਅ ਵਾਸਤੇ ਅਨੂਠੇਪਣ ਅਰਥਾਤ ਹੋਂਦ ਦਾ ਪ੍ਰਗਟਾਵਾ ਕਰਦਾ ਹੈ। ਭਾਵ ਹਰ ਇੱਕ ਚੀਜ਼ ਬੰਦੇ, ਪਸ਼ੂ, ਪੰਛੀ, ਕੀੜੇ-ਮਕੌੜੇ, ਬਨਸਪਤੀ, ਆਦਿ ਦਾ ਨਾਮ (ਨਾਂ) ਲੈ ਕੇ ਸੰਬੋਧਨ ਜਾਂ ਯਾਦ ਕੀਤਾ ਜਾਂਦਾ ਹੈ। ਨਾਮ ਦੋ ਕਿਸਮ ਦਾ ਹੈ, ਇੱਕ ਅਕ੍ਰਿਤਮ (ਸਿਫ਼ਾਤੀ) ਦੂਜਾ ਕ੍ਰਿਤਮ (ਜਾਤੀ) ਨਾਮ। ਸਿਫ਼ਾਤੀ ਨਾਮ ਬੰਦੇ ਦੇ ਗੁਣਾਂ ਨੂੰ ਪ੍ਰਗਟਾਉਂਦਾ ਹੈ ਜਦ ਕਿ ਜਾਤੀ ਨਾਮ ਉਸ ਦੇ ਧੰਦੇ ਜਾਂ ਕਿਰਤ ਦੀ ਜਾਣਕਾਰੀ ਦਿੰਦਾ ਹੈ। ਪ੍ਰਭੂ ਦੇ 'ਨਿਰਗੁਣ' ਸਰੂਪ ਨੂੰ ਸਿਫ਼ਾਤੀ ਅਤੇ 'ਸਰਗੁਣ' ਸਰੂਪ ਨੂੰ ਜਾਤੀ ਨਾਮ ਨਾਲ਼ ਉਚਾਰਨ ਕੀਤਾ ਜਾਂਦਾ ਹੈ। ਵੱਖ ਵੱਖ ਧਰਮਾਂ, ਕੌਮਾਂ, ਖਿੱਤਿਆਂ ਅਤੇ ਦੇਸ਼ਾਂ ਅੰਦਰ ਪਰਮਾਤਮਾ ਨੂੰ ਅੱਲਾਹ, ਰਾਮ, ਰਹੀਮ, ਕਰੀਮ, ਠਾਕਰ, ਵਾਹਿਗੁਰੂ, ਗੌਡ (God), ਆਦਿ ਨਾਲ ਯਾਦ ਕੀਤਾ ਜਾਂਦਾ ਹੈ। । ਇੱਕ ਜਾਂ ਅਸਲ ਨਾਮ ਉਸ ਸ਼ੈਅ ਦਾ ਹੀ ਹੋ ਸਕਦਾ ਹੈ ਜੋ ਪ੍ਰਭੂ ਨੇ ਪੈਦਾ ਕੀਤੀ ਹੈ, ਪਰ ਪਰਮਾਤਮਾ ਕਿਉਂਕਿ ਆਪਣੇ ਆਪ ਤੋਂ ਹੀ ਹੋਂਦ ਵਿੱਚ ਹੈ ਇਸ ਲਈ ਉਸ ਦਾ ਇੱਕ ਨਾਮ ਨਹੀਂ ਰੱਖਿਆ ਜਾ ਸਕਦਾ। ਗੁਰਬਾਣੀ ਵਿੱਚ ਗੁਰੂ ਨਾਨਕ ਦੇਵ ਜੀ ਨੇ ਮਾਲਕ ਨੂੰ ਸਤਿਨਾਮ ਜਾਂ ਵੱਖ ਵੱਖ ਨਾਮ ਨਾਲ ਹੀ ਉਚਾਰਨ ਕੀਤਾ ਹੈ:

**ਕਿਰਤਮ ਨਾਮ ਕਥੇ ਤੇਰੇ ਜਿਹਬਾ॥**
**ਸਤਿ ਨਾਮੁ ਤੇਰਾ ਪਰਾ ਪੂਰਬਲਾ ॥ (੧੦੮੩)**

ਸਤਿਨਾਮ ਉਸ ਨੂੰ ਇਸ ਕਰ ਕੇ ਆਖਿਆ ਹੈ ਕਿ ਉਹ ਸਦਾ ਲਈ ਅਟੱਲ ਹੈ, ਅਥਾਹ ਹੈ, ਅਗੰਮ ਹੈ, ਸੈਭੰ ਹੈ ਅਤੇ ਸਰਬ ਸ਼ਕਤੀਮਾਨ ਹੈ। ਨਾਮ ਰੱਬੀ ਹੋਂਦ ਨੂੰ ਪ੍ਰਗਟ ਕਰਦਾ ਹੈ। ਨਾਮ ਨਿਰੰਕਾਰ ਅਤੇ ਜਗਿਆਸੂ ਵਿਚਕਾਰ ਮਾਨੋ ਵਿਚੋਲਾ ਹੈ। ਨਾਮ ਸਰਬ ਵਿਆਪੀ ਪ੍ਰਵਾਹ ਹੈ, ਜੈਸੇ:

**ਜੇਤਾ ਕੀਤਾ ਤੇਤਾ ਨਾਉ॥ ਵਿਣੁ ਨਾਵੈ ਨਾਹੀਂ ਕੋ ਥਾਉ॥(੪)**

ਨਾਮ ਉਹ ਪਰਮ ਸ਼ਕਤੀ ਹੈ ਜਿਸ ਦੁਆਰਾ ਸੰਸਾਰ ਦੇ ਖੰਡ, ਬ੍ਰਹਮੰਡ, ਆਦਿ

ਹੋਂਦ ਵਿੱਚ ਆਏ ਅਤੇ ਘੁੰਮਣ-ਘੇਰੀਆਂ ਵਿੱਚ ਹਨ। ਨਾਮ ਪਰਮ ਆਤਮਾ ਹੋਣ ਕਰ ਕੇ ਮਨ (ਖਿਆਲ ਸ਼ਕਤੀ-ਸੰਕਲਪ ਅਤੇ ਵਿਕਲਪ), ਬੁੱਧ (ਬਿਬੇਕ ਸ਼ਕਤੀ-ਨਿਸਚਾ), ਚਿੱਤ (ਸਰਬ ਸ਼ਕਤੀ-ਚੇਤਾ), ਮੱਤ (ਹਉਮੇ-ਮਮਤਾ) ਰੂਪ ਤੋਂ ਉੱਪਰ ਹੈ। ਨਾਮ ਇੱਕ ਵਡਮੁੱਲਾ ਰਤਨ ਹੈ, ਮਹਾਂ ਮਿੱਠਾ ਰਸ ਹੈ, ਅੰਮ੍ਰਿਤ ਦੀ ਨਿਆਂਈ ਹੈ, ਜਮਾਂ ਦੀ ਮਾਰ ਤੋਂ ਬਚਾਉਂਦਾ ਹੈ, ਗੁਰਮੁਖ ਵਾਲਾ ਅਨੰਦਮਈ ਜੀਵਨ ਬਣਾ ਕੇ ਨਿੱਜ ਘਰ ਵਿੱਚ ਵਾਸਾ ਕਰਵਾ ਦਿੰਦਾ ਹੈ। ਗੁਰਬਾਣੀ ਨਾਮ ਦੀ ਮਹਿਮਾ ਇੰਵ ਬਿਆਨ ਕਰਦੀ ਹੈ:

**ਨਾਮੁ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥(੨੮੪)**
**ਨਾਮੁ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ (੨੬੫)**

ਰੱਬੀ ਨਾਮ ਕ੍ਰੋੜਾਂ, ਤਾਪਾਂ, ਸੰਤਾਪਾਂ, ਪਾਪਾਂ ਆਧੀਆਂ, ਬਿਆਧੀਆਂ, ਦੁੱਖਾਂ, ਦਰਦਾਂ ਤੋਂ ਬਚਾਉਂਦਾ ਹੈ।, ਭਗਤੀ, ਜੁਗਤੀ ਤੇ ਸ਼ਕਤੀ ਪ੍ਰਦਾਨ ਕਰਦਾ ਹੈ। ਰਾਜ ਭਾਗ, ਸਰਦਾਰੀਆਂ, ਵਜ਼ੀਰੀਆਂ, ਅਮੀਰੀਆਂ ਅਤੇ ਸ਼ੋਭਾ ਇਨਸਾਨ ਨੂੰ ਨਾਮ ਦੇ ਆਸਰੇ ਮਿਲਦੀ ਹੈ, ਜੈਸੇ:

**ਸਰਬ ਰੋਗ ਕਾ ਅਉਖਦੁ ਨਾਮੁ॥(੨੭੪)**
**ਹਰਿ ਕਾ ਨਾਮੁ ਜਨ ਕੀ ਵਡਿਆਈ॥**
**ਹਰਿ ਕੈ ਨਾਮਿ ਜਨ ਸੋਭਾ ਪਾਈ॥ ੨੬੪॥**

ਗੁਰ ਸ਼ਬਦ ਨਾਮ ਦਾ ਸੋਮਾ ਹੈ। ਨਾਮ ਦੀ ਪ੍ਰਾਪਤੀ ਗੁਰਮੁਖ ਬਣਿਆਂ ਅਤੇ ਸੱਚ ਦੇ ਰਾਹ 'ਤੇ ਚੱਲਿਆਂ ਹੁੰਦੀ ਹੈ। ਗੁਰਮੁਖ ਸ਼ਬਦ ਦਾ ਅਭਿਆਸ ਨਿੱਤ ਕਰਦਾ ਹੈ। ਗੁਰ ਸ਼ਬਦ ਅੰਦਰ ਨਾਮ ਇਉਂ ਸਮਾਇਆ ਹੋਇਆ ਹੈ ਜਿਵੇਂ ਫੁੱਲਾਂ ਵਿੱਚ ਖੁਸ਼ਬੂ ਰਮੀ ਹੁੰਦੀ ਹੈ, ਸ਼ੀਸ਼ੇ ਵਿੱਚ ਪ੍ਰਤੀਬੰਬ ਅਤੇ ਦੁੱਧ ਵਿੱਚ ਘਿਉ ਛੁਪਿਆ ਹੁੰਦਾ ਹੈ। ਗੁਰ ਸ਼ਬਦ ਦੀ ਮਹਿਮਾਂ ਬਾਣੀ ਵਿੱਚ ਇਸ ਤਰ੍ਹਾਂ ਬਿਆਨ ਕੀਤੀ ਹੈ:

**ਸਤਿਗੁਰ ਸਬਦਿ ਉਜਾਰੋ ਦੀਪਾ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥ (੮੨੧)**
**ਨਾਮੁ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ॥ (੬੮੯)**
**ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਧੀ ਸਿਰ ਭਾਰਾ॥ (੬੮੮)**
**ਮਾਂਗਉ ਰਾਮ ਤੇ ਇਕੁ ਦਾਨੁ॥**
**ਸਗਲ ਮਨੋਰਥ ਪੂਰਨ ਹੋਵੈ ਸਿਮਰਉ ਤੁਮਰਾ ਨਾਮੁ॥ (੬੭੨)**

ਬੰਦੇ ਦਾ ਮਨ ਬੜਾ ਹੀ ਚੰਚਲ, ਤ੍ਰਿਸ਼ਨਾਲੂ, ਅੰਨ੍ਹਾਂ, ਬੋਲਾਂ, ਅਮੋੜ ਅਤੇ ਹੰਕਾਰ ਵਿੱਚ ਆ ਕੇ ਵਿਕਾਰ ਪੈਦਾ ਕਰਦਾ ਹੈ। ਮਨ ਨੂੰ ਚੰਚਲ ਹੋਣ ਕਰਕੇ ਇਸ ਨੂੰ ਕਾਬੂ ਕਰਨਾ ਹਵਾ ਦੇ ਝੱਖੜ, ਪਾਣੀ ਦੇ ਹੜ੍ਹ ਅਤੇ ਸ਼ਰਾਬੀ ਹਾਥੀ ਵਾਂਗ ਹੈ। ਇਹ ਪੰਛੀ ਦੀ ਤਰ੍ਹਾਂ ਹਰ ਦਿਸ਼ਾ 'ਚ ਉਡਾਰੀਆਂ ਲਾਉਂਦਾ ਹੈ। ਇਸ ਨੂੰ ਟਿਕਾ 'ਚ ਲਿਆਉਣਾ

ਜਾਂ ਜਿੱਤਣਾ ਬੜਾ ਮੁਸ਼ਕਲ ਹੈ ਖ਼ਾਸ ਕਰ ਮਨਮੁੱਖ ਲਈ। ਪੂਰਨ ਗੁਰਮੁੱਖ ਗੁਰ ਸ਼ਬਦ ਦੇ ਸਹਾਰੇ ਇਸ 'ਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ ਕਿਉਂਕਿ ਉਸ ਉੱਪਰ ਪੂਰੇ ਗੁਰੂ ਦੀ ਕਿਰਪਾ ਹੁੰਦੀ ਹੈ: ਗੁਰੂ ਨਾਨਕ ਜੀ ਦੇ ਬੋਲ ਹਨ 'ਮਨਿ ਜੀਤੈ ਜਗੁ ਜੀਤੁ'। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ 'ਚ ਇਸ ਨੂੰ ਜਿੱਤਣ ਦੀ ਜੁਗਤੀ ਦਸਦੇ ਹਨ। ਆਸਾ ਰਾਗ ਅੰਦਰ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੈ:

**ਪ੍ਰਭੁ ਕਿਰਪਾ ਤੇ ਮਨੁ ਵਸਿ ਆਇਆ॥**
**ਨਾਨਕ ਗੁਰਮੁਖਿ ਤਰੀ ਤਿਨਿ ਮਾਇਆ॥ (੩੮੫)**

ਗਉੜੀ ਰਾਗ ਵਿੱਚ ਸਤਿਗੁਰੂ ਅੰਕਿਤ ਕਰਦੇ ਹਨ:

**ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥ (੨੯੮)**

ਨਾਮ ਸਿਮਰਨ ਸਿੱਖੀ ਦਾ ਥੰਮ੍ਹ ਹੈ। ਸਿਮਰਨ ਦਾ ਭਾਵ ਹੈ ਪ੍ਰਭੂ ਦੇ ਨਾਮ ਨੂੰ ਜਪਣਾ, ਅਲਾਪਣਾ, ਰਮਣਾ, ਉਚਾਰਨਾ, ਉਸਤਤੀ ਕਰਨਾ, ਯਾਦ ਕਰਨਾ ਅਰਥਾਤ ਜੀਵਨ ਦਾਤੇ ਅਤੇ ਰੋਜ਼ੀ ਦਹਿੰਦ ਦੀ ਸਿਫ਼ਤ ਸਲਾਹ ਕਰਨੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਰੰਭਤਾ ਹੀ ਜਪੁ ਬਾਣੀ ਤੋਂ ਹੁੰਦੀ ਹੈ। ਇਹ ਸਿਮਰਨ ਉਪਰਲੇ ਮਨੋ ਹੀ ਨਹੀਂ ਹੋਣਾ ਚਾਹੀਦਾ ਸਗੋਂ ਪ੍ਰੇਮ ਸਾਹਿਤ ਸ਼ਬਦ ਨੂੰ ਸੁਰਤ ਨਾਲ਼ ਜੋੜ ਕੇ ਪੂਰਨ ਤੌਰ 'ਤੇ ਹਿਰਦੇ ਵਿੱਚ ਵਸ ਜਾਣਾ ਚਾਹੀਦਾ ਹੈ। ਸੱਚੇ ਦਿਲ, ਨਿਸਚੇ ਅਤੇ ਸ਼ਰਧਾ ਸਾਹਿਤ ਕੀਤਾ ਜਾਪ ਹੀ ਪ੍ਰਭੂ ਦੇ ਦਰ 'ਤੇ ਪਰਵਾਨ ਹੁੰਦਾ ਹੈ। ਸਿਮਰਨ ਕਰਨ ਸਮੇਂ ਸ਼ਬਦ ਉਚਾਰਨ ਵਿੱਚ ਮਨ, ਚਿੱਤ ਅਤੇ ਸੁਰਤ ਵਿੱਚ ਇਤਨੀ ਪ੍ਰੀਤੀ ਹੋਣੀ ਚਾਹੀਦੀ ਹੈ ਜਿਤਨੀ ਪ੍ਰੀਤੀ ਚਕੋਰ ਦੀ ਚੰਦ ਨਾਲ, ਪਤੰਗੇ ਦੀ ਦੀਵੇ ਦੀ ਲਾਟ ਨਾਲ਼, ਭੌਰੇ ਦੀ ਕੰਵਲ ਫੁੱਲ ਨਾਲ਼ ਅਤੇ ਹਿਰਨ ਦੀ ਘੰਡੇ ਹੇੜੇ ਦੇ ਰਾਗ ਨਾਲ ਹੁੰਦੀ ਹੈ।

ਗੁਰਬਾਣੀ ਅੰਦਰ ਸਿਮਰਨ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਰੱਬੀ ਸਿਮਰਨ ਸੁੱਖਾਂ ਦੀ ਖਾਨ ਹੈ, ਸਿੱਖ ਦੀ ਜਿੰਦ ਜਾਨ ਹੈ ਕਿਉਂਕਿ ਇਸ ਨਾਲ ਦੁੱਖ, ਕਲ-ਕਲੇਸ਼ ਅਤੇ ਪਾਪ ਮਿਟ ਜਾਂਦੇ ਹਨ ਜੈਸੇ:

**ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ ਦਰਸਨ ਕਉ ਬਲਿ ਜਾਉ॥**
**ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ ਸੋ ਕਿਉ ਤਜਣਾ ਜਾਇ॥ (੪੩੧)**

ਅੱਜ ਕਲ੍ਹ ਦੇ ਨਵੇਂ ਉੱਠੇ ਵਿਦਵਾਨ ਜੋ ਆਪਣੇ ਆਪ ਨੂੰ ਗਿਆਨਵਾਨ ਦਰਸਾ ਪ੍ਰਭੂ ਨਾਮ ਦੇ ਜਾਪ 'ਤੇ ਵੀ ਤਰਕ ਕਰ ਰਹੇ ਹਨ। ਲਗਦਾ ਹੈ ਇਹ ਆਪਣੇ ਆਪ ਨੂੰ ਗੁਰੂ ਬਾਬੇ ਤੋਂ ਵੀ ਅਕਲਮੰਦ ਸਮਝਦੇ ਹਨ। ਤਰਕਵਾਦ ਸਿੱਖੀ ਦਾ ਫ਼ਲਸਫ਼ਾ ਨਹੀਂ ਹੈ। ਸਿਮਰਨ ਤਾਂ ਨਾਮ ਦਾ ਕਿਲ੍ਹਾ ਖੜ੍ਹਾ ਕਰਦਾ ਹੈ, ਇਨਸਾਨ ਅੰਦਰ ਆਤਮਿਕ ਵਿਸ਼ਵਾਸ਼, ਬੌਧਿਕਤਾ ਅਤੇ ਸੁਹਿਰਦਤਾ ਪੈਦਾ ਕਰ ਦਿਲ ਅਤੇ ਮਨ ਨੂੰ ਸ਼ੇਰ ਵਰਗਾ ਬਣਾਉਂਦਾ ਹੈ। ਪਰ ਇਹ ਇਲਮਦੀਨ ਬੇਲੋੜੀ ਬਹਿਸ ਕਰਦੇ ਹਨ ਅਤੇ ਬੇਅਕਲੀ

ਗੱਲ ਕਰਦੇ ਹਨ। ਜਿਵੇਂ ਸਿਮਰਨ ਪ੍ਰਭੂ ਨਾਲ ਜੋੜਦਾ ਹੈ, ਤਿਵੇਂ ਅਕਲ ਬੰਦਿਆਂ ਦੇ ਦਿਮਾਗ ਅਤੇ ਸਮਾਜ ਬਦਲ ਦਿੰਦੀ ਹੈ।

ਸੱਚੇ ਪਾਤਸ਼ਾਹ ਤਾਂ ਅੰਕਿਤ ਕਰਦੇ ਹਨ:

**ਆਖਾ ਜੀਵਾ ਵਿਸਰੈ ਮਰਿ ਜਾਉ॥(੯)**

ਮਨੁੱਖੀ ਆਤਮਾ ਪਰਮਾਤਮਾ ਦਾ ਅੰਗ ਹੈ। ਸਾਡੀ ਪ੍ਰੀਤ ਅੰਜਲੀ ਉਸ ਨਾਲ ਸਿਮਰਨ ਕਰ ਕੇ ਹੀ ਬਣਦੀ ਹੈ। ਜਾਗਿਆਸੂਆਂ ਦੀ ਜੋਤ, ਪਰਮ-ਜੋਤ ਨਾਲ਼ ਜਾਪ ਰਾਹੀਂ ਜਦੋਂ ਮਿਲਦੀ ਹੈ ਤਾਂ ਉਹ ਪ੍ਰੇਮ ਦੇ ਅਗੰਮੀ ਤੇ ਅਥਾਹ ਵੇਗ ਵਿੱਚ ਆਪ-ਮੁਹਾਰੇ ਰਾਮ, ਰਾਮ, ਵਾਹਿਗੁਰੂ, ਵਾਹਿਗੁਰੂ, ਸਤਿਨਾਮੁ ਵਾਹਿਗੁਰੂ, ਮੂਲ-ਮੰਤਰ, ਆਦਿ ਅਲਾਪਦੇ ਹਨ। ਇੰਞ ਪ੍ਰਭੂ ਨਾਮ ਦੇ ਹੁਲਾਰੇ ਵਿੱਚ ਮਨ ਦੀ ਬਿਹਬਲਤਾ ਦੀ ਇੱਕ ਝਲਕ ਬੜੀ ਹੀ ਵਿਸਮਾਦੀ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਵੀ ਜਾਪ ਦੀ ਪ੍ਰੋੜਤਾ ਕੀਤੀ ਹੈ:

**ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈ ਖੋਈ। (ਵਾਰ ੧੨ ਪਉੜੀ ੨)**

ਗੁਰੂ ਨਾਨਕ ਸਾਹਿਬ ਨੇ ਤਾਂ ਨਾਮ ਜਪਣ ਦਾ ਮਹਾਤਮ ਜਪੁ ਬਾਣੀ ਦੇ ਸਲੋਕ ’ਚ ਇੰਞ ਲਿਖਿਆ ਹੈ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ (੮)**

ਸੋ ਸਿੱਖ ਮੱਤ ਵਿੱਚ ਨਾਮ ਸਿਮਰਨ ਸਰਬੋਤਮ ਕਮਾਈ ਹੈ। ਜਿਵੇਂ ਸ਼ੇਰਨੀ ਦੇ ਦੁੱਧ ਨੂੰ ਸੋਨੇ ਦੇ ਕਟੋਰੇ ਵਿੱਚ ਪਾ ਕੇ ਜਮਾਇਆ ਜਾਂਦਾ ਹੈ ਤਿਵੇਂ ਸਿਮਰਨ ਤੋਂ ਪੈਦਾ ਹੋਏ ਨਾਮ ਰਸ ਨੂੰ ਨਿਮਰਤਾ ਦੇ ਭਾਂਡੇ ਵਿੱਚ ਸਾਂਭ ਕੇ ਦ੍ਵੈਤ, ਈਰਖਾ ਤੇ ਹਉਮੇ ਦੀ ਅੱਗ ਤੋਂ ਬਚਾਇਆ ਜਾ ਸਕਦਾ ਹੈ।

## ਸ਼ਬਦ ਸੁਣਨ ਦਾ ਰਹੱਸ

ਡਾਕਟਰ ਹਰਸ਼ਿੰਦਰ ਕੌਰ ਨੇ ਗੁਰੂ ਨਾਨਕ ਦੇਵ ਜੀ ਦੀਆਂ ਮਨੁੱਖਤਾ ਨੂੰ ਦਿੱਤੀਆਂ ਸਿੱਖਿਆਵਾਂ ਸੰਬੰਧੀ ਲਿਖੀ ਨਵੀਂ ਪੁਸਤਕ ਵਿੱਚ ਲਿਖਿਆ ਹੈ ਕਿ ਜਦੋਂ ਮੈਂ ਗੁਰਬਾਣੀ ਦੇ ਇਹ ਸ਼ਬਦ ਪੜ੍ਹਦੀ ਸਾਂ:

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥ (੯੨੨)**
**ਸੁਣਿਐ ਦੂਖ ਪਾਪ ਕਾ ਨਾਸੁ॥ (੩)**
**ਸੁਣਿਐ ਪੋਹਿ ਨ ਸਕੈ ਕਾਲੁ॥(੨)**

ਤਾਂ ਮੇਰੇ ਮਨ ਵਿੱਚ ਸ਼ੰਕਾ ਪੈਦਾ ਹੁੰਦੀ ਸੀ ਕਿ ਇਹ ਕਿਵੇਂ ਸੰਭਵ ਹੈ ਕਿ ਸ਼ਬਦ ਸੁਣਨ ਨਾਲ ਦੁੱਖ, ਰੋਗ, ਸੰਤਾਪ, ਕਾਲ, ਆਦਿ ਖ਼ਤਮ ਹੋ ਜਾਂਦੇ ਹਨ? ਡਾਕਟਰੀ ਪੇਸ਼ਾ ਹੋਣ ਕਰ ਕੇ ਇਸ ਸੱਚ ਦੇ ਬਾਰੇ ਜਾਣਨ ਲਈ ਮੈਂ ਕਈ ਮੈਡੀਕਲ ਅਦਾਰਿਆਂ ਤੋਂ ਕੋਸ਼ਿਸ਼ ਕੀਤੀ। ਆਖੀਰ ਪਤਾ ਲੱਗਿਆ ਕਿ ਅਮਰੀਕਾ ਵਿੱਚ 11 ਥਾਵਾਂ ਤੇ ਪਿਛਲੇ ਸਮੇਂ ਸ਼ਬਦ ਸੁਣਾਉਣ ਦੇ ਪ੍ਰਭਾਵ ਪ੍ਰਤੀ ਕੈਂਸਰ ਦੇ ਮਰੀਜਾਂ 'ਤੇ ਖੋਜ ਹੋ ਚੁੱਕੀ ਹੈ। ਇਹ ਮਰੀਜ਼ ਕੈਂਸਰ ਰੋਗ ਤੋਂ ਕਾਫੀ ਪੀੜਤ ਸਨ। ਉਹ ਦਸਦੇ ਹਨ ਕਿ ਹਸਪਤਾਲਾਂ ਵਿੱਚ ਦੋ ਵਾਰਡ ਬਣਾਏ ਗਏ। ਇੱਕ ਵਾਰਡ ਦੇ ਰੋਗੀਆਂ ਨੂੰ ਡਾਕਟਰ ਤੇ ਨਰਸਾਂ ਦਵਾਈ ਹੀ ਦਿੰਦੇ ਸਨ ਜਦ ਕਿ ਦੂਜੇ ਵਾਰਡ ਵਾਲਿਆਂ ਨੂੰ ਦਵਾਈ ਦੇ ਨਾਲ਼ ਨਾਲ਼ ਉਨ੍ਹਾਂ ਰੋਗੀਆਂ ਨੂੰ ਬਾਰ ਬਾਰ ਹੌਸਲਾ ਦਿੱਤਾ ਜਾਂਦਾ ਕਿ ਆਪਣੀ ਇੱਛਾ ਸ਼ਕਤੀ ਮਜ਼ਬੂਤ ਕਰੋ ਤੁਸੀਂ ਜਲਦੀ ਠੀਕ ਹੋ ਜਾਵੋਂਗੇ। ਇਸ ਚੱਲ ਰਹੇ ਤਜ਼ਰਬੇ ਦਾ ਨਤੀਜਾ ਇਹ ਸੀ ਕਿ ਜਿਨ੍ਹਾਂ ਰੋਗੀਆਂ ਨੂੰ ਦਵਾਈ ਦੇਣ ਸਮੇਂ ਚੜ੍ਹਦੀ ਕਲਾ 'ਚ ਰਹਿਣ ਵਾਲੇ ਸ਼ਬਦ ਆਖੇ ਜਾਂਦੇ ਸਨ। ਕੁਝ ਸਮੇਂ ਪਿੱਛੋਂ ਉਨ੍ਹਾਂ ਦੀ ਦਵਾਈ ਦੀ ਮਾਤ੍ਰਾ ਘਟ ਗਈ ਕਿਉਂਕਿ ਉਨ੍ਹਾਂ ਦੇ ਸਰੀਰ ਘੱਟ ਦਰਦ ਮਹਿਸੂਸ ਕਰਨ ਲੱਗੇ ਪਰ ਦੂਜੇ ਵਾਰਡ ਵਾਲੇ ਰੋਗੀਆਂ ਦੀ ਦਵਾਈ ਵੀ ਵਧਾਉਣੀ ਸ਼ੁਰੂ ਕਰ ਦਿੱਤੀ ਫਿਰ ਵੀ ਉਹ ਭਾਰੀ ਪੀੜਾ ਵਿੱਚ ਸਨ। ਇਕੱਲੀ ਦਵਾਈ ਪ੍ਰਾਪਤ ਕਰਨ ਵਾਲੇ ਰੋਗੀ ਥੋੜ੍ਹਾ ਸਮਾਂ ਬਾਅਦ ਮਰਨੇ ਸ਼ੁਰੂ ਹੋ ਗਏ ਅਤੇ ਦੋ ਸਾਲਾਂ 'ਚ ਸਭ ਮਰ ਗਏ। ਪਰ ਜਿਨ੍ਹਾਂ ਨੂੰ ਹੌਸਲਾ ਦਿੱਤਾ ਜਾਂਦਾ ਸੀ ਉਨ੍ਹਾਂ ਚੋਂ ਆਖਰੀ ਬੰਦਾ 15 ਸਾਲ ਬਾਅਦ ਮਰਿਆ। ਸਾਰੀਆਂ ਥਾਵਾਂ ਦੇ ਨਤੀਜੇ ਤਕਰੀਬਨ ਇੱਕੋ ਜਿਹੇ ਸਨ। ਗੁਰਬਾਣੀ ਦੇ ਮਹਾਂ ਬੋਲ ਤਾਂ ਸੱਚੇ ਹਨ ਸ਼ਰਧਾ ਰੱਖਣ ਦੀ ਲੋੜ ਹੈ। ਇਹ ਬੜੇ ਮਿੱਠੇ, ਸੁਰੀਲੇ, ਰਸ ਭਰਪੂਰ ਅਤੇ ਸ਼ਾਂਤੀ ਦੇਣ ਵਾਲੇ ਹਨ। ਸੁਣਨ ਮਗਰੋਂ ਅਗਲੀ ਅਵਸਥਾ ਗੁਰੂ ਜੀ ਨੇ ਮੰਨਣ ਦੀ ਦਰਸਾਈ ਹੈ।

## ਸੇਵਾ

ਸਿੱਖੀ, ਸੇਵਾ ਅਤੇ ਸਿਮਰਨ ਦੋ ਥੰਮ 'ਤੇ ਅਧਾਰਤ ਹੈ। ਜਿਵੇਂ ਪੰਛੀ ਦੋ ਖੰਭਾਂ ਦੇ ਅਸਾਰੇ ਉੱਡਦਾ ਹੈ ਤਿਵੇਂ ਸੇਵਾ ਅਤੇ ਸਿਮਰਨ ਵਗੈਰ ਸਿੱਖੀ ਜੀਵਨ ਸਫ਼ਲ ਨਹੀਂ ਹੋ ਸਕਦਾ। ਸੇਵਾ ਦੋ ਕਿਸਮ ਦੀ ਮੰਨੀ ਗਈ ਹੈ ਇੱਕ ਸਹਕਾਮੀ, ਦੂਜਾ ਨਿਹਕਾਮੀ। ਸਹਕਾਮੀ ਸੇਵਾ ਅੰਦਰ ਇਨਸਾਨ ਆਪਣੇ ਗੁਰੂ ਪੀਰ ਤੋਂ ਕਿਸੇ ਇੱਛਿਆ ਦੀ ਪ੍ਰਾਪਤੀ ਲਈ ਮੰਗ ਕਰਦਾ ਹੈ ਜਦ ਕਿ ਨਿਹਕਾਮੀ ਸੇਵਾ ਨਿਸ਼ਕਾਮ ਹੁੰਦੀ ਹੈ ਅਰਥਾਤ ਕਿਸੇ ਫ਼ਲ ਦੀ ਇੱਛਾ ਨਹੀਂ ਹੁੰਦੀ ਹੈ। ਉਹ ਕੇਵਲ ਪ੍ਰਭੂ ਦੀ ਖੁਸ਼ੀ ਅਤੇ ਪ੍ਰਾਪਤੀ ਲਈ ਸੇਵਾ ਕਰਦਾ ਹੈ, ਜਿਵੇਂ ਗੁਰਬਾਣੀ ਦੇ ਸ਼ਬਦ ਹਨ:

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥ (੨੮੬)**

ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਗਰੀਬਾਂ, ਮਰੀਜਾਂ, ਰਾਹੀਆਂ, ਦੁਖੀਆਂ, ਭੁੱਖਿਆਂ, ਪਿਆਸਿਆਂ, ਪੂਰੇ ਗੁਰੂਆਂ, ਸੰਤਾਂ, ਭਗਤਾਂ, ਮਾਤਾ, ਪਿਤਾ, ਬਜ਼ੁਰਗਾਂ, ਲੂਲੇ-ਲੰਗੜਿਆਂ, ਸਾਧ ਸੰਗਤ, ਆਦਿ ਦੀ ਸੇਵਾ ਕਰਨ 'ਤੇ ਜ਼ੋਰ ਦਿੱਤਾ। ਗੁਰਦੁਆਰਿਆਂ, ਮੰਦਰਾਂ, ਆਦਿ ਵਿੱਚ ਭਾਂਡੇ ਮਾਂਜਣ, ਲੰਗਰ ਤਿਆਰ ਕਰਨਾ ਅਤੇ ਵਰਤਾਉਣਾ, ਦੇਗ ਤਿਆਰ ਕਰਨੀ ਅਤੇ ਵਰਤਾਉਣਾ, ਫ਼ਰਸ਼ਾਂ ਦੀ ਸਫ਼ਾਈ, ਜੋੜੇ ਸਾਫ਼ ਕਰਨਾ, ਆਦਿ ਮਹਾਨ ਸੇਵਾਵਾਂ ਮੰਨੀਆਂ ਗਈਆਂ ਹਨ। ਇਨ੍ਹਾਂ ਸੇਵਾਵਾਂ ਨਾਲ਼ ਜਿੱਥੇ ਸਰੀਰ ਦੀ ਕਸਰਤ ਹੋਣ ਕਰ ਕੇ ਬੰਦਾ ਆਰੋਗ ਰਹਿੰਦਾ ਹੈ, ਉੱਥੇ ਹੱਥ ਪੈਰ, ਤਨ ਤੇ ਮਨ 'ਚ ਨਿਮਕੀ, ਸ਼ਰਧਾ ਅਤੇ ਪਵਿੱਤਰ ਹੀ ਨਹੀਂ ਹੁੰਦੇ ਸਗੋਂ ਹੱਥੀਂ ਕੰਮ ਕਰਨ ਦੀ ਆਦਤ ਵੀ ਪੈ ਜਾਂਦੀ ਹੈ ਅਤੇ ਸੇਵਾ ਨੂੰ ਮਹਾਨ ਫ਼ਲ ਲਗਦਾ ਹੈ। ਆਮ ਕਹਾਵਤ ਵੀ ਹੈ 'ਕਰ ਸੇਵਾ ਖਾਹ ਮੇਵਾ'। ਬੜੀ ਵੱਡੀ ਮਿਸਾਲ ਹੈ ਕਿ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਨੇ ਗੁਰੂ ਨਾਨਕ ਸਾਹਿਬ ਦੀ ਤਕਰੀਬਨ 7 ਸਾਲ ਮਨ ਤਨ ਲਾ ਕੇ ਅਤੇ ਹੁਕਮ ਪਰਵਾਨ ਕਰ ਕੇ ਇਤਨੀ ਸੇਵਾ ਕੀਤੀ ਕਿ ਗੁਰਗੱਦੀ ਹਾਸਲ ਕਰ ਲਈ। ਨਿਹਕਾਮੀ ਸੇਵਾ ਸੇਵਕ ਨੂੰ ਵੱਡੀਆਂ ਬਖਸ਼ਿਸ਼ਾਂ ਅਤੇ ਅਤੇ ਬਰਕਤਾਂ ਪ੍ਰਦਾਨ ਕਰਦੀ ਹੈ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਨੇ ਵੱਡੀ ਉਮਰ 'ਚ ਗੁਰੂ ਅੰਗਦ ਦੇਵ ਜੀ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਇਸਨਾਨ ਕਰਾਉਣ ਦੀ ਸੇਵਾ ਨਿਭਾਈ ਤਾਂ ਗੁਰਗੱਦੀ ਪ੍ਰਾਪਤ ਹੋ ਗਈ। ਗੁਰਬਾਣੀ ਦੇ ਮਹਾਂ ਬੋਲ ਹਨ:

**ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥ (੩੧੪)**
**ਸੇਵ ਕੀਤੀ ਸੰਤੋਖੀਂਈ ਜਿਨ੍ਹੀ ਸਚੋ ਸਚੁ ਧਿਆਇਆ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥ (੪੬੬-੪੬੭)**

ਸੇਵਾ ਜਿਤਨੀ ਮਹਾਨ ਤੇ ਫ਼ਲਦਾਇਕ ਹੈ ਉਤਨੀ ਹੀ ਇਹ ਨਿਭਾਉਣੀ ਵੀ ਮੁਸ਼ਕਿਲ ਹੈ। ਸਿੱਖੀ ਵਿੱਚ ਤਾਂ ਜਿਉ ਜਿਉਂ ਸੁਰਤ ਹੋਸ਼ ਵਿੱਚ ਆਉਂਦੀ ਹੈ ਤਿਉਂ ਤਿਉਂ ਸੇਵਾ, ਟਹਿਲ ਤੇ ਉਪਕਾਰ ਲਈ ਉਤੇਜਨਾ ਵਧਦੀ ਹੈ। ਸੱਚੇ ਸਿੱਖ ਸੇਵਕ ਨੂੰ ਤਾਂ ਕੁਰਬਾਨੀ ਤੱਕ ਦੀ ਮੰਜ਼ਲ ਤੈਅ ਕਰਨੀ ਪੈਂਦੀ ਹੈ। ਸੇਵਾ ਪ੍ਰੇਮ ਦਾ ਨਾਂ ਹੈ, ਲੋਭੀ ਤੇ ਸੁਆਰਥੀ ਹੋਣ ਦਾ ਨਹੀਂ। ਇਸ ਵਿੱਚ ਦਿਲਾਂ ਦੇ ਸੌਦੇ ਹੁੰਦੇ ਹਨ, ਦਿਲਾਂ ਨਾਲ। ਇਸ ਪ੍ਰੇਮ ਦੀ ਖੇਡ੍ਹ ਵਿੱਚ ਸਿਰ ਧੜ ਦੀ ਬਾਜ਼ੀ ਲਾਉਣੀ ਪੈਂਦੀ ਹੈ। ਪ੍ਰੇਮ ਇੱਕ ਐਸਾ ਜਜ਼ਬਾ ਹੈ ਜਿਸ ਨਾਲ ਈਮਾਨ ਤੇ ਸਨਮਾਨ ਦੀ ਨੀਂਹ ਮਨ ਅੰਦਰ ਖੜ੍ਹੀ ਹੁੰਦੀ ਹੈ। ਇਹ ਪ੍ਰਭੂ ਪ੍ਰਾਪਤੀ ਦਾ ਇੱਕੋ ਇੱਕ ਵਸੀਲਾ ਹੈ, ਜੈਸੇ :

**ਸਾਚ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥**

ਸੇਵਾ ਸੰਬੰਧੀ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਸ਼ਬਦ ਹਨ ਜੋ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਆਖੇ, "ਹਰ ਇੱਕ ਧਰਮਸ਼ਾਲਾ ਮੇ ਜੇ ਕੋਈ ਸੇਵਾ

ਕਰੇਗਾ, ਜਲ ਭਰੇਗਾ, ਦੀਪਕ ਜਗਾਵੇਗਾ, ਝਾੜੂ ਸੂਹਨੀ ਕਰੇਗਾ ਉਸ ਦਾ ਮਨ ਨਿਰਮਲ ਹੋਵੇਗਾ, ਪਾਪ ਦੂਰ ਹੋਣਗੇ, ਅੰਤ ਸਮੇਂ ਸਦਿਕਤੀ ਕਾ ਅਧਿਕਾਰੀ ਹੋਵੇਗਾ। ਜੋ ਸਤਿਨਾਮ ਸਿਮਰੇਗਾ ਸੋ ਸਰਬ ਸੁੱਖਾਂ ਦਾ ਅਧਿਕਾਰੀ ਹੋਵੇਗਾ।"

**ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ।**
**ਕਹੁ ਨਾਨਕ ਬਾਹ ਲੁਡਾਈਐ॥ (੨੬)**

ਭਾਈ ਗੁਰਦਾਸ ਜੀ ਦੀ ਸੇਵਾ ਸੰਬੰਧੀ ਸ਼ਬਦਾਵਲੀ:

**ਗੁਰ ਸਿਖੀ ਦਾ ਸਿਖਣਾ ਗੁਰਮੁਖਿ ਸਾਧ ਸੰਗਤਿ ਦੀ ਸੇਵਾ॥ (ਵਾਰ ੨੮, ਪਉੜੀ ੪)**

ਡਰ ਜਾਂ ਲਾਲਚ ਵਿੱਚ ਕੀਤੀ ਸੇਵਾ ਬਾਰੇ ਵੀ ਗੁਰਬਾਣੀ ਦੇ ਬੋਲ ਹਨ:

**ਬਧਾ ਚਟੀ ਜੋ ਭਰੇ ਨਾ ਗੁਣੁ ਨ ਉਪਕਾਰੁ॥(੭੮੭)**

ਅੱਜ ਕਲ੍ਹ ਦੇ ਪਦਾਰਥ ਯੁੱਗ 'ਚ ਤਾਂ ਜ਼ਿਆਦਾਤਰ ਹਾਲਾਤ ਸੇਵਾ ਪ੍ਰਤੀ ਇਹ ਹਨ:

**ਸੇਵਾ ਥੋਰੀ ਮਾਗਨੁ ਬਹੁਤਾ॥ ਮਹਲੁ ਨ ਪਾਵੈ ਕਹਤੋ ਪਹੁਤਾ॥ (੭੩੮)**

## ਹੁਕਮ ਅਤੇ ਰਜ਼ਾ

ਹੁਕਮ (Order) ਦਾ ਭਾਵ ਹੈ ਆਦੇਸ਼, ਆਗਿਆ, ਤਜਵੀਜ਼ ਜਾਂ ਅਧਿਕਾਰ ਦਾ ਪਾਲਨ ਕਰਨਾ ਅਤੇ ਰਜ਼ਾ (God 's will or pleasure) ਦਾ ਅਰਥ ਹੈ ਜਿਵੇਂ ਮਾਲਕ ਨੂੰ ਭਾਉਂਦਾ, ਚੰਗਾ ਲਗਦਾ, ਉਸ ਦੀ ਖੁਸ਼ੀ ਅਨੁਸਾਰ ਜਾਂ ਜਿਵੇਂ ਉਹ ਰਾਜ਼ੀ ਹੋਵੇ। ਗੁਰਬਾਣੀ ਅੰਦਰ ਹੁਕਮ ਅਤੇ ਰਜ਼ਾ ਬਹੁਤੀਆਂ ਪੰਗਤੀਆਂ ਵਿੱਚ ਇਕੱਠਾ ਹੀ ਆਉਂਦਾ ਹੈ ਜਿਵੇਂ 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ'॥ ਗੁਰੂ ਨਾਨਕ ਸਾਹਿਬ ਜੀ ਫਰਮਾਉਂਦੇ ਹਨ ਕਿ ਉਸ ਰੋਜ਼ੀ ਦਾਤੇ ਨੇ ਆਪਣੀ ਜੋਤ ਅਤੇ ਜੁਗਤ ਨਾਲ਼ ਸਾਰੇ ਬ੍ਰਹਮੰਡ ਦੀ ਰਚਨਾ ਬੜੀ ਹੀ ਅਲੌਕਿਕ, ਅਜਬ ਅਤੇ ਗਜ਼ਬ ਦੀ ਕੀਤੀ ਹੋਈ ਹੈ। ਜਿਤਨਾ ਵੱਡਾ ਉਹ ਖੁਦਾ ਮਹਾਨ ਹੈ ਉਤਨਾ ਵੱਡਾ ਉਸ ਦਾ ਹੁਕਮ ਹੈ। ਜੋ ਕੁਝ ਸੰਸਾਰ 'ਤੇ ਵਾਪਰ ਰਿਹਾ ਹੈ ਸਭ ਉਸ ਦੇ ਹੁਕਮ ਅਨੁਸਾਰ ਹੋ ਰਿਹਾ ਹੈ। ਇਸ ਲਈ ਸਾਨੂੰ ਉਸ ਦੀ ਰਜ਼ਾ 'ਚ ਰਹਿ ਕੇ ਖਿੜੇ ਮੱਥੇ ਹੁਕਮ ਪ੍ਰਵਾਨ ਕਰ ਲੈਣਾ ਚਾਹੀਦਾ ਹੈ। ਗੁਰੂ ਜੀ ਨੇ ਇਹ ਗੱਲ ਕਹਿਣ ਤੱਕ ਹੀ ਸੀਮਤ ਨਹੀਂ ਰੱਖੀ ਸਗੋਂ ਆਪਣੀ ਪੰਜਵੀਂ ਜੋਤ ਵਿੱਚ ਤੱਤੀ ਤਵੀ 'ਤੇ ਬੈਠ ਕੇ ਮਾਲਕ ਦਾ ਭਾਣਾ ਮੰਨਿਆਂ ਅਤੇ ਸ਼ਹਾਦਤ ਦੇ ਦਿੱਤੀ। ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਨੇ ਹਿੰਦੂ ਧਰਮ ਬਚਾਉਣ ਲਈ ਰਜ਼ਾ ਵਿੱਚ ਰਹਿ ਕੇ ਸ਼ਹੀਦੀ ਪ੍ਰਾਪਤ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਸਰਬੰਸ ਵਾਰ ਦਿੱਤਾ। ਉਸ ਸਮੇਂ ਤੋਂ ਹੀ ਗੁਰੂ ਦੇ ਸਿੰਘ ਉਨ੍ਹਾਂ ਦੇ ਆਦੇਸ਼ ਅਨੁਸਾਰ ਧਰਮ, ਕਰਮ ਅਤੇ ਮਨੁੱਖਤਾ 'ਤੇ ਹੋ ਰਹੇ ਜ਼ੁਲਮ ਵਿਰੁੱਧ ਕੁਰਬਾਨੀਆਂ ਦੇ ਰਹੇ ਹਨ।

ਜਪੁ ਬਾਣੀ ਅੰਦਰ ਅਕਾਲ ਪੁਰਖ ਦੇ ਹੁਕਮ ਸੰਬੰਧੀ ਅੰਕਿਤ ਕੀਤਾ ਹੈ:

**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥(੧)**

ਦੁਨੀਆਂ ਅੰਦਰ ਜੋ ਕੁਝ ਦਿਖਾਈ ਦੇ ਰਿਹਾ ਹੈ ਉਹ ਸਿਰਜਨਹਾਰ ਨੇ ਹੀ ਪੈਦਾ ਕੀਤਾ ਹੈ। ਗੁਰੂ ਸਾਹਿਬ ਕਹਿੰਦੇ, "ਉਸ ਦੇ ਹੁਕਮ ਮੁਤਾਬਕ ਹੀ ਦੁੱਖ-ਸੁੱਖ, ਉੱਤਮ-ਨੀਚ, ਬਖਸ਼ਿਸ਼ਾਂ, ਛੋਟੇ-ਵੱਡੇ ਅਹੁਦੇ ਅਤੇ ਸੋਭਾ ਇਨਸਾਨ ਪ੍ਰਾਪਤ ਕਰਦੇ ਹਨ। ਪਰ ਹੈਰਾਨੀਜਨਕ ਗੱਲ ਇਹ ਹੈ ਕਿ ਉਸ ਮਾਲਕ ਦੇ ਹੁਕਮ ਬਾਰੇ ਜੋ ਧੁਰ ਦਰਗਾਹੋਂ ਆਉਂਦਾ ਹੈ ਪ੍ਰਤੀ ਕੁਝ ਨਹੀਂ ਆਖਿਆ ਜਾ ਸਕਦਾ। ਮੁੱਢ ਕਦੀਮਾਂ ਤੋਂ ਬੰਦਾ ਜੰਤ੍ਰਾਂ, ਮੰਤ੍ਰਾਂ, ਤੰਤ੍ਰਾਂ ਅਤੇ ਕਈ ਕਿਸਮ ਦੀ ਜੋਤਿਸ਼ ਵਿੱਦਿਆ ਦਾ ਸਹਾਰਾ ਲੈ ਕੇ ਆਉਣ ਵਾਲ਼ੇ ਹੁਕਮ ਦੇ ਜਾਣਨ ਬਾਰੇ ਸਿਰ ਤੋੜ ਯਤਨ ਕਰ ਰਿਹਾ ਹੈ, ਪਰ ਅਸਮਰਥ ਹੈ।ਇਹ ਜ਼ਰੂਰ ਹੈ ਕਿ ਉਹ ਆਪਣੇ ਆਪ ਨੂੰ ਰਿੱਧੀਆਂ, ਸਿੱਧੀਆਂ ਦਾ ਮਾਲਕ ਜਣਾ ਕੇ ਜਾਂ ਜ਼ੋਤਸ਼ੀ ਅਖਵਾ ਕੇ ਭੋਲ਼ੇ-ਭਾਲ਼ੇ ਲੋਕਾਂ ਨੂੰ ਇਹ ਦੱਸ ਕੇ ਕਿ ਤੁਹਾਡਾ ਜੀਵਨ (ਭਵਿੱਖ) ਕੈਸਾ ਹੋਵੇਗਾ ਭਰਮਾ ਕੇ ਪੈਸੇ ਬਟੋਰ ਰਿਹਾ ਹੈ। ਮਨੁੱਖ ਭਾਵੇਂ ਕਿਤਨਾਂ ਵੀ ਬਲ ਵਾਲ਼ਾ, ਬੁੱਧੀ ਵਾਲ਼ਾ, ਕਲਾਵਾਨ, ਵਿਦਵਾਨ ਅਤੇ ਮਹਾਨ ਹੋਵੇ ਰੱਬ ਅੱਗੇ ਇੱਕ ਕੀੜੇ ਦੀ ਨਿਆਈਂ ਹੈ। ਜਿਵੇਂ ਪਿਤਾ ਦੇ ਜਨਮ ਬਾਰੇ ਉਸ ਦਾ ਪੁੱਤਰ ਨਹੀਂ ਜਾਣ ਸਕਦਾ ਤਿਵੇਂ ਰੱਬੀ ਹੁਕਮ ਬਾਰੇ ਜਾਣਨਾ ਮੁਸ਼ਕਲ ਹੈ।

ਹੁਕਮ ਵੀ ਦੋ ਕਿਸਮ ਦਾ ਹੈ। ਇੱਕ ਦੁਨਿਆਵੀ (ਦ੍ਰਿਸ਼ਟਮਾਨ) ਅਤੇ ਦੂਜਾ ਇਲਾਹੀ (ਅਦ੍ਰਿਸ਼ਟਮਾਨ)। ਹੁਕਮ ਦਾ ਸੰਬੰਧ ਕਾਨੂੰਨ ਜਾਂ ਉਸ ਦੀਆਂ ਧਾਰਾਵਾਂ ਨਾਲ਼ ਹੁੰਦਾ ਹੈ। ਦੁਨੀਆਂ ਅੰਦਰ ਹਰ ਦੇਸ਼, ਹਰ ਪ੍ਰਾਂਤ, ਹਰ ਸੰਸਥਾ, ਆਦਿ ਦੇ ਸੰਵਿਧਾਨ ਅਨੁਸਾਰ ਵੱਖ-ਵੱਖ ਕਾਨੂੰਨ ਹਨ ਜਿਨ੍ਹਾਂ ਦੀ ਪਾਲਣਾ ਹਰ ਨਾਗਰਿਕ ਨੂੰ ਕਰਨੀ ਪੈਂਦੀ ਹੈ। ਜਿਹੜਾ ਵਿਅਕਤੀ ਐਸੇ ਕਾਨੂੰਨ ਦੀ ਉਲੰਘਣਾ ਕਰਦਾ ਹੈ, ਕਾਨੂੰਨ ਅਨੁਸਾਰ ਉਸ ਨੂੰ ਸਜ਼ਾ ਦਿੱਤੀ ਜਾਂਦੀ ਹੈ। ਦੁਨਿਆਵੀ ਕਾਨੂੰਨ ਜਾਂ ਹੁਕਮ ਬਦਲਦੇ ਰਹਿੰਦੇ ਹਨ ਅਤੇ ਇਨ੍ਹਾਂ ਅੰਦਰ ਸਿਫ਼ਾਰਸ਼ੀ ਪੈਸਾ ਅਤੇ ਝੂਠ ਵੀ ਚਲਦਾ ਹੈ ਜਿਸ ਨਾਲ਼ ਦੋਸ਼ੀ ਬਚ ਨਿਕਲਦਾ ਹੈ ਪਰ ਇਲਾਹੀ ਹੁਕਮ ਕਦੇ ਨਹੀਂ ਬਦਲਦਾ, ਉੱਥੇ ਸੱਚ ਦੇ ਆਧਾਰ 'ਤੇ ਹੀ ਨਿਪਟਾਰਾ ਹੁੰਦਾ ਹੈ। ਇਨ੍ਹਾਂ ਇਲਾਹੀ ਹੁਕਮਾਂ ਦੀ ਪੈਰਵਾਈ ਗੁਪਤ ਸ਼ਕਤੀ (ਦੈਵੀ ਸ਼ਕਤੀ) ਕਰਦੀ ਹੈ।ਉੱਥੇ ਕਿਸੇ ਬੇਇਨਸਾਫ਼ੀ, ਉਕਾਈ ਜਾਂ ਗਲਤੀ ਦੀ ਗੁੰਜਾਇਸ਼ ਨਹੀਂ ਹੈ।ਗੁਰਬਾਣੀ ਦੇ ਸ਼ਬਦ ਹਨ:

**ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ॥(੫੯੧)**

**ਓਥੈ ਸਚੋ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥(੪੬੩)**

ਦੁਨਿਆਵੀ ਹੁਕਮ ਤਾਂ ਬੰਦੇ ਉੱਤੇ ਓਤਨਾ ਚਿਰ ਹੀ ਲਾਗੂ ਹੁੰਦੇ ਹਨ ਜਿਤਨਾ ਚਿਰ ਉਹ ਜਿਉਂਦਾ ਹੈ ਪਰ ਇਲਾਹੀ ਹੁਕਮ ਤਾਂ ਮੌਤ ਉਪਰੰਤ ਵੀ ਨਾਲ਼ ਜਾਂਦੇ ਹਨ ਅਤੇ ਪਰਲੋਕ ਅੰਦਰ ਕੀਤੇ ਕੁਕਰਮਾਂ ਦੀ ਮਜ਼ਾ ਮਨ (ਰੂਹ) ਭੁਗਤਦਾ ਹੈ। ਮਨੁੱਖ ਦਾ ਜੰਮਣ ਮਰਨ ਵੀ ਜੀਵਨ ਦਾਤੇ ਦੇ ਹੁਕਮ ਅਨੁਸਾਰ ਹੀ ਹੁੰਦਾ ਹੈ, ਜੈਸੇ ਗੁਰਬਾਣੀ ਦਾ ਉਪਦੇਸ਼ ਹੈ:

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥(੪੭੨)**

ਪਰਮਾਤਮਾ ਦਾ ਹੁਕਮ ਇਤਨਾ ਜ਼ੋਰਾਵਰ ਹੈ ਕਿ ਉਹ ਤਾਂ ਅੰਨ੍ਹੇ ਨੂੰ ਵੀ ਰਾਜ ਦਿਵਾ ਦਿੰਦਾ ਹੈ। ਇਤਿਹਾਸਿਕ ਗਾਥਾ ਹੈ ਕਿ ਅੰਬਕਾ ਦਾ ਪੁੱਤਰ ਧ੍ਰਿਤਰਾਸ਼ਟਰ ਜਨਮ ਤੋਂ ਹੀ ਅੰਨ੍ਹਾ (ਨਿਗਾਹ ਹੀਣ) ਸੀ। ਉਸ ਨੇ ਲੰਬਾ ਸਮਾਂ ਰਾਜ ਕੀਤਾ।

ਭਾਈ ਲਹਿਣਾ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਹਰ ਹੁਕਮ ਦੀ ਪਾਲਣਾ ਕੀਤੀ ਜਿਸ ਕਾਰਨ ਉਨ੍ਹਾਂ ਨੂੰ ਦੂਜੇ ਗੁਰੂ ਅੰਗਦ ਦੇਵ ਜੀ ਦਾ ਨਾਂ ਦੇ ਕੇ ਗੁਰ ਗੱਦੀ ਬਖਸ਼ੀ ਤੇ ਆਪ ਗੁਰ ਚੇਲਾ ਦੀ ਰੀਤ ਤੋਰੀ ਜਿਸ ਦਾ ਵਰਤਾਰਾ ਸੰਸਾਰ ਅੰਦਰ ਘੱਟ ਹੀ ਸੀ। ਉਨ੍ਹਾਂ ਉਲਟੀ ਗੰਗਾ ਚਲਾਈ ਅਤੇ ਆਪਣੇ ਪੁੱਤਰਾਂ ਨੂੰ ਗੁਰ ਗੱਦੀ ਨਹੀਂ ਦਿੱਤੀ ਕਿਉਂਕਿ ਪੁੱਤਰਾਂ ਨੇ ਉਹਨਾਂ ਦਾ ਹੁਕਮ ਹਰ ਪਰਖ ਸਮੇਂ ਸਿਰ ਮੱਥੇ 'ਤੇ ਪ੍ਰਵਾਨ ਨਹੀਂ ਸੀ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ਼ ਹੈ:

**ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ॥**
**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥(੯੬੭)**

ਰੱਬੀ ਰਜ਼ਾ ਦੇ ਅਨੁਸਾਰ ਹੀ ਗੁਰੂ ਨਾਨਕ ਦੀ ਜੋਤ ਦਸਮੇ ਜਾਮੇ ਤੱਕ ਪਹੁੰਚ ਆਖੀਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਮਾ ਗਈ। ਗੁਰਬਾਣੀ ਦੇ ਬੜੇ ਪਵਿੱਤਰ ਅਤੇ ਗਹਿਰੇ ਸ਼ਬਦ ਹਨ:

**ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥(੪੯੦)**

ਕਹਿੰਦੇ ਹਨ ਕਿ ਖਵਾਜ਼ਾ ਕੁਤਬਦੀਨ ਬਖਤਿਆਰ ਕਾਕੀ ਇੱਕ ਦਿਨ ਦਿੱਲੀ ਵਿਖੇ ਆਪਣੇ ਕਵਾਲਾਂ ਤੋਂ ਗਜ਼ਲ ਸੁਣ ਰਿਹਾ ਸੀ:

**ਕੁਸ਼ਤਰਾਨਿ ਖੰਜਰਿ ਤਸਲੀਮ ਰਾ। ਹਰ ਜਮਾਂ ਅਜ ਗੈਬ ਜਾਨੇ ਦੀਗਰ ਅਸਤ।**

ਭਾਵ ਰੱਬ ਦੇ ਭਾਣੇ ਅਨੁਸਾਰ ਖੰਜ਼ਰ ਨਾਲ਼ ਕੁੱਠੇ ਹੋਏ ਆਸ਼ਕਾਂਨੂੰ ਗੈਬੀ ਖ਼ੇਤਰ ਵਿੱਚੋਂ ਨਵੀਂ ਜ਼ਿੰਦਗੀ ਮਿਲਦੀ ਹੈ। ਉਹ ਇਹ ਸੁਣ ਇਤਨਾ ਪ੍ਰਭਾਵਿਤ ਹੋਇਆ ਕਿ ਅੱਲਾਹ ਦਾ ਨਾਮ ਜਪਦਾ ਜਪਦਾ ਸਰੀਰ ਤਿਆਗ ਕੇ ਅਰਸ਼ੀ ਪ੍ਰੀਤਮ ਨਾਲ਼ ਮਿਲ਼ ਗਿਆ।

## ਅੰਮ੍ਰਿਤ ਵੇਲਾ

ਗੁਰਸਿੱਖੀ ਉੱਦਮੀਆਂ,ਉਪਕਾਰੀਆਂ, ਘਾਲ਼-ਘਾਲੀਆਂ, ਨਾਮੀਆਂ, ਨੇਮੀਆਂ, ਪ੍ਰੇਮੀਆਂ ਕਰਨੀ ਤੇ ਕਥਨੀ ਦੇ ਸੂਰਿਆਂ ਦਾ ਮੱਤ ਹੈ।ਅੰਮ੍ਰਿਤ ਵੇਲੇ ਦਾ ਭਾਵ ਹੈ ਪਹੁਫੁਟਾਲਾ, ਪ੍ਰਭਾਤ, ਤੜਕਾ, ਫਜ਼ਰ, ਸਵੇਰਾ, ਸਰਘੀ ਵੇਲਾ (Morning) ਜਾਂ ਸੂਰਜ ਚੜ੍ਹਨ ਤੋਂ ਪਹਿਲਾਂ ਦਾ ਸਮਾਂ।ਅੰਮ੍ਰਿਤ ਵੇਲੇ ਦੀ ਨੀਂਦ ਬੜੀ ਹੀ ਮਿੱਠੀ ਅਤੇ ਪਿਆਰੀ ਲਗਦੀ ਹੈ ਪਰ ਕੋਈ ਕੋਈ ਗੁਰੂ ਦਾ ਪਿਆਰਾ ਸਾਵਧਾਨ ਹੋ ਕੇ ਅੰਮ੍ਰਿਤ ਵੇਲੇ ਇਸ਼ਨਾਨ ਕਰ ਪ੍ਰਭੂ ਦਾ ਸਿਮਰਨ ਕਰਦਾ ਹੈ ਜਾਂ ਗੁਰਬਾਣੀ ਪੜ੍ਹਦਾ ਹੈ।ਅਸਲ ਵਿੱਚ ਇਹ ਵੇਲਾ ਹਰਿ-ਧਨ ਖੱਟਣ ਲਈ ਸਭ ਤੋਂ ਸਰਬੋਤਮ ਹੈ। ਇਹ ਵਕ਼ਤ ਬੜਾ ਹੀ ਟਿਕਾਉ ਵਾਲ਼ਾ, ਸ਼ਾਂਤੀ ਪੂਰਬਕ ਅਤੇ ਰਸ ਭਿੰਨਾ ਹੋਣ ਕਰ ਕੇ ਪ੍ਰਭੂ ਨਾਮ ਦੇ ਜਾਪ ਵਿੱਚ ਕਿਸੇ ਕਿਸਮ ਦਾ ਵਿਘਨ ਨਹੀਂ ਪਾਉਂਦਾ। ਇਸ਼ਨਾਨ ਕਰ ਕੇ ਸਰੀਰ ਫੁਰਤੀ ਵਿੱਚ ਹੁੰਦਾ ਹੈ। ਸੱਚੇ ਨਾਮ ਦੀ ਵਡਿਆਈ ਅਤੇ ਵੀਚਾਰ ਲਈ ਇਹ ਸਭ ਤੋਂ ਉੱਤਮ ਸਮਾਂ ਮੰਨਿਆ ਗਿਆ ਹੈ। ਇਸੇ ਲਈ 'ਜਪੁ ਬਾਣੀ' ਦੇ ਸ਼ਬਦ ਹਨ:

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥(੨)**

ਅੰਮ੍ਰਿਤ ਵੇਲਾ ਗੁਰੂ ਨਾਨਕ ਦੇਵ ਜੀ ਅਨੁਸਾਰ ਰਾਤ ਦਾ ਚੌਥਾ ਪਹਿਰ ਹੈ। ਜਿਹੜਾ ਜਗਿਆਸੂ ਇਸ ਸਮੇਂ ਉੱਠ ਕੇ ਆਪ ਨਾਮ ਜਪਦਾ ਹੈ, ਉਹ ਦੂਜਿਆਂ ਨੂੰ ਸਾਧ ਸੰਗਤਿ ਵਿੱਚ ਜਪਾਉਂਦਾ ਹੈ ਉਹ ਬਹੁਤ ਹੀ ਵੱਡਭਾਗਾ ਹੁੰਦਾ ਹੈ। ਉਸ ਦੇ ਮਨ ਅੰਦਰ ਸਦਾ ਲਈ ਸੱਚੇ ਪ੍ਰਭੂ ਦਾ ਨਾਮ ਟਿਕਿਆ ਹੁੰਦਾ ਹੈ, ਜੈਸੇ:

**ਚਉਥੇ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥(੧੪੬)**

ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੇ ਮੁਖਾਰਬਿੰਦ ਤੋਂ ਸੁਣੋ:

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤ ਸਰਿ ਨਾਵੈ॥(੩੦੫)**

ਸ਼ੇਖ ਫਰੀਦ ਜੀ ਦੇ ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ਼ ਹਨ ਮਨੁੱਖ ਨੂੰ ਸੰਦੇਸ਼ ਦਿੰਦੇ ਹਨ:

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥(੧੩੮੩)**
**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥**
**ਜੋ ਸਿਰੁ ਸਾਂਈ ਨ ਨਿਵੈ ਸੋ ਸਿਰੁ ਕਪਿ ਉਤਾਰਿ॥(੧੩੮੧)**

ਸੋ ਅੰਮ੍ਰਿਤ ਵੇਲੇ ਦਾ ਜਾਗਣਾ ਬਹੁਤ ਹੀ ਮਹੱਤਵ ਪੂਰਨ ਹੈ। ਅਸਲ ਵਿੱਚ ਇਹ

ਸਮਾਂ ਪ੍ਰਭੂ-ਪਿਆਰਿਆਂ ਦਾ ਜਿੱਥੇ ਜੀਵਨ ਮਾਰਗ ਹੈ ਉੱਥੇ ਦੂਜਿਆਂ ਲਈ ਵੀ ਚੰਗੀ ਸਿਹਤ, ਚੰਗੀ ਕਮਾਈ ਅਤੇ ਚੰਗੀ ਸੋਚ ਦਾ ਪ੍ਰਤੀਕ ਅਤੇ ਨਿਸ਼ਾਨੀ ਹੈ।

ਅੰਗਰੇਜ਼ੀ ਦਾ ਵੀ ਅਖਾਣ ਹੈ:

Early to bed and early to rise, makes a man healthy, wealthy and wise.

ਭਾਵ ਸਵੱਖਤੇ ਸੌਣ ਅਤੇ ਸਵੱਖਤੇ ਜਾਗਣ ਨਾਲ ਬੰਦਾ ਸਿਹਤਮੰਦ, ਧਨੀ ਅਤੇ ਸਿਆਣਾ ਬਣਦਾ ਹੈ।

ਪੰਜਾਬੀ ਦਾ ਵੀ ਅਖਾਣ ਹੈ:

**ਸਵੱਖਤੇ ਸੌਂ ਤੇ ਸਵੱਖਤੇ ਜਾਗ, ਉਮਰ ਤੇ ਧਨ ਦਾ ਲੁਗੇ ਭਾਗ।**

ਵਿਦਵਾਨਾਂ ਦਾ ਵੀ ਕਥਨ ਹੈ:

**ਉੱਦਮ ਅੱਗੇ ਲੱਛਮੀ, ਪੱਖੇ ਅੱਗੇ ਪੌਣ।**

ਭਾਈ ਨੰਦ ਲਾਲ ਜੀ ਦੀ ਗੋਇਆ ਦੀ ਸਤਾਰ੍ਹਵੀਂ ਗ਼ਜ਼ਲ ਦੇ ਅਖੀਰਲੇ ਸ਼ਬਦ ਹਨ:

**ਬੇਦਾਰੀ ਅਸਤ ਜਿੰਦਗੀ-ਏ ਆਰਫਾਨਿ ਸ਼ੌਕ।**
**ਗੋਇਆ ਹਰਾਮ ਕਰਦਮ, ਅਜ਼ ਆਇੰਦਾ ਖ਼ਬਿ ਸੁਬਹ।**

ਭਾਵ ਗੋਇਆ ਅੰਮ੍ਰਿਤ ਵੇਲੇ ਦਾ ਜਾਗਣਾ ਪ੍ਰਭੂ-ਲੋਕਾਂ (ਗੁਰਮੁਖਾਂ) ਦੀ ਜ਼ਿੰਦਗੀ ਹੈ ਅਤੇ ਇਸ ਸਮੇਂ ਦੀ ਨੀਂਦ ਹਰਾਮ ਹੈ। ਇਸ ਲਈ ਮੈਂ ਐਸੀ ਨੀਂਦ ਛੱਡ ਦਿੱਤੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਗੁਰ ਸਿੱਖਾਂ ਨੂੰ ਅੰਮ੍ਰਿਤ ਵੇਲੇ ਹਰ ਰੋਜ਼ 'ਆਸਾ ਜੀ ਦੀ ਵਾਰ' ਦਾ ਕੀਰਤਨ ਕਰਨ ਲਈ ਉਪਦੇਸ਼ ਦਿੱਤਾ ਹੈ, ਜਿਸ ਵਿੱਚ ਦੰਭੀਆਂ, ਪਾਖੰਡੀਆਂ, ਠੱਗਾਂ, ਚੋਰਾਂ, ਤਸਕਰਾਂ, ਕਾਜ਼ੀਆਂ, ਮੌਲਾਣਿਆਂ, ਬ੍ਰਹਮਣਾਂ, ਆਦਿ ਵੱਲੋਂ ਕੀਤੀਆਂ ਜਾ ਰਹੀਆਂ ਕੂੜ-ਕ੍ਰਿਆਵਾਂ ਨੂੰ ਚੰਗੀ ਤਰ੍ਹਾਂ ਉਘਾੜਿਆ ਗਿਆ ਹੈ ਅਤੇ ਸੱਚ ਨੂੰ ਉਭਾਰਿਆ ਗਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਰਸਾ ਨਦੀ ਦੇ ਕਿਨਾਰੇ ਹੋ ਰਹੀ ਭਿਆਨਕ ਜੰਗ ਦੌਰਾਨ ਵੀ ਅੰਮ੍ਰਿਤ ਵੇਲਾ ਨਹੀਂ ਸੀ ਖੁੰਝਾਇਆ ਅਤੇ ਸਿੰਘਾਂ ਨਾਲ਼ ਰਲ਼ ਕੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਸੀ। ਭਾਵ ਅੱਜ ਵੀ ਪੰਥ ਦੇ ਮਹਾਨ ਤਖਤਾਂ ਅਤੇ ਇਤਿਹਾਸਕ ਗੁਰਦਆਰਿਆਂ ਅੰਦਰ ਆਸਾ ਜੀ ਦੀ ਵਾਰ ਦਾ ਕੀਰਤਨ ਨਿਤਾਪ੍ਰਤਿ ਹੁੰਦਾ ਹੈ ਪਰ ਬਹੁਤਾਤ ਵਿੱਚ ਇਸ ਮਰਿਯਾਦਾ ਤੋਂ ਗੁਰੂ ਘਰ ਅਵੇਸਲੇ ਹੋ ਰਹੇ ਹਨ। ਇਸ ਦਾ ਮੁੱਖ ਕਾਰਨ ਅੱਜ ਦਾ ਪਦਾਰਥਵਾਦੀ ਯੁੱਗ ਅਤੇ ਮਹਿੰਗਾਈ ਹੈ। ਵੱਡੀ ਗਿਣਤੀ ਵਿੱਚ ਕੀਰਤਨੀਏ ਸਿੰਘ ਧਨ ਦੀ ਕਮਾਈ ਲਈ ਤਰੱਕੀ

ਵਾਲ਼ੇ ਦੇਸ਼ਾਂ ਵਲ ਭੱਜ-ਦੌੜ ਕਰ ਰਹੇ ਹਨ। ਅਜਿਹਾ ਉਹ ਆਪਣਾ ਪਰਿਵਾਰ ਪਾਲਣ ਕਾਰਨ ਕਰਦੇ ਹਨ।

## ਕਿਰਤ ਕਰਨੀ ਤੇ ਵੰਡ ਛਕਣਾ

ਕਿਰਤ ਉਪਜੀਵਕਾ ਦਾ ਵਿਸ਼ੇਸ਼ ਅੰਗ ਹੈ। ਰੋਜ਼ੀ (ਕਿਰਤ) ਰਿਜ਼ਕ (ਉਪਜੀਵਕਾ) ਅਤੇ ਸਰੀਰ ਦਾ ਆਪਸ ਵਿੱਚ ਵੱਡਾ ਸੁਮੇਲ ਹੈ। ਰੋਜ਼ੀ ਬਗੈਰ ਰਿਜ਼ਕ ਨਹੀਂ ਅਤੇ ਰਿਜਕ ਬਗੈਰ ਜੀਵਨ ਨਹੀਂ। ਮਨੁੱਖੀ ਸਰੀਰ ਦੀਆਂ ਤਿੰਨ ਮੁੱਖ ਲੋੜਾਂ ਗੁੱਲੀ (ਭੋਜਨ), ਜੁੱਲੀ (ਬਸਤਰ) ਅਤੇ ਕੁੱਲੀ (ਮਕਾਨ) ਹਨ। ਇਨ੍ਹਾਂ ਤਿੰਨਾਂ ਦੀ ਪ੍ਰਾਪਤੀ ਕਿਰਤ ਵਗੈਰ ਅਸੰਭਵ ਹੈ।

ਕਿਰਤ ਦੋ ਸ਼ਬਦਾਂ 'ਕਰ' ਅਤੇ 'ਰਤ' ਨੂੰ ਮਿਲ ਕੇ ਬਣਿਆਂ ਹੈ। ਕਰ ਦਾ ਅਰਥ ਹੈ 'ਹੱਥ' ਅਤੇ ਰਤ ਦਾ ਭਾਵ ਹੈ 'ਖੂਨ'। ਮਤਲਬ ਹੱਥੀਂ ਕੀਤੀ ਖੂਨ ਪਸੀਨੇ ਦੀ ਕਮਾਈ। ਇਹ ਸੰਸਾਰ ਕਰਮ-ਭੂਮੀ ਹੈ। ਇਥੇ ਪ੍ਰਾਣੀ ਜੈਸਾ ਕਰਮ (ਕੰਮ) ਕਰਦਾ ਹੈ ਤੈਸਾ ਫ਼ਲ ਪਾ ਲੈਂਦਾ ਹੈ, ਜਿਵੇਂ ਗੁਰਬਾਣੀ ਦੇ ਬੋਲ ਹਨ:

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ (੧੩੪)**

ਧਰਮ ਕਰਮ ਕਿਰਤ ਦਾ ਤੱਤ ਸਾਰ ਹੈ ਅਰਥਾਤ ਇਸ ਵਿੱਚ ਸੱਚੀ ਕਮਾਈ ਨੂੰ ਮੁੱਖ ਰੱਖਿਆ ਜਾਂਦਾ ਹੈ। ਸਿੱਖੀ ਅੰਦਰ ਗੁਰੂ ਬਾਬੇ ਨੇ ਇਸ ਕਿਰਤ 'ਤੇ ਜ਼ੋਰ ਦਿੱਤਾ ਹੈ। ਇਹ ਹੱਕ ਸੱਚ ਦੀ ਕਮਾਈ ਹੁੰਦੀ ਹੈ ਜੋ ਮਿਹਨਤ, ਲਗਨ ਅਤੇ ਇਮਾਨਦਾਰੀ ਨਾਲ਼ ਕੀਤੀ ਜਾਂਦੀ ਹੈ ਜਦ ਕਿ ਕਰਮ ਧਰਮ ਦੀ ਕਮਾਈ ਵਿੱਚ ਖੋਟ, ਖਿਚੋਤਾਣ, ਖੁਸ਼ਾਮਦ ਅਤੇ ਖੱਚਰਾਪਣ ਹੁੰਦਾ ਹੈ। ਇਸ ਵਿੱਚ ਪਰਾਇਆ ਹੱਕ ਮਾਰਿਆ ਜਾਂਦਾ ਹੈ,ਜੈਸੇ:

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ (੧੪੧)**

ਭਾਵ ਜਿਸ ਤਰ੍ਹਾਂ ਮੁਸਲਮਾਨ ਸੂਰ ਨੂੰ ਪਵਿੱਤਰ ਮੰਨਦਾ ਹੈ ਉਸ ਲਈ ਪਰਾਇਆ ਹੱਕ ਖਾਣਾ ਸੂਰ ਦੇ ਬਰਾਬਰ ਹੈ। ਉਸੇ ਤਰ੍ਹਾਂ ਹਿੰਦੂ ਲਈ ਅਜਿਹਾ ਹੱਕ ਖਾਣਾ ਗਊ ਦੇ ਬਰਾਬਰ ਹੈ ਕਿਉਂਕਿ ਉਹ ਗਊ ਨੂੰ ਪਵਿੱਤਰ ਮੰਨਦਾ ਹੈ। ਗੁਰੂ ਨਾਨਕ ਜੀ ਕਹਿੰਦੇ ਜਿਹੜਾ ਇਨਸਾਨ ਵੀ ਦੂਜਿਆਂ ਦਾ ਹੱਕ ਹੜੱਪਦਾ ਹੈ ਗੁਰੂ ਪੀਰ ਇਸ ਜਹਾਨ ਅੰਦਰ ਅਤੇ ਰੱਬੀ ਦਰਗਾਹ ਵਿੱਚ ਉਸ ਲਈ ਮੱਦਦ ਵਾਸਤੇ ਹਾਮੀਂ ਨਹੀਂ ਭਰਦਾ। ਹਰਾਮ ਦਾ ਖਾਧਾ ਹੱਕ ਕਦੇ ਹਲਾਲ ਨਹੀ ਬਣ ਸਕਦਾ। ਐਸਾ ਖਾਧਾ ਇਨਸਾਨ ਦੀ ਮੱਤ ਇਉਂ ਪਲੀਤ ਕਰ ਦਿੰਦਾ ਹੈ ਜਿਵੇਂ ਕੱਪੜਿਆਂ ਨੂੰ ਲੱਗਿਆ ਖੂਨ ਉਨ੍ਹਾਂ ਨੂੰ ਪਲੀਤ ਕਰ ਦਿੰਦਾ ਹੈ, ਸ਼ੇਖ ਫਰੀਦ ਜੀ ਦੇ ਬੋਲ ਹਨ:

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥**
**ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਉ॥(੧੩੭੯)**

ਕਿਰਤ ਲਈ ਭਾਵੇਂ ਇਨਸਾਨ ਕੋਈ ਕਿੱਤਾ, ਕੰਮ, ਪੇਸ਼ਾ ਅਪਣਾਏ ਪਰ ਖੇਤੀ ਨੂੰ ਗੁਣੀ ਗਿਆਨੀਆਂ ਨੇ ਸਭ (ਵਿਉਪਾਰ, ਨੌਕਰੀ, ਭੀਖ ਮੰਗਣਾ) ਤੋਂ ਉੱਤਮ ਆਖਿਆ ਹੈ:

**ਉੱਤਮ ਖੇਤੀ ਮੱਧਮ ਵਿਉਪਾਰ। ਨਖਿੱਧ ਚਾਕਰੀ ਭੀਖ ਨਦਾਰ।**

ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਨੂੰ ਕਿਰਤ ਦੀ ਮਹਾਨਤਾ ਦਰਸਾਉਣ ਲਈ ਆਪਣੇ ਜੀਵਨ ਦੇ ਅੰਤਲੇ 18 ਸਾਲ ਕਰਤਾਰਪੁਰ ਵਿਖੇ ਹੱਥੀਂ ਖੇਤੀ ਕੀਤੀ। ਅੰਗਰੇਜ਼ੀ ਦੀ ਵੀ ਕਹਾਵਤ ਹੈ- Work is workship (ਭਾਵ ਕਿਰਤ ਪੂਜਾ ਹੈ।) ਸੱਚੀ-ਸੁੱਚੀ ਕਿਰਤ ਜਿੱਥੇ ਮਨੁੱਖ ਨੂੰ ਸਰੀਰਕ ਬਲ, ਸੱਚਾਈ ਬਲ, ਸੰਤੋਖ ਬਲ, ਦਿਮਾਗੀ ਬਲ ਪ੍ਰਦਾਨ ਕਰਦੀ ਹੈ ਉੱਥੇ ਵੰਡ ਛਕਣ ਦਾ ਬਲ ਵੀ ਬਖਸ਼ਦੀ ਹੈ।

ਸਿੱਖ ਨੂੰ ਆਪਣੀ ਨੇਕ ਕਮਾਈ 'ਚੋਂ ਦਸਵੰਧ ਕੱਢਣ ਅਤੇ ਵੰਡ ਕੇ ਛਕਣ ਦਾ ਸਿਧਾਂਤ ਗੁਰੂ ਬਾਬੇ ਨੇ ਦਿੱਤਾ। ਇਸ ਦਾ ਆਨੰਦ ਹੀ ਵੱਖਰਾ ਹੁੰਦਾ ਹੈ ਕਿਉਂਕਿ ਇਸ ਨਾਲ ਭਾਈਚਾਰਕ ਸਾਂਝ ਬਣਦੀ ਹੈ, ਕਿਸੇ ਨੂੰ ਦੇਣ ਉਸ ਤੋਂ ਲੈਣ ਦਾ ਸੁਭਾਅ ਪਰਪੱਕ ਹੁੰਦਾ ਹੈ ਅਤੇ ਸੇਵਾ ਭਾਵਨਾ ਮਨ ਵਿੱਚ ਉਪਜਦੀ ਹੈ। ਗੁਰੂ ਜੀ ਨੇ ਗੁਰਬਾਣੀ ਰਾਹੀਂ ਸਮਝਾਇਆ:

**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥(੧੨੪੫)**

ਭਾਈ ਗੁਰਦਾਸ ਜੀ ਦੇ ਸ਼ਬਦ ਹਨ 'ਭੁੱਖੇ ਨੂੰ ਭੋਜਨ ਛਕਾਉਣਾ, ਉਸ ਦੀ ਜਾਨ ਬਚਾਉਣੀ' ਵੱਡੀ ਸੇਵਾ ਹੈ। ਕਿਰਤ ਕਰ ਕੇ ਪ੍ਰੇਮ ਤੇ ਪਰਮਾਰਥ ਦੇ ਰਾਹ 'ਤੇ ਤੁਰ ਕੇ ਗੁਰ ਉਪਦੇਸ਼ ਨੂੰ ਮੰਨਣਾ ਬਹੁਤ ਜ਼ਰੂਰੀ ਹੈ।

**ਘਾਲਿ ਖਾਇ ਸੇਵਾ ਕਰੇ ਗੁਰ ਉਪਦੇਸੁ ਆਵੇਸੁ ਵਿਸੇਖੈ।**

ਜੰਗਾਂ ਜੁੱਧਾਂ ਦੇ ਦੌਰਾਨ ਵੀ ਭੁੱਖ ਮਿਟਾਉਣ ਲਈ ਸਿੰਘ ਜਦੋਂ ਲੰਗਰ ਤਿਆਰ ਕਰਦੇ ਸਨ ਤਾਂ ਨਗਾਰਾ ਵਜਾ ਕੇ ਉੱਚੀ ਆਵਾਜ਼ੇ ਅਤੇ ਨਗਾਰੇ ਵਜਾ ਜੈਕਾਰੇ ਗਜਾ ਕੇ ਆਖਦੇ, "ਗੁਰੂ ਕਾ ਲੰਗਰ ਤਿਆਰ ਹੈ ਛਕਣ ਲਈ ਪੰਗਤ ਵਿੱਚ ਬੈਠੋ।" ਉਸ ਸਮੇਂ ਜੇ ਕੋਈ ਵੈਰੀ ਵੀ ਆ ਬੈਠਦਾ ਤਾਂ ਉਸ ਨੂੰ ਵੀ ਲੰਗਰ ਛਕਾ ਕੇ ਗੁਰੂ ਦੀ ਖੁਸ਼ੀ ਹਾਸਲ ਕਰਦੇ ਸਨ:

**ਦੇਤ ਅਵਾਜਾ ਭੁਖਾ ਕੋਈ। ਦੇਗ ਤਿਆਰ ਗੁਰੂ ਕੀ ਹੋਈ।**
**ਉਸ ਸਮੇਂ ਵੈਰੀ ਕਿਮ ਆਵੈ।ਪਰਮ ਮੀਤ ਮਸ ਤੋਹਿ ਛਕਾਵੈਂ।**

ਵੰਡ ਛਕਣ ਦਾ ਆਧਾਰ ਕਿਰਤ ‘ਤੇ ਨਿਰਭਰ ਕਰਦਾ ਹੈ ਕਿਰਤ ਲਈ ਮਿਹਨਤ ਅਤੇ ਅਕਲ ਜ਼ਰੂਰੀ ਹੈ। ਮਿਹਨਤ ਅਤੇ ਅਕਲ ਦਾ ਸੰਜੋਗ ਕਰਾਮਾਤੀ ਹੈ ਪਰ ਮਿਹਨਤ ਲਈ ਸਿਰੜ ਨਿਭਾਉਣਾ ਪੈਂਦਾ ਹੈ। ਇਸ ਨਾਲ਼ ਗਰੀਬੀ ਅਤੇ ਗੁਲਾਮੀ ਮਿਟ ਜਾਂਦੀ ਹੈ। ਆਮ ਕਹਾਵਤ ਹੈ ‘ਮਿਹਨਤ ਅੱਗੇ ਲੱਛਮੀ ਪੱਖੇ ਅੱਗੇ ਪੌਣ’। ਵੰਡ ਛਕਣ ਦਾ ਸਿਧਾਂਤ ਇਨਸਾਨਾਂ ਨੂੰ ਧਰਮ ਕਰਮ ਨਾਲ਼ ਜੋੜਦਾ ਹੋਇਆ ਸੋਨੇ ’ਤੇ ਸੁਹਾਗੇ ਦਾ ਕੰਮ ਕਰਦਾ ਹੈ। ਗੁਰੂ ਜੀ ਨੇ ਸਿੱਖ ਨੂੰ ਮੰਗਤਾ ਨਹੀਂ ਦਾਤਾ ਬਣਾਇਆ ਹੈ। ਸਿੱਖ ਨੂੰ ਕਿਸੇ ਅੱਗੇ ਹੱਥ ਅੱਡ ਕੇ ਮੰਗਣਾ ਜੀਵਨ ਬਾਜੀ ਹਾਰਨ ਦੇ ਤੁੱਲ ਹੈ, ਜੈਸੇ:

**ਮੰਗਣ ਗਿਆ ਸੋ ਮਰ ਗਿਆ ਮੰਗਣ ਮੂਲ ਨਾ ਜਾਇ।**

ਕਿਰਤ ਕਰਨ ਅਤੇ ਵੰਡ ਛਕਣ ਬਾਰੇ ਸਰਦਾਰ ਗੁਰਬਖਸ਼ ਸਿੰਘ ਪ੍ਰੀਤ ਲੜੀ ਦੇ ਸ਼ਬਦ ਹਨ, “ਗੁਰੂ ਨਾਨਕ ਦੀ ਇਸ ਸਿੱਖਿਆ ਨੇ ਤਾਂ ਗੁਲਾਮਾਂ ਨੂੰ ਰਾਜ ਦਿਵਾ ਦਿੱਤਾ। ਜੇਕਰ ਤੁਸੀਂ ਇਹ ਨਹੀਂ ਅਪਣਾਉਂਗੇ ਤਾਂ ਦਿਨ ਦੂਰ ਨਹੀਂ ਗੁਲਾਮੀ ਫੇਰ ਦੇਖੋਂਗੇ। ਬਾਬੇ ਨੇ ਮਲਕ ਭਾਗੋਆਂ ਦੇ ਮੁਕਾਬਲੇ ਭਾਈ ਲਾਲੋਆਂ ਨੂੰ ਪਹਿਲ ਦਿੱਤੀ ਅਤੇ ਕਿਰਤ ਨੂੰ ਜ਼ਿੰਦਗੀ ਦਾ ਬਾਦਸ਼ਾਹ ਆਖਿਆ। ਜਾਤ-ਪਾਤ ਤੇ ਊਚ-ਨੀਚ ਦੇ ਭੇਦ ਮਿਟਾ ਕੇ ਕੰਮ ’ਤੇ ਨਿਬੇੜਾ ਕੀਤਾ ਅਤੇ ਇਸ ਨੂੰ ਰੂਹ ਦਾ ਪ੍ਰਕਾਸ਼ ਆਖਿਆ। ਵੰਡ ਛਕਣਾ ਤਾਂ ਜੀਵਨ ਦੀ ਮਹਾਨ ਜਿੱਤ ਹੈ”। “ਵੰਡ ਛਕਣ ਲਈ ਗੁਰੂ ਜੀ ਨੇ ਸਿੱਖ ਨੂੰ ਆਪਣੀ ਕਮਾਈ ’ਚੋਂ ਦਸਵੰਧ ਕੱਢਣ ਲਈ ਆਖਿਆ ਹੈ”।

## ਲੰਗਰ, ਪੰਗਤ ਅਤੇ ਸੰਗਤ

ਲੰਗਰ (Community dining) ਦੀ ਪਿਰਤ ਗੁਰੂ ਨਾਨਕ ਦੇਵ ਜੀ ਨੇ ‘ਸੱਚਾ ਸੌਦਾ’ ਆਖ ਕੇ ਪਿਤਾ ਵਲੋਂ ਦਿੱਤੇ 20 ਰੁਪਏ ਦਾ ਭੋਜਨ ਚੂਹੜਕਾਣੇ ਦੇ ਜੰਗਲ ਵਿੱਚ ਬੈਠੇ ਭੁੱਖੇ ਸਾਧੂਆਂ ਨੂੰ ਛਕਾ ਕੇ ਸ਼ੁਰੂ ਕਰ ਦਿੱਤੀ ਸੀ ਜੋ ਲਗਾਤਾਰ ਜਾਰੀ ਹੈ। ਗੁਰੂ ਸਾਹਿਬ ਦਾ ਚਲਾਇਆ ਇਹ ਲੰਗਰ ਕੇਵਲ ਸਾਡੀਆਂ ਸਰੀਰਕ ਲੋੜਾਂ ਹੀ ਪੂਰੀਆਂ ਨਹੀਂ ਕਰਦਾ ਸਗੋਂ ਅਧਿਆਤਮਕ ਲੋੜਾਂ ਵੀ ਪੂਰੀਆਂ ਕਰਦਾ ਹੈ। ਇਹ ਲੰਗਰ (free food) ਕਿਸੇ ਦੀ ਨਿੱਜੀ ਮਾਲਕੀ ਨਹੀਂ ਸਗੋਂ ਗੁਰੂ ਦਾ ਹੈ, ਸਿੱਖਾਂ ਦੀ ਤਾਂ ਟਹਿਲ-ਸੇਵਾ ਹੀ ਹੈ। ਭਾਵ ਲੰਗਰ ਉਹ ਮੰਦਰ ਹੈ ਜਿੱਥੇ ਸੇਵਾ ਦਾ ਅਵਸਰ ਮਿਲਦਾ ਹੈ ਜਾਂ ਸੇਵਾ ਦਾ ਪ੍ਰਵਾਹ ਚਲਦਾ ਹੈ। ਲੰਗਰ ਲਈ ਰਸਦਾਂ, ਸੀਧਾ, ਦਾਲਾਂ, ਘਿਓ, ਸਬਜ਼ੀਆਂ, ਬਾਲਣ, ਆਦਿ ਸੰਗਤਾਂ ਵਲੋਂ ਸੇਵਾ ਦੇ ਤੌਰ ‘ਤੇ ਗੁਰੂ ਘਰਾਂ ਵਿੱਚ ਦਿੱਤੀਆਂ ਜਾਂਦੀਆਂ ਹਨ, ਸੰਗਤਾਂ ਵਲੋਂ ਹੀ ਰਲ਼ ਕੇ ਲੰਗਰ ਤਿਆਰ ਕੀਤਾ ਜਾਂਦਾ ਹੈ ਅਤੇ ਪੰਗਤਾਂ (rows) ਲਗਾ ਕੇ ਵਰਤਾਇਆ ਜਾਂਦਾ ਹੈ। ਸੋ ਇਹ ਲੰਗਰ ਗ੍ਰਹਿਸਤ ਮਾਰਗ ਦੀ ਗੌਰਵਤਾ ਦਾ ਪ੍ਰਤੀਕ ਹੈ।

ਲੰਗਰ ਵਰਤਾਉਣ ਤੋਂ ਪਹਿਲਾਂ ਸਤਿਗੁਰਾਂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਪਾਸੋਂ ਅਰਦਾਸ ਰਾਹੀਂ ਆਗਿਆ ਮੰਗੀ ਜਾਂਦੀ ਹੈ। ਪੰਗਤਾਂ ਵਿੱਚ ਟਾਟਾਂ ਜਾਂ ਦਰੀਆਂ 'ਤੇ ਬੈਠੀਆਂ ਸੰਗਤਾਂ ਵਿੱਚ ਜ਼ਾਤ-ਪਾਤ, ਧਰਮ, ਊਚ-ਨੀਚ, ਵੱਡੇ-ਛੋਟੇ ਅਹੁਦੇਦਾਰ, ਬੱਚੇ, ਬਿਰਧ, ਇਸਤ੍ਰੀਆਂ, ਆਦਿ ਇੱਕ ਸਮਾਨ ਸਮਝੀਆਂ ਜਾਂਦੀਆਂ ਹਨ ਅਤੇ ਸਭ ਨੂੰ ਇੱਕੋ ਜੈਸਾ ਲੰਗਰ ਵਰਤਾਇਆ ਜਾਂਦਾ ਹੈ। ਲੰਗਰ ਛਕਣ ਉਪਰੰਤ ਆਮ ਕਰ ਕੇ ਸੰਗਤਾਂ ਵੱਲੋਂ ਹੀ ਬਰਤਨਾਂ ਦੀ ਸਫ਼ਾਈ ਕੀਤੀ ਜਾਂਦੀ ਹੈ।

ਗੁਰੂ ਦਾ ਲੰਗਰ ਬਰਾਬਰੀ, ਏਕਤਾ, ਭਾਈਚਾਰਾ, ਮੇਲ-ਮਿਲਾਪ, ਸੇਵਾ ਅਤੇ ਕੌਮੀ ਜ਼ਿੰਦਗੀ ਦਾ ਪ੍ਰਤੀਕ ਹੈ।ਇਹ ਸਰਬੱਤ ਦੇ ਭਲੇ ਦੀ ਵੱਡੀ ਨਿਸ਼ਾਨੀ ਹੈ। ਅੰਨ ਧਰਮ ਹੈ, ਖਾਣਾ ਪੀਣਾ ਪਵਿੱਤਰ ਹੈ। ਗੁਰੂ ਸਾਹਿਬ ਅਨੁਸਾਰ ਕਿਸੇ ਭੁੱਖੇ-ਪਿਆਸੇ ਨੂੰ ਅੰਨ-ਪਾਣੀ ਛਕਾਉਣਾ ਸਰਵੋਤਮ ਸੇਵਾ ਹੈ।

ਕਰਤਾਰਪੁਰ ਸਾਹਿਬ ਵਿਖੇ ਗੁਰੂ ਜੀ ਵੱਲੋਂ ਹੱਥੀਂ ਖੇਤੀ ਕਰਨ ਦਾ ਮੁੱਖ ਮੰਤਵ ਕਿਰਤ ਦੀ ਮਹਾਨਤਾ ਦਰਸਾਉਣਾ ਹੀ ਸੀ। ਆਪ ਨੇ ਕਿਰਤ ਕਰ ਕੇ ਅੰਨ, ਦਾਲਾਂ ਤੇ ਸਬਜ਼ੀਆਂ ਪੈਦਾ ਕਰ ਲੰਗਰ ਚਲਾਇਆ ਨਹੀਂ ਤਾਂ ਅੱਜ ਕਲ੍ਹ ਦੇ ਸ਼ਾਤਰ ਇਨਸਾਨਾਂ ਨੇ ਇਹ ਕਹਿ ਦੇਣਾ ਸੀ ਕਿ ਬਾਬੇ ਨੇ ਕਿਰਤ ਦਾ ਉਪਦੇਸ਼ ਦਿੱਤਾ ਪਰ ਆਪ ਕੁਝ ਨਹੀਂ ਕੀਤਾ।ਗੁਰੂ ਬਾਬੇ ਦੇ ਹੁਕਮ ਨੂੰ ਪਗਾਉਂਦਿਆਂ ਜਿੱਥੇ ਗੁਰੂ ਅੰਗਦ ਦੇਵ ਜੀ ਨੇ ਗੁਰੂ ਸ਼ਬਦ ਦਾ ਲੰਗਰ ਖਾਡੂਰ ਸਾਹਿਬ ਵਿਖੇ ਜਾਰੀ ਰੱਖਿਆ ਉੱਥੇ ਉਨ੍ਹਾਂ ਦੇ ਮਹਿਲ ਮਾਤਾ ਖੀਵੀ ਜੀ ਨੇ ਅੰਨ ਪਾਣੀ ਦਾ ਲੰਗਰ ਬੜੀ ਘਾਲਣਾ ਘਾਲ਼ ਕੇ ਚਲਾਇਆ ਜਿਸ ਵਿੱਚ ਮਿੱਠਾ, ਮੈਦਾ, ਦੇਸੀ ਘਿਓ ਵਾਲ਼ੀ ਖੀਰ, ਅਦਿ ਪਕਵਾਨ ਬਣਦੇ ਸਨ ਅਤੇ ਨਾਮ ਰਸ ਤੇ ਦੌਲ਼ਤ ਵੀ ਵੰਡੀ ਜਾਂਦੀ ਸੀ। ਸ਼ਬਦ ਉਚਾਰੇ ਜੋ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ਼ ਹਨ:

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥(੯੬੭)**
**ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥**
**ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ॥(੯੬੮)**

ਕਈ ਇਤਿਹਾਸਕਾਰਾਂ ਨੇ ਆਪਣੀਆਂ ਲਿਖਤਾਂ ਵਿੱਚ ਲਿਖ ਦਿੱਤਾ ਕਿ ਗੁਰੂ ਘਰ ਵਿੱਚ ਮੀਟ ਵੀ ਬਣਦਾ ਸੀ।ਇਸ ਗੱਲ ਨੂੰ ਉਪਰੋਕਤ ਸ਼ਬਦ ਸਰਾ ਸਰ ਝੁਠਲਾ ਰਹੇ ਹਨ।

ਇਤਿਹਾਸਕ ਵਾਰਤਾ ਹੈ ਕਿ ਇੱਕ ਵਾਰ ਬੁਲ੍ਹੇ ਸ਼ਾਹ ਫ਼ਕੀਰ ਨੂੰ ਭੁੱਖ ਨੇ ਬਹੁਤ ਸਤਾਇਆ।ਲੰਗਰ ਛਕਣ ਲਈ ਕਦੇ ਉਹ ਮਸੀਤ ਵਲ ਵੇਖਦਾ ਅਤੇ ਕਦੇ ਮੰਦਰ ਵਲ ਪਰ, ਇਹ ਥਾਵਾਂ ਉਸ ਦੀ ਸੱਮਸਿਆ ਨੂੰ ਹੱਲ ਨਾ ਕਰ ਸਕੀਆਂ।ਤੁਰਦਾ ਤੁਰਦਾ

ਉਹ ਅੰਮ੍ਰਿਤਸਰ ਵਿਖੇ ਧੰਨ ਗੁਰੂ ਰਾਮਦਾਸ ਦੇ ਦੁਆਰੇ ਸ੍ਰੀ ਹਰਿਮੰਦਰ ਸਾਹਿਬ ਪਹੁੰਚ ਗਿਆ। ਇੱਥੇ ਆ ਕੇ ਲੰਗਰ ਛਕ ਬੜਾ ਹੀ ਆਨੰਦਤ ਹੋਇਆ। ਚਾਰੇ ਪਾਸੇ ਦੇਖ ਇਸ ਨੇ ਮੁਖੋਂ ਉਚਾਰਿਆ:

**ਇੱਟ ਖੜਿਕਾ ਦੁੱਪੜ ਵਜੇ ਨਾਲੇ ਤਪੇ ਚੁੱਲ੍ਹਾ।**
**ਇਨ੍ਹੀਂ ਗੱਲੀਂ ਰੱਬ ਵੀ ਰਾਜੀ ਤੇ ਨਾਲੇ ਰਾਜੀ ਬੁੱਲ੍ਹਾ।**

ਇੱਕ ਹੋਰ ਇਤਿਹਾਸਕ ਗਾਥਾ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਆਨੰਦਪੁਰ ਸਾਹਿਬ ਵਿਖੇ ਫ਼ਾਰਸੀ ਦੇ ਆਲਮ ਫ਼ਾਜਲ, ਮਿਹਨਤੀ ਤੇ ਇਮਾਨਦਾਰ ਕਵੀ ਭਾਈ ਨੰਦ ਲਾਲ ਜੀ ਗੋਇਆ ਦਾ ਲੰਗਰ ਸਭ ਤੋਂ ਉੱਤਮ ਸੀ। ਐਸੇ ਹਜ਼ੂਰੀ ਕਵੀ, ਅਨਿੰਨ ਸਿੱਖ ਤੇ ਆਸ਼ਕ ਸਾਦਕ ਦਾ ਇਹ ਲੰਗਰ ਦੇਖ ਗੁਰੂ ਗੋਬਿੰਦ ਸਿੰਘ ਜੀ ਇਤਨੇ ਖੁਸ਼ ਹੋਏ ਕਿ ਭਰੀ ਸਭਾ 'ਚ ਗੁਰ ਸਿੱਖਾਂ ਨੂੰ ਭਾਈ ਸਾਹਿਬ ਦੇ ਪਰਿਵਾਰ ਲਈ ਮਾਇਆ ਇਕੱਤਰ ਕਰਨ ਲਈ ਆਖਿਆ। ਇਹ ਸੁਣ ਭਾਈ ਨੰਦ ਲਾਲ ਜੀ ਹੱਥ ਜੋੜ ਕੇ ਖੜ੍ਹੇ ਹੋ ਗਏ ਅਤੇ ਫੁਰਮਾਇਆ, "ਸਾਹਿਬ ਜੀ! ਇੰਝ ਨਾ ਕਰੋ। ਸਿੱਖਾਂ ਵਲੋਂ ਭੇਂਟ ਕੀਤੀ ਮਾਇਆ ਵਸੂਲ ਕਰਨ ਨਾਲ਼ ਉਨ੍ਹਾਂ ਨੂੰ ਤੇ ਉਸ ਦੇ ਪਰਵਾਰ ਨੂੰ ਵਿਹਲੇ ਰਹਿ ਕੇ ਮੁਫ਼ਤ ਖਾਣ ਦੀ ਆਦਤ ਪੈ ਜਾਵੇਗੀ ਤਰੁੱਠੇ ਹੋ ਤਾਂ ਸਰੀਰਕ ਬਲ ਤੇ ਬੁੱਧੀ ਦਾਸ ਨੂੰ ਬਖਸ਼ੋ ਤਾਂ ਜੋ ਮੇਰਾ ਖਾਨਦਾਨ ਸਦਾ ਧਰਮ ਦੀ ਕਿਰਤ ਕਮਾਈ ਕਰ ਕੇ ਨਿਰਬਾਹ ਕਰੇ''। ਗੁਰਦੇਵ ਪਿਤਾ ਗੋਇਆ ਜੀ ਦੇ ਸਿਦਕ ਸੰਤੋਖ ਦੇ ਇਹ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਫੁਰਮਾਇਆ, "ਧੰਨ ਭਾਈ ਸਾਹਿਬ, ਧੰਨ ਭਾਈ ਸਾਹਿਬ, ਧੰਨ ਗੁਰੂ ਦੀ ਸਿੱਖੀ"।

ਅੱਜ ਵੀ ਗੁਰੂ ਨਾਨਕ ਸਾਹਿਬ ਦੀ ਕ੍ਰਿਪਾ ਸਦਕਾ ਵਿਸ਼ਵ ਭਰ ਵਿੱਚ ਗੁਰਦੁਆਰਿਆਂ, ਗੁਰਧਾਮਾਂ, ਤਖ਼ਤਾਂ ਆਦਿ 'ਤੇ ਗੁਰੂ ਦਾ ਲੰਗਰ ਅਤੁੱਟ ਵਰਤ ਰਿਹਾ ਹੈ। ਇਸ ਤੋਂ ਇਲਾਵਾ ਕਿਤੇ ਸੁਨਾਮੀ ਆ ਜਾਵੇ, ਭੁਚਾਲ ਜਾਂ ਹੋਰ ਕਿਸੇ ਕੁਦਰਤੀ ਆਫ਼ਤ ਦਾ ਕਹਿਰ ਵਰਤ ਜਾਵੇ ਤਾਂ ਖ਼ਾਲਸਾ-ਏਡ ਸੰਸਥਾ ਅਤੇ ਹੋਰ ਫਰੀ ਕਿਚਨ ਚਲਾਉਣ ਵਾਲੀਆਂ ਅਨੇਕਾਂ ਹੀ ਸੰਸਥਾਵਾਂ ਕੁਦਰਤ ਦੀ ਮਾਰ 'ਚ ਆਏ ਪ੍ਰਾਣੀਆਂ ਨੂੰ ਭੋਜਨ ਤੋਂ ਇਲਾਵਾ ਬਸਤਰ, ਸਾਮਾਨ ਅਤੇ ਹੋਰ ਲੋੜਾਂ ਦਾ ਉਥੇ ਪਹੁੰਚ ਕੇ ਪ੍ਰਬੰਧ ਕਰਦੀਆਂ ਹਨ।

## ਸ਼ਹੀਦੀ ਦਾ ਸੰਕਲਪ

ਸਿੱਖੀ ਅੰਦਰ ਸ਼ਹੀਦੀ ਦਾ ਸੰਕਲਪ ਬਹੁਤ ਹੀ ਨਿਰਾਲਾ, ਮਤਵਾਲਾ ਅਤੇ ਵਲਵਲੇ ਭਰਪੂਰ ਹੈ। ਸਤਿਗੁਰਾਂ ਨੇ ਸਿੱਖੀ ਨੂੰ ਰੱਬੀ ਪਿਆਰ ਦੀ ਨੂਰੀ ਝਲਕ ਮਨ 'ਚ ਵਸਾ, ਰੱਬੀ ਰਜ਼ਾ ਵਿੱਚ ਰਹਿੰਦਿਆਂ 'ਗਰੀਬ ਦੀ ਰੱਖਿਆ ਤੇ ਸੱਚ 'ਤੇ ਚਲਦਿਆਂ

ਜਰਵਾਣੇ ਦੀ ਭੱਖਿਆ' ਦਾ ਉਪਦੇਸ਼ ਦਿੱਤਾ। ਸਿੱਖ ਨੂੰ ਹਮੇਸ਼ਾ ਸੁਤੰਤਰ ਰੂਪ 'ਚ ਵਿਚਰਨ ਦਾ ਸਬਕ ਪੜ੍ਹਾਇਆ ਅਤੇ ਗੁਲਾਮੀ ਦੀਆਂ ਫਾਹੀਆਂ ਗਲੋਂ ਲਾਹੁਣ ਲਈ ਮਰ ਮਿਟਣ ਲਈ ਪ੍ਰੇਰਿਆ। ਗੁਰੂ ਜੀ ਦੇ ਇਸ ਸੰਬੰਧੀ ਇਨਕਲਾਬੀ ਬੋਲ ਹਨ:

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥(੧੧੦੨)**

ਇਹਨਾਂ ਸ਼ਬਦਾਂ 'ਤੇ ਪਹਿਰਾ ਦੇਣ ਲਈ ਸੱਚ 'ਤੇ ਚਲਦਿਆ ਧਰਮ ਬਚਾਉਣ ਲਈ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਾਸਾਨੀ ਸ਼ਹੀਦੀ ਦਾ ਜਾਮ ਪੀਤਾ। ਇਸ ਸ਼ਹਾਦਤ ਪਿੱਛੋਂ ਮੀਰੀ ਤੇ ਪੀਰੀ ਦਾ ਸਿਧਾਂਤ ਉੱਭਰਿਆ। ਇਸ ਸਿਧਾਂਤ ਵਿੱਚ ਸਿੱਖ ਲਈ ਭਗਤੀ ਅਤੇ ਸ਼ਕਤੀ, ਸੰਤ ਅਤੇ ਸਿਪਾਹੀ ਤੇ ਕਲਮ ਅਤੇ ਕਿਰਪਾਨ ਦੋਹਾਂ ਨੂੰ ਧਾਰਨ ਦਾ ਉਦੇਸ਼ ਸੀ। ਗੁਰੂ ਸਾਹਿਬ ਨੂੰ ਤੱਤੀ ਤਵੀ 'ਤੇ ਬਿਠਾ, ਸੀਸ 'ਤੇ ਗਰਮ ਰੇਤ ਪਾਉਣ ਕਰ ਕੇ ਸਰੀਰ ਛਾਲੇ ਛਾਲੇ ਹੋ ਗਿਆ ਸੀ। ਇਸ ਦੇ ਨਤੀਜੇ ਪ੍ਰਤੀ ਇੱਕ ਕਵੀ ਦੇ ਬੋਲ ਹਨ:

**ਛਾਲੇ ਦੇ ਇੱਕ ਇੱਕ ਫੁੱਲ 'ਚੋਂ, ਗੁਲਜ਼ਾਰ ਪੈਦਾ ਹੋ ਗਈ।**
**ਸੁਖਮਨੀ ਦੀ ਬਾਣੀ ਵਿੱਚੋਂ,ਚੰਡੀ ਦੀ ਵਾਰ ਪੈਦਾ ਹੋ ਗਈ।**
**ਦੇਗ ਦੇ ਉਬਲਦੇ ਪਾਣੀਉਂ, ਉਬਾਲ ਪੈਦਾ ਹੋ ਗਈ।**
**ਸੁਣਿਐਂ ਤਵੀ ਦੇ ਲੋਹੇ 'ਚੋਂ,ਤਲਵਾਰ ਪੈਦਾ ਹੋ ਗਈ।**

ਇਸ ਉਪਰੰਤ ਹਿੰਦੂ ਧਰਮ ਨੂੰ ਬਚਾਉਣ ਦੀ ਖਾਤਰ ਦਿੱਲੀ ਦੇ ਚਾਂਦਨੀ ਚੌਕ ਵਿਖੇ ਪਹਿਲੇ ਦਿਨ ਤਿੰਨ ਸਿੱਖਾਂ (ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ) ਨੇ ਸ਼ਹੀਦੀ ਦਿੱਤੀ ਅਤੇ ਅਗਲੇ ਦਿਨ ਗੁਰੂ ਤੇਗ ਬਹਾਦਰ ਜੀ ਨੇ ਸ਼ਹੀਦੀ ਦਿੱਤੀ।

ਸ਼ਹੀਦੀ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਭਾਵ ਹੈ ਸੱਚ 'ਤੇ ਸਹੀ ਪਾਉਣਾ, ਸੱਚੀ ਗਵਾਹੀ ਦੇਣਾ ਅਤੇ ਸੱਚ ਦੀ ਖ਼ਾਤਰ ਸਭ ਕੁਝ ਤਿਆਗ ਕੇ ਆਪਾ ਵਾਰ ਦੇਣਾ। ਮਹਾਨ ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਨਾਭਾ ਨੇ ਸ਼ਹਾਦਤ ਦਾ ਅਰਥ ਸੱਚੀ ਗਵਾਹੀ ਅਤੇ ਧਰਮ ਯੁੱਧ ਵਿੱਚ ਮੌਤ (ਮਰ ਜਾਣਾ) ਲਿਖਿਆ ਹੈ। ਅਸਲ ਵਿੱਚ ਸ਼ਹਾਦਤ ਅਤਿਆਚਾਰ ਵਿਰੁੱਧ ਸੱਤਿਆਚਾਰ, ਨਿਰਭੈਤਾ, ਨਿਰਵੈਰਤਾ, ਨਿਆਂ ਅਤੇ ਨਿਰਬਾਣ ਪਦ ਦਾ ਪ੍ਰਤੀਕ ਹੈ। ਮੌਤ ਤੋਂ ਹਰ ਕੋਈ ਡਰਦਾ ਹੈ ਪਰ ਗੁਰੂ ਦਾ ਸਿੱਖ ਰੱਬੀ ਰੰਗ 'ਚ ਰੰਗਿਆ ਹੋਇਆ, ਬਬੇਕੀ, ਅਣਖੀ ਅਤੇ ਉੱਚੀ-ਸੁੱਚੀ ਜ਼ਮੀਰ ਵਾਲਾ ਮੌਤ ਨੂੰ ਮਖੌਲਾਂ ਕਰਦਾ, ਰਣ ਤੱਤੇ 'ਚ ਜੂਝ ਕੇ ਵੈਰੀ ਨੂੰ ਵੰਗਾਰਦਾ ਅਤੇ ਦੁਸ਼ਟਾਂ ਦੇ ਦੰਦ ਖੱਟੇ ਕਰਦਾ ਹੈ। ਸਿੱਖ ਕੇਵਲ ਆਪਣੇ ਹੱਕਾਂ ਦੀ ਪ੍ਰਾਪਤੀ ਲਈ ਹੀ ਨਹੀਂ ਮਰਦਾ ਸਗੋਂ ਦੂਜਿਆਂ ਦੇ ਲਈ ਵੀ ਜਾਨ ਦੇ ਦਿੰਦਾ ਹੈ ਜਿਵੇਂ ਦੁਨੀਆਂ ਦੀ ਪਹਿਲੀ ਅਤੇ ਦੂਜੀ ਵੱਡੀ

ਜੰਗ ਅੰਦਰ ਹਜ਼ਾਰਾਂ ਹੀ ਸਿੱਖ ਗੋਰਿਆਂ ਦੀ ਮੱਦਦ ਲਈ ਜਾਨਾਂ ਵਾਰ ਗਏ। ਭਾਰਤ ਦੀ ਆਜ਼ਾਦੀ ਵਾਲੀ ਜੰਗ ਅੰਦਰ 87 ਪ੍ਰਤੀਸ਼ਤ ਕੁਰਬਾਨੀਆਂ ਸਿੱਖਾਂ ਨੇ ਕੀਤੀਆਂ।

ਅੰਗਰੇਜ਼ੀ ਦੀ ਕਹਾਵਤ ਹੈ:

The blood of the martyr is the seed of the church .

'ਭਾਵ ਸ਼ਹੀਦ ਦਾ ਖ਼ੂਨ ਧਰਮ ਦਾ ਬੀਜ ਹੈ।'

ਇਹ ਖ਼ੂਨ ਸੱਚਾਈ ਨੂੰ ਪ੍ਰਗਟਾਉਂਦਾ ਅਤੇ ਪ੍ਰਫੁੱਲਤ ਕਰਦਾ ਹੈ। ਸ਼ਹੀਦੀ ਦਾ ਡੁੱਲਿਆ ਖ਼ੂਨ ਕਦੇ ਵੀ ਅਜਾਈਂ ਨਹੀਂ ਜਾਂਦਾ। ਇੱਕ ਕਵੀ ਦੇ ਬੋਲ ਹਨ ਜੋ ਇਸ ਦੀ ਵਿਸ਼ੇਸ਼ਤਾ ਨੂੰ ਪ੍ਰਗਟਾਉਂਦੇ ਹਨ।

**ਜਾਂ ਡੁਲ੍ਹਦਾ ਖ਼ੂਨ ਸ਼ਹੀਦਾਂ ਦਾ, ਤਸਵੀਰ ਬਦਲਦੀ ਕੌਮਾਂ ਦੀ।**
**ਰੰਬੀਆਂ ਨਾਲ ਖੋਪਰ ਲਹਿੰਦੇ ਜਾਂ,ਤਕਦੀਰ ਬਦਲਦੀ ਕੌਮਾਂ ਦੀ।**

ਗੁਰੂ ਤੇਗ ਬਹਾਦਰ ਜੀ ਅਤੇ ਸਿੱਖਾਂ ਦੀ ਕੁਰਬਾਨੀ ਪਿੱਛੋਂ ਨਵੇਂ ਸਿੱਖ ਇਨਕਲਾਬ 'ਖ਼ਾਲਸਾ ਪੰਥ ਦੀ ਸਾਜਨਾ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਿਸਾਖੀ 1699 ਨੂੰ ਕੀਤੀ। ਇਹ ਇਨਕਲਾਬ ਆਮ ਸਾਧਾਰਨ, ਨੀਚਾਂ, ਦੱਬੇ-ਕੁਚਲੇ ਅਤੇ ਗਰੀਬ ਲੋਕਾਂ ਨੂੰ ਉੱਚਾ ਚੁੱਕਣ ਲਈ ਕਿਸੇ ਰਾਜ-ਭਾਗ ਹਥਿਆਉਣ ਤੇ ਸੁਆਰਥ ਤੋਂ ਰਹਿਤ ਸੀ। ਇਸ ਇਨਕਲਾਬ ਅੰਦਰ ਕਿਸੇ ਕਿਸਮ ਦਾ ਖ਼ੂਨ ਖਰਾਬਾ ਨਹੀਂ ਹੋਇਆ ਅਤੇ ਨਾ ਹੀ ਕਿਸੇ ਨਾਲ਼ ਧੱਕਾ ਕੀਤਾ। ਇਸ ਦਾ ਮੁੱਖ ਟੀਚਾ ਬਰਾਬਰੀ, ਭਾਈਚਾਰਾ, ਸਰਬੱਤ ਦਾ ਭਲਾ, ਧਾਰਮਿਕ ਆਜ਼ਾਦੀ ਅਤੇ ਦੁਸ਼ਟਾਂ ਦਾ ਸੰਘਾਰ, ਸੰਤਾਂ ਦਾ ਉਭਾਰ ਅਤੇ ਧਰਮ ਦੀ ਰਾਖੀ ਕਰਨਾ ਸੀ। ਦੁਨੀਆਂ 'ਚ ਵੱਖੋ-ਵੱਖਰੇ ਇਨਕਲਾਬ ਆਏ ਅਤੇ ਕੁਝ ਸਮਾਂ ਪਾ ਕੇ ਖ਼ਤਮ ਹੋ ਗਏ ਪਰ ਸਿੱਖ ਇਨਕਲਾਬ ਸਦਾ ਲਈ ਰਹਿਣ ਵਾਲ਼ਾ ਹੈ। ਇਸ ਵਿੱਚ ਸਤਿਗੁਰਾਂ ਨੇ ਮਨੁੱਖ ਨੂੰ 'ਨਮੂਨੇ ਦਾ ਮਰਦ' ਬਣਾਇਆ ਅਤੇ 'ਹਲੇਮੀ ਰਾਜ' ਦੀ ਸਥਾਪਨਾ ਕੀਤੀ। ਇਸ ਕਾਰਜ ਲਈ ਪੂਰੇ 230 ਸਾਲ (1469-1699) ਦਾ ਸਮਾਂ ਲੱਗਿਆ। ਇਸਲਾਮ ਮੱਤ ਦਾ ਮੰਨਣਾ ਹੈ ਕਿ ਅੱਲਾਹ ਨੂੰ ਬੰਦਾ ਬਨਾਉਣ ਲਈ 230 ਸਾਲ ਲੱਗੇ ਸਨ। ਖ਼ਾਲਸੇ ਦਾ ਅਸਲ ਨਿਸ਼ਾਨਾ ਹੈ, ਖ਼ਾਲਸੇ ਜੀ ਕੇ ਬੋਲ ਬਾਲੇ, ਪੰਥ ਕੀ ਜੀਤ, ਦੇਗ ਤੇਗ ਫ਼ਤਹਿ ਹੈ, ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।

ਪੰਜ ਕਕਾਰੀ (ਕੇਸ, ਕੰਘਾ,ਕੜਾ, ਕਿਰਪਾਨ ਤੇ ਕਛਹਿਰੇ ਦਾ ਧਾਰਨੀ) ਖ਼ਾਲਸਾ 'ਸਿੰਘ' ਪਦ ਦਾ ਧਾਰਨੀ ਹੈ। ਇਹ ਅੰਮ੍ਰਿਤਧਾਰੀ ਤੇ ਸ਼ਸਤਰਧਾਰੀ ਹੋਣ ਕਰ ਕੇ ਪਰਮੇਸ਼ਰ ਦੀ ਫ਼ੌਜ਼ ਹੈ। ਨਿਰੰਕਾਰੀ ਜੋਤ ਨੂੰ ਜਪਣ ਕਰ ਕੇ ਖ਼ਾਲਸਾ ਨਿਰੰਕਾਰ ਦਾ ਰੂਪ ਹੈ। ਇਹ ਜ਼ਰ, ਜ਼ੋਰੂ, ਜ਼ਮੀਨ ਹਥਿਆਉਣ ਲਈ ਕਿਸੇ 'ਤੇ ਚੜ੍ਹ ਕੇ ਨਹੀਂ ਜਾਂਦਾ ਪਰ ਜੇਕਰ ਕੋਈ ਦੁਸ਼ਟ ਇਸ 'ਤੇ ਹਮਲਾ ਕਰੇ ਤਾਂ ਉਸ ਨੂੰ ਇੱਟ ਦਾ ਜਵਾਬ ਪੱਥਰ

‘ਚ ਦਿੰਦਾ ਹੈ। ਖ਼ਾਲਸੇ ਨੂੰ ਵੰਗਾਰਨਾ ਸੱਪ ਨੂੰ ਹੱਥ ਪਾਉਣ ਦੇ ਤੁੱਲ ਹੈ, ਸੁੱਤੇ ਸ਼ੇਰ ਨੂੰ ਜਗਾਉਣ ਦੀ ਤਰ੍ਹਾਂ ਹੈ ਅਤੇ ਲਾੜੀ ਮੌਤ ਦੇ ਨਾਲ਼ ਵਿਆਹ ਕਰਾਉਣ ਦੇ ਬਰਾਬਰ ਹੈ।ਇਹ ਦੇਗ ਤੇ ਤੇਗ ਨੂੰ ਨਹੀਂ ਵਿਸਾਰਦਾ ਅਤੇ ਜ਼ੁਲਮ ਤੇ ਜ਼ਾਲਮ ਵਿਰੁੱਧ ਡਟ ਜਾਂਦਾ ਹੈ।ਗੁਰੂ ਸੋਭਾ ਦੇ ਲਿਖਾਰੀ ਸੈਨਾਪਤੀ ਦਾ ਕਥਨ ਹੈ:

**ਅਸੁਰ ਸਿੰਘਾਰਬੇ ਕੋ, ਦੂਰਜਨ ਕੇ ਮਾਰਬੇ ਕੋ।**
**ਸੰਕਟ ਨਿਵਾਰਬੇ ਕੋ, ਖ਼ਾਲਸਾ ਬਨਾਯੋ ਹੈ।**

ਖ਼ਾਲਸੇ ‘ਤੇ ਗੁਰੂ ਨਾਨਕ ਦੀ ਦਸਵੀਂ ਜੋਤ ਨੇ ਬੜੀਆਂ ਭਾਰੀ ਮਿਹਰਾਂ ਅਤੇ ਦਾਤਾਂ ਬਖਸ਼ੀਆਂ ਹੋਈਆਂ ਹਨ। ਉਨ੍ਹਾਂ ਇੱਥੋਂ ਤੱਕ ਉਚਾਰ ਦਿੱਤਾ,’’ਖ਼ਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮੈਂ ਹਉਂ ਕਰਉਂ ਨਿਵਾਸ॥ ਪਰ ਨਾਲ ਹੀ ਤਾੜਨਾ ਵੀ ਕਰ ਦਿੱਤੀ:

**ਜਬ ਲਗ ਰਹਹਿ ਖਾਲਸਾ ਨਿਆਰਾ, ਤਬ ਲਗ ਤੇਜ ਦੀਓ ਮੈਂ ਸਾਰਾ॥**
**ਜਬ ਇਹ ਗਹਿਹ ਬਿਪਰਨ ਕੀ ਰੀਤ॥ ਮੈ ਨ ਕਰਓਂ ਇਨਕੀ ਪਰਤੀਤ॥**

## ਇਸਤਰੀ ਦਾ ਸਨਮਾਨ

ਸੰਸਾਰ ਅੰਦਰ ਪਰਮੇਸ਼ਰ ਨੇ ਇਸ ਨੂੰ ਹਰਾ ਭਰਾ ਰੱਖਣ ਲਈ ਅਤੇ ਇਸ ਅੰਦਰ ਵਾਧੇ ਲਈ ਪੁਰਸ਼ ਅਤੇ ਇਸਤ੍ਰੀ ਪੈਦਾ ਕੀਤੇ ਹੋਏ ਹਨ।ਪਰ ਪ੍ਰਾਚੀਨ ਕਾਲ ਤੋਂ ਹੀ ਪੁਰਸ਼ ਇਸਤਰੀ ’ਤੇ ਹਾਵੀ ਹੋਇਆ ਹੋਇਆ ਹੈ।ਇਸਤ੍ਰੀ ਨੂੰ ਨਿੰਦਣਾ,ਉਸ ਦੀਆਂ ਊਣਤਾਈਆਂ ਉਘਾੜਨਾ ਅਤੇ ਉਸ ਨੂੰ ਢੋਰ, ਗਵਾਰ, ਸ਼ੂਦਰ ਤੇ ਪਸ਼ੂ ਨਾਲ਼ ਉਸ ਦੀ ਤੁਲਨਾ ਕਰਨੀ ਮਨੂੰ, ਸਿਮ੍ਰਿਤੀਆਂ ਅੰਦਰ ਦਰਜ਼ ਹੈ।ਹਿੰਦੂ ਧਰਮ ਅੰਦਰ ਸੰਧਿਆ ਕਰਨਾ, ਗਾਇਤਰੀ ਜਾਪ ਕਰਨਾ, ਅਗਨਿਹੋਤਰ, ਆਦਿ ਕਰਮ ਕਰਨ ਤੇ ਜਨੇਊ ਪਾਉਣ ਦੀ ਕੇਵਲ ਬੰਦੇ ਨੂੰ ਆਗਿਆ ਹੈ, ਇਸਤਰੀ ਨੂੰ ਨਹੀਂ।ਮਨੂੰ ਸਿਮ੍ਰਿਤੀ, ਅਧਿਆਇ 3 ਸਲੋਕ 13 ਤੇ 14 ਅਨੁਸਾਰ ਬ੍ਰਹਮਣ ਜਿਸ ਵਰਣ ਦੀ ਵੀ ਚਾਹੇ ਇਸਤਰੀ ਨਾਲ ਵਿਆਹ ਕਰਾਉਣ ਦਾ ਹੱਕਦਾਰ ਹੈ ਤੇ ਕਈ ਪਤਨੀਆਂ ਰੱਖ ਸਕਦਾ ਹੈ।ਮਨੂੰ ਸਿਮ੍ਰਿਤੀ ਅਧਿਆਇ 5, ਸਲੋਕ 155 ਅਨੁਸਾਰ ਇਸਤਰੀ ਨੂੰ ਨਾ ਜੱਗ, ਨਾ ਵਰਤ ਅਤੇ ਨਾ ਹੀ ਉਪਹਾਸ ਕਰਨ ਦਾ ਅਧਿਕਾਰ ਹੈ।

ਹੋਰ ਤਾਂ ਹੋਰ ਇਸਤਰੀ ਨੂੰ ਵਿੱਦਿਆ ਪੜ੍ਹਨ ਤੇ ਭਗਤੀ ਕਰਨ ’ਤੇ ਵੀ ਰੋਕ ਲੱਗੀ ਹੋਈ ਸੀ, ਉਸ ਦਾ ਜੀਵਨ ਪਤੀ-ਸੇਵਾ ਅਤੇ ਬੱਚੇ ਪੈਦਾ ਕਰਨ ਅਤੇ ਪਾਲਣ-ਪੋਸ਼ਨ ਤੱਕ ਹੀ ਸੀਮਿਤ ਸੀ।ਪਤੀ ਦੀ ਮੌਤ ਸਮੇਂ ਇਸਤ੍ਰੀ ਨੂੰ ਸਤੀ (ਉਸ ਦੀ ਚਿਖਾ ‘ਚ ਨਾਲ਼ ਸੜ ਮਰਨ) ਹੋਣ ਲਈ ਲਲਚਾਇਆ ਜਾਂਦਾ ਸੀ ਕਿ ਇੰਵ ਕਰਨ ਨਾਲ਼ ਤੈਨੂੰ ਸਾਢੇ ਤਿੰਨ ਕਰੋੜ ਸਾਲਾਂ ਦਾ ਸਵਰਗ ਪ੍ਰਾਪਤ ਹੋਵੇਗਾ ਅਤੇ ਤੂੰ ਆਨੰਦ ਮਾਣੇਗੀ।ਹਿੰਦੂ ਧਰਮ ਅੰਦਰ ਔਰਤਾਂ ਦੇ ਮਰਨ ਸਮੇਂ ਕੋਈ ਵੇਦ ਮੰਤ੍ਰ ਨਹੀਂ ਪੜ੍ਹੇ ਜਾਂਦੇ ਸਨ।

ਕੇਵਲ ਹਿੰਦੂ ਧਰਮ ਅੰਦਰ ਹੀ ਨਹੀਂ ਬਲਕਿ ਇਸਲਾਮ ਅੰਦਰ ਵੀ ਔਰਤ ਨੂੰ ਵਿੱਦਿਆ ਪੜ੍ਹਨ ਅਤੇ ਮਸੀਤ ਵਿੱਚ ਵੜਨ ਦਾ ਕੋਈ ਅਧਿਕਾਰ ਨਹੀਂ ਸੀ। ਮਰਦ ਆਪਣੀ ਮਰਜ਼ੀ ਅਨੁਸਾਰ ਕਈ ਇਸਤਰੀਆਂ ਰੱਖ ਸਕਦਾ ਹੈ।ਬੰਦਾ ਸੁੰਨਤ ਕਰਨ ਨਾਲ ਮੁਸਲਮਾਨ ਅਖਵਾਉਂਦਾ ਹੈ ਪਰ ਇਸਤ੍ਰੀ ਦੀ ਸੁੰਨਤ ਕਰਨੀ ਅਸੰਭਵ ਹੈ। ਕੁਰਾਨ ਅਨੁਸਾਰ ਅੱਲਾਹ ਨੇ ਮਰਦ ਨੂੰ ਔਰਤਾਂ ਨਾਲੋਂ ਚੰਗਾ ਬਣਾਇਆ ਹੈ।ਇਸਤ੍ਰੀ ਨੂੰ ਘਰ ਦੀ ਚਾਰਦਿਵਾਰੀ ਵਿੱਚ ਰਹਿਣ ਲਈ ਅਤੇ ਬਾਹਰ ਨਿਕਲਣ ਸਮੇਂ ਬੁਰਕਾ ਪਾਉਣ ਦਾ ਵਿਧਾਨ ਹੈ।

ਈਸਾਈਆਂ ਦੇ ਬਾਈਬਲ 'ਚ ਦਰਜ਼ ਹੈ ਆਦਮੀ ਨੂੰ ਚਾਹੀਦਾ ਹੈ ਔਰਤ ਨੂੰ ਹੱਥ ਨਾ ਲਾਵੇ।ਜੇਕਰ ਕੋਈ ਆਦਮੀ ਔਰਤ ਨਾਲ਼ ਵਿਆਹ ਕਰਵਾ ਲੈਂਦਾ ਹੈ ਅਤੇ ਬਾਅਦ ਵਿੱਚ ਉਸ ਨੂੰ ਚੰਗੀ ਨਾ ਲੱਗੇ ਤਾਂ ਉਸ ਨੂੰ ਉਹ ਘਰ 'ਚੋਂ ਕੱਢਣ ਦਾ ਅਧਿਕਾਰ ਰਖਦਾ ਹੈ।1992 ਤੱਕ ਔਰਤ ਨੂੰ ਪਾਦਰੀ ਬਨਾਉਣ ਦੀ ਰੀਤ ਨਹੀਂ ਸੀ।ਪ੍ਰਾਚੀਨ ਯੂਨਾਨੀ ਬੁੱਧੀ ਜੀਵੀਆਂ ਨੇ ਇਸਤਰੀ ਨੂੰ ਬਦੀਆਂ ਦੀ ਜੜ੍ਹ ਆਖਿਆ।ਬੁੱਧ ਤੇ ਜੈਨ ਮੱਤ ਵਿੱਚ ਵੀ ਇਸਤਰੀ ਦਾ ਤ੍ਰਿਸਕਾਰ ਕੀਤਾ ਜਾਂਦਾ ਹੈ।

ਕਿਸੇ ਵੀ ਸਮਾਜ ਦੀ ਉਨੱਤੀ ਅਗਰ ਕੋਈ ਜਾਣਨਾ ਚਾਹੁੰਦਾ ਹੈ ਤਾਂ ਉਸ ਦਾ ਸਿਹਰਾ ਔਰਤ 'ਤੇ ਨਿਰਭਰ ਕਰਦਾ ਹੈ।ਗੁਰੂ ਨਾਨਕ ਸਾਹਿਬ ਨੇ ਬ੍ਰਾਹਮਣ ਨੂੰ ਬਹੁਤ ਹੀ ਨਿਰਾਲੇ ਢੰਗ ਨਾਲ਼ ਸੰਬੋਧਨ ਕਰਦੇ ਹੋਏ ਕਿਹਾ, "ਇੱਕ ਪਾਸੇ ਤੁਸੀਂ ਲੋਕ ਰਾਜਿਆਂ ਨੂੰ ਨਿਹਕਲੰਕੀ ਕਹਿੰਦੇ ਨਹੀਂ ਥੱਕਦੇ ਅਤੇ ਦੂਜੇ ਪਾਸੇ ਉਨ੍ਹਾਂ ਨੂੰ ਜਨਮ ਦੇਣ ਵਾਲੀ ਨੂੰ ਕਲੰਕਣੀ ਕਹਿੰਦੇ ਹੋਂ ਇਹ ਗੱਲ ਸੋਭਾ ਨਹੀਂ ਦਿੰਦੀ।ਉਨ੍ਹਾਂ ਆਖਿਆ ਜਿਸ ਪੰਥ ਦੀ ਨੀਂਹ ਅਸੀਂ ਰੱਖੀ ਹੈ ਉਸ ਵਿੱਚ ਇਸਤਰੀ ਨੂੰ ਬਹੁਤ ਹੀ ਪਿਆਰ, ਸਤਿਕਾਰ, ਮਾਣ ਅਤੇ ਸਨਮਾਨ ਦੇ ਰਹੇ ਹਾਂ। ਇੰਞ ਗੁਰੂ ਜੀ ਨੇ ਇਸਤਰੀ ਪ੍ਰਤੀ ਘ੍ਰਿਣਾ ਦੀ ਮੰਦੀ ਸੋਚ ਵਿਰੁੱਧ ਬੀੜਾ ਚੁੱਕਿਆ ਅਤੇ ਕ੍ਰਾਂਤੀਕਾਰੀ ਬੋਲਾਂ ਨਾਲ ਉਚਾਰਿਆ:

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**
**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥**
**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥(੪੭੩)**

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ 'ਆਸਾ ਦੀ ਵਾਰ' ਵਿੱਚ ਸੁਸ਼ੋਬਤ ਹੈ।ਗੁਰੂ ਜੀ ਕਹਿੰਦੇ, "ਐ ਦੁਨੀਆਂ ਦੇ ਲੋਕੋ ਇਸਤਰੀ (ਭੰਡ) ਤੋਂ ਹੀ ਆਪਾਂ ਸਭ ਜਨਮੇ ਹਾਂ।ਇਸਤਰੀ ਨਾਲ਼ ਹੀ ਮੰਗਣਾ ਅਤੇ ਵਿਆਹ ਹੁੰਦਾ ਹੈ ਅਤੇ ਅੱਗੇ ਸੰਬੰਧ

ਬਣਨ ਨਾਲ ਉਤਪਤੀ ਹੁੰਦੀ ਹੈ। ਜੇਕਰ ਇਸਤਰੀ ਮਰ ਜਾਵੇ ਤਾਂ ਦੂਜਾ ਵਿਆਹ ਕਰਵਾ ਲਈਦਾ ਹੈ। ਇਸਤਰੀ ਨੂੰ ਮਾੜਾ ਕਿਉਂ ਆਖਦੇ ਹੋਂ ਜੋ ਰਾਜਿਆਂ ਨੂੰ ਜਨਮ ਦਿੰਦੀ ਹੈ। ਇਸਤਰੀ ਤੋਂ ਹੀ ਇਸਤਰੀ ਪੈਦਾ ਹੁੰਦੀ ਹੈ। ਕੀ ਕੋਈ ਪੁਰਸ਼ ਹੈ ਜੋ ਇਸਤਰੀ ਤੋਂ ਨਾ ਪੈਦਾ ਹੋਇਆ ਹੋਵੇ?

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਰਾਮ ਕਲੀ ਕੀ ਵਾਰ' ਜੋ ਸਤੇ ਰਾਇ ਬਲਵੰਡ ਨੇ ਉਚਾਰੀ ਗੁਰ-ਪਤਨੀ ਮਾਤਾ ਖੀਵੀ ਜੀ ਦੀ ਬਹੁਤ ਹੀ ਮਿੱਠੇ ਬੋਲਾਂ ਵਿੱਚ ਉਪਮਾ ਕੀਤੀ ਹੈ।ਗੁਰੂ ਅਮਰ ਦਾਸ ਜੀ ਨੇ ਸਤੀ ਹੋਣ ਦੀ ਰਸਮ ਵਿਰੁੱਧ ਆਵਾਜ਼ ਬੁਲੰਦ ਕੀਤੀ ਅਤੇ ਸਿੱਖ ਬੀਬੀਆਂ ਨੂੰ ਘੁੰਡ ਕੱਢਣ ਤੋਂ ਵਰਜਿਆ ਅਤੇ ਇਹ ਆਖਿਆ, "ਬਲ਼ਵਾਨ ਹੋਵੇ,ਨਾ ਕਿਸੇ ਤੋਂ ਡਰੋ ਨਾ ਕਿਸੇ ਨੂੰ ਡਰਾਉ"।ਜੋ ਉਨ੍ਹਾਂ ਸਿੱਖੀ ਪ੍ਰਚਾਰ ਲਈ 22 ਮੰਜੀਆਂ ਥਾਪੀਆਂ ਉਨ੍ਹਾਂ ਵਿੱਚੋਂ ਦੋ ਮੰਜੀਆਂ ਇਸਤਰੀ ਪ੍ਰਚਾਰਕਾਂ ਨੂੰ ਬਖਸ਼ੀਆਂ।

ਗੁਰੂ ਸਾਹਿਬਾਨ ਨੇ ਆਖਿਆ, "ਇਸਤਰੀ ਕਮਜ਼ੋਰੀ ਦਾ ਨਾਂ ਨਹੀਂ ਸਗੋਂ ਇਸਤਰੀ ਇੱਕ ਬਹੁਤ ਬਲਵਾਨ ਸ਼ਕਤੀ ਹੈ ਅਤੇ ਗ੍ਰਹਿਸਤ ਮਾਰਗ ਦੀ ਜਿੰਦ ਜਾਨ ਹੈ"। ਮੀਰੀ ਪੀਰੀ ਦੇ ਮਾਲਕ ਗੁਰੂ ਹਰਿ ਗੋਬਿੰਦ ਸਿੰਘ ਦੇ ਬਚਨ ਹਨ ਕਿ ਹਰ ਮਾਂ ਕੋਲ਼ ਘੱਟੋ ਘੱਟ ਇੱਕ ਬੇਟੀ ਜ਼ਰੂਰ ਹੋਵੇ। ਸਤਿਗੁਰਾਂ ਨੇ ਇਸਤਰੀ (ਔਰਤ) ਨੂੰ ਈਮਾਨ ਆਖਿਆ:

**ਸੀਲ ਖਾਨ ਕੰਨਿਆ ਇਕ ਹੋਵੈ॥**
**ਨਹੀਂ ਤੋ ਮਾਂ ਗ੍ਰਹਿਸਤ ਵਿਗੋਵੈ} (ਗੁਰੁ ਬਿਲਾਸ ਪਾਤਸ਼ਾਹੀ ੬)**

ਅੰਮ੍ਰਿਤ ਸੰਸਕਾਰ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੇ ਇਸਤਰੀ ਨੂੰ ਵੀ ਪਤੀ ਨਾਲ ਅੰਮ੍ਰਿਤਪਾਨ ਕਰਾਇਆ। ਸਤਿਗੁਰਾਂ ਆਪਣੇ ਸਿੱਖ ਨੂੰ ਆਪਣੀ ਇਸਤਰੀ ਨਾਲ ਪਿਆਰ ਕਰਨ ਦੀ ਪ੍ਰੇਰਨਾ ਦਿੱਤੀ ਅਤੇ ਪਰ ਨਾਰੀ ਦਾ ਸੰਗ ਕਰਨ ਤੋਂ ਵਰਜਿਆ:

**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ੍ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਗੈਯਹ॥**

ਗੁਰੂ ਸਾਹਿਬ ਨੇ ਨਾਰੀ ਨੂੰ ਬਹੁਤ ਹੀ ਉੱਚਾ ਰੁਤਬਾ ਦਿੱਤਾ। ਮਾਤਾ ਸਾਹਿਬ ਕੌਰ ਨੂੰ ਖ਼ਾਲਸੇ ਦੀ ਮਾਂ ਨਾਲ ਸਨਮਾਨਿਆਂ।

ਗੁਰਬਾਣੀ ਅੰਦਰ ਕੰਜਕਾਂ (ਕੰਨਿਆਂ) ਨੂੰ ਮਾਰਨਾ ਮਹਾਂ ਪਾਪ ਦਰਸਾਇਆ ਹੈ:

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥**
**ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥**
**ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥ (੧੪੧੩)**

ਰਹਿਤਨਾਮਾ ਭਾਈ ਦੇਸਾ ਜੀ ਅੰਦਰ ਦਰਜ਼ ਹੈ:

**ਕੁੜੀ ਮਾਰ ਆਦਿਕ ਜੇਤੇ। ਮਨ ਤੇ ਦੂਰ ਤਿਆਗੋ ਤੇਤੇ।**

ਰਹਿਮਤਨਾਮਾ ਭਾਈ ਨੰਦ ਲਾਲ ਗੋਇਆ"

ਕੁੜੀ ਮਾਰ ਨਾਲ ਰੋਟੀ-ਬੇਟੀ ਦਾ ਨਾਤਾ ਨਹੀਂ ਰੱਖਣਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵਲੋਂ ਤਿਆਰ ਕੀਤੀ ਸਿੱਖ ਰਹਿਤ ਮਰਿਯਾਦਾ ਵਿੱਚ ਵੀ ਦਰਜ਼ ਹੈ:

**ਗੁਰੂ ਕਾ ਸਿੱਖ ਕੰਨਿਆਂ ਨਾ ਮਾਰੇ, ਕੁੜੀ-ਮਾਰ ਨਾਲ਼ ਨਾ ਵਰਤੇ। (ਪੰਨਾ ੨੭)**

ਸੋ ਗੁਰੂ ਨਾਨਕ ਦੇਵ ਜੀ ਦੇ ਸਾਜੇ-ਨਿਵਾਜੇ ਨਵੀਨ, ਨਿਰਮਲ ਅਤੇ ਨਵੇਕਲੇ ਸਿੱਖ ਪੰਥ (ਸਿੱਖ ਕੌਮ) ਅੰਦਰ ਇਸਤਰੀ ਨੂੰ ਮਹਾਨ ਸਤਿਕਾਰ ਨਾਲ਼ ਨਿਵਾਜਿਆ ਗਿਆ ਹੈ। ਸਿੱਖ ਇਸਤਰੀਆਂ ਗੁਰਬਾਣੀ ਕੀਰਤਨ, ਪਾਠ, ਕਥਾ, ਕਵੀਸ਼ਰੀ, ਢਾਡੀਪੁਣੇ ਦੇ ਨਾਲ ਜੰਗੇ ਮੈਦਾਨ ਵਿੱਚ ਜੂਝਦੀਆਂ ਹਨ। ਪਰ ਅਫ਼ਸੋਸ ਇਸਤਰੀ ਨੂੰ ਨੀਵਾਂ ਦਿਖਾਉਣ ਦੀ ਰੁਚੀ ਅੱਜ ਵੀ ਅਗਾਂਹ ਵਧੂ ਸਮਾਜ ਅੰਦਰ ਜਾਰੀ ਹੈ। ਅੱਜ ਵੀ ਸਮਾਜ ਅੰਦਰ ਭਰੂਣ-ਹੱਤਿਆ ਰਾਹੀਂ ਕੁੜੀਮਾਰ ਪ੍ਰਵਿਰਤੀ ਜਾਰੀ ਹੈ। ਇਸੇ ਤਰ੍ਹਾਂ ਅੱਜ ਕਲ੍ਹ ਬਲਾਤਕਾਰ ਰਾਹੀਂ ਇਸਤਰੀ ਦਾ ਸ਼ੋਸ਼ਣ ਹੋ ਰਿਹਾ ਹੈ ਜੋ ਅੱਤ ਘਿਨਾਉਣੀ ਹਰਕਤ ਹੈ। ਮਾੜੀ ਗੱਲ ਇਹ ਵੀ ਹੈ ਕਿ ਇਸਤਰੀ ਆਪਣੇ ਆਪ ਨੂੰ ਫ਼ੈਸ਼ਨੇਬਲ ਅਖਵਾ ਕੇ ਨੰਗੇਜ਼ ਵਲ ਵਧ ਰਹੀ ਹੈ ਜਿਸ ਨਾਲ ਬਲਾਤਕਾਰੀ ਨੂੰ ਹੁਲਾਰਾ ਮਿਲਦਾ ਹੈ। ਗੁਰੂ ਨਾਨਕ ਸਾਹਿਬ ਜੀ ਇਸ ਸੰਬੰਧੀ ਉਚਾਰਦੇ ਹਨ ਪੁਤ੍ਰੀਓ ਤੁਹਾਡੀ ਇਹ ਰੂਪਵੰਤੀ ਦੇਹ ਦਿਖਾਉਣ ਨੂੰ ਨਹੀਂ ਹੈ ਜਤ ਸਤ ਰੱਖ ਨਾਮ ਜਪਣ ਲਈ ਹੈ। ਇਸ ਲਈ ਸਤਵੰਤੀਆਂ ਬਣੋਂ।ਉੱਪਰੋਂ ਉੱਪਰੋਂ ਚਾਹੇ ਕੋਈ ਲੱਖ ਦਿਖਾਵੇ ਕਰੇ ਪਰ ਦਿਲੋਂ ਲੜਕੀ ਦੇ ਜੰਮਣ 'ਤੇ ਕੋਈ ਖੁਸ਼ੀ ਨਹੀਂ ਮਨਾਈ ਜਾਂਦੀ। ਅਸਲ ਵਿੱਚ ਉਸ ਨੂੰ 'ਬਿਗਾਨਾ ਧਨ' ਹੀ ਸਮਝਿਆ ਜਾਂਦਾ ਹੈ। ਪਰ ਗੁਰੂ ਨਾਨਕ ਸਾਹਿਬ ਵੱਲੋਂ ਇਸਤਰੀ ਦੇ ਹੱਕ ਵਿੱਚ ਮਾਰਿਆ 'ਹਾਅ ਦਾ ਨਾਅਰਾ' ਅੱਜ ਵੀ ਪ੍ਰਸੰਗਿਕ ਹੈ, ਜਿਸ ਤਰ੍ਹਾਂ ਸਾਢੇ ਪੰਜ ਸਦੀਆਂ ਪਹਿਲਾਂ ਸੀ।

## ਸਿੱਖ ਕੌਮ

(Sikh Nation)

ਕੌਮ (Nation) ਦੀ ਪ੍ਰੀਭਾਸ਼ਾ ਵਿਦਵਾਨਾਂ ਨੇ ਹੇਠ ਦਿੱਤੀ ਬਿਆਨ ਕੀਤੀ ਹੈ:

'A community of people who share a common language, culture, history, ethinicity, descent or history, However, it can also refer to people who share a common territory and govern irrespective of their ethininc make up, that is a nation'

or

'A stable community of people formed on the basis of a common language, territory, history, ethnicity or psychlogical make up menifested in a common culture'.

ਭਾਵ ਇੱਕ ਸਮਾਜ ਅਤੇ ਰਾਜਨੀਤਕ ਸੰਗਠਨ ਜਾਂ ਫਿਰਕਾ ਜਿਸ ਦੇ ਲੋਕ ਸਾਂਝੀ ਬੋਲੀ, ਸੱਭਿਆਚਾਰ, ਇਤਿਹਾਸ, ਨਸਲ ਤੇ ਸਦਾਚਾਰ ਰਖਦੇ ਹਨ। ਉਹ ਲੋਕ ਜਿਨ੍ਹਾਂ ਦਾ ਸੰਬੰਧ ਇੱਕ ਖਾਸ ਖਿੱਤੇ ਨਾਲ ਹੋਵੇ ਅਤੇ ਆਪਣੇ ਸਿਧਾਂਤ ਹੋਣ ਉਹ ਕੌਮ ਕਹਿਲਾਉਂਦੀ ਹੈ।

ਜਾਂ

ਇੱਕ ਦ੍ਰਿੜ੍ਹ ਇਰਾਦੇ ਵਾਲੇ ਲੋਕਾਂ ਦੇ ਸੰਗਠਨ ਨੂੰ ਜਿਨ੍ਹਾਂ ਦਾ ਆਧਾਰ ਸਾਂਝੀ ਭਾਸ਼ਾ, ਖਿੱਤਾ, ਇਤਿਹਾਸ ਅਤੇ ਸਦਾਚਾਰ ਅਤੇ ਸੋਚ ਇੱਕ ਸੱਭਿਆਚਾਰ ਰਾਹੀਂ ਉਲੀਕੀ ਗਈ ਹੋਵੇ,ਕੌਮ ਹੁੰਦੀ ਹੈ।

ਗੁਰੂ ਨਾਨਕ ਸਾਹਿਬ ਰੁਹਾਨੀਅਤ ਦੀ ਗਾਗਰ, ਅਧਿਆਤਮਕ ਦੇ ਸਾਗਰ ਅਤੇ ਬੋਲਾਂ ਦੇ ਰਤਨਾਗਰ ਸਨ। ਉਨ੍ਹਾਂ ਰੱਬੀ ਬਖ਼ਸ਼ਿਸ਼ ਦੁਆਰਾ ਸਿੱਖ ਕੌਮ ਦੀ ਸਥਾਪਨਾ ਕੀਤੀ ਜਿਸ ਦੀ ਵਿਚਾਰਧਾਰਾ, ਫ਼ਲਸਫ਼ਾ ਅਤੇ ਪ੍ਰਵਿਰਤੀ ਹਿੰਦੂ ਅਤੇ ਮੁਸਲਮਾਨ ਮੱਤ ਨਾਲੋਂ ਬਿਲਕੁਲ ਵੱਖਰੀ ਹੀ ਨਹੀਂ ਬਲਕਿ ਨਿਰਾਲੀ,ਅਨੂਠੀ ਅਤੇ ਵਿਲੱਖਣ ਹੈ। ਗੁਰੂ ਜੀ ਦੇ ਸਿੱਖੀ ਸੰਬੰਧੀ ਬੋਲ:

**ਸਿਖੀ ਸਿਖਿਆ ਗੁਰ ਵੀਚਾਰਿ ॥ (੪੬੫)**
**ਸਿਖ ਮਤਿ ਸਭ ਬੁਧਿ ਤੁਮਾਰ੍ਹੀ ਮੰਦਿਰ ਛਾਵਾ ਤੇਰੇ ॥**
**ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥ (੧੯੫)**
**ਨ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥ (੧੧੩੬)**

ਭਾਈ ਗੁਰਦਾਸ ਜੀ ਦੇ ਸ਼ਬਦ ਸੁਣੋ:

**ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ।**
**(ਵਾਰ ੧, ਪਉੜੀ ੪੫)**

ਭਾਈ ਗੁਰਦਾਸ (ਦੂਜੇ) ਵਾਰ ੪੧, ਪਊੜੀ ੧੭ ਦੇ ਸ਼ਬਦ :

**ਮੁਲਵਾਨੇ ਕਾਜ਼ੀ ਫਿਰ ਥਕੇ ਕਛੁ ਮਰਮ ਨ ਜਾਨਾ।**
**ਲੱਖ ਪੰਡਿਤ ਬ੍ਰਾਹਮਣ ਜੋਤਕੀ ਬਿਖ ਰਸ ਉਰਝਾਨਾ।**
**ਫੁਨ ਪਾਥਰ ਦੇਵਲ ਪੂਜਿ ਕੇ ਅਤਿ ਹੀ ਭਰਮਾਨਾ।**

**ਇਉਂ ਦੋਨੋਂ ਫਿਰਕੇ ਕਪਟ ਮੇਂ ਰਚ ਰਹੇ ਨਿਧਾਨਾ।**
**ਇਹੁ ਤੀਸਰ ਮਜ਼ਹਬ ਖ਼ਾਲਸਾ ਉਪਜਿਓ ਪਰਧਾਨਾ।**

ਇਤਿਹਾਸਕ ਤੱਥ ਹਨ ਕਿ ਔਰੰਗਜ਼ੇਬ ਨੇ ਗੁਰੂ ਤੇਗ ਬਹਾਦਰ ਜੀ ਨੂੰ ਆਖਿਆ ਕਿ ਮੈਂ ਦੋ ਤੋਂ ਇੱਕ ਧਰਮ ਕਰਨਾ ਚਾਹੁੰਦਾ ਹਾਂ ਪਰ ਗੁਰੂ ਜੀ ਨੇ ਉੱਤਰ ਦਿੱਤਾ, "ਐ ਔਰੰਗਜ਼ੇਬ! ਅਕਾਲ ਪੁਰਖ ਦਾ ਹੁਕਮ ਹੈ ਕਿ ਹੁਣ ਦੋ ਤੋਂ ਤਿੰਨ ਹੋ ਜਾਣੇ ਹਨ"। ਸਿੱਖ ਪੰਥ ਦੇ ਮਹਾਨ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਆਪਣੀ ਕਿਤਾਬ, 'ਹਮ ਹਿੰਦੂ ਨਹੀਂ' ਲਿਖੀ ਸੀ। ਅੱਜ ਕਲ੍ਹ ਬਹੁਗਿਣਤੀ ਸਮਾਜ ਦੇ ਕੁਝ ਭਾਰਤੀ ਜੋ ਹਿੰਦੂਤਵ ਨੂੰ ਹਵਾ ਦੇ ਰਹੇ ਹਨ ਅਤੇ ਇਹ ਡੌਂਡੀ ਪਿੱਟ ਰਹੇ ਹਨ ਕਿ ਸਿੱਖ ਹਿੰਦੂਆਂ ਦਾ ਹੀ ਅੰਗ ਹਨ, ਵੱਖਰੀ ਕੌਮ ਨਹੀਂ। ਭਾਰਤ ਦੀ ਆਜ਼ਾਦੀ ਜੋ 1947 ਵਿੱਚ ਮਿਲੀ, ਦਾ ਸੰਵਿਧਾਨ ਲਿਖਣ ਸਮੇਂ ਉਸ ਸਮੇਂ ਦੇ ਸ਼ੈਤਾਨ ਲੀਡਰਾਂ ਨੇ ਸਿੱਖਾਂ ਨੂੰ ਧਾਰਾ 25 A ਵਿੱਚ ਹਿੰਦੂਆਂ ਦੇ ਵਿੱਚ ਹੀ ਰਲਾ ਸਿੱਖਾਂ ਨੂੰ ਕੇਸਾਧਾਰੀ ਹਿੰਦੂ ਲਿਖ ਦਿੱਤਾ। ਜਿਸ ਦੇ ਰੋਸ ਵਜੋਂ ਸੰਵਿਧਾਨ ਕਮੇਟੀ ਵਿੱਚ ਸ਼ਾਮਲ ਦੋ ਸਿੱਖ ਲੀਡਰਾਂ ਨੇ ਸੰਵਿਧਾਨ 'ਤੇ ਆਪਣੇ ਦਸਤਖ਼ਤ ਨਹੀਂ ਸਨ ਕੀਤੇ।

ਗੁਰੂ ਨਾਨਕ ਸਾਹਿਬ ਸਿੱਖ ਕੌਮ ਦੇ ਮੋਢੀ ਹਨ। ਉਨ੍ਹਾਂ ਸਿੱਖੀ ਦੇ ਪ੍ਰਚਾਰ ਲਈ ਦੁਨੀਆਂ ਭਰ ਦੇ ਬੰਦਿਆਂ ਵਿੱਚੋਂ ਪੈਦਲ ਚੱਲ ਕੇ ਸਭ ਤੋਂ ਵੱਧ ਸਫ਼ਰ ਤੈਹ ਕੀਤਾ। ਉਨ੍ਹਾਂ ਜਿੰਨਾ ਪੈਦਲ ਸ਼ਾਇਦ ਹੀ ਕੋਈ ਚੱਲਿਆ ਹੋਵੇ। ਉਨ੍ਹਾਂ ਦਾ ਹਿਰਦਾ ਇਤਨਾ ਵਿਸ਼ਾਲ ਸੀ ਕਿ ਉਨ੍ਹਾਂ ਕਿਸੇ ਧਰਮ ਦਾ ਵਿਰੋਧ ਨਹੀਂ ਕੀਤਾ, ਸਗੋਂ ਇਹ ਹੀ ਆਖਿਆ ਕਿ ਹਿੰਦੂ ਆਪਣੇ ਧਰਮ 'ਚ ਪੱਕਾ ਰਹੇ ਅਤੇ ਮੁਸਲਮਾਨ ਆਪਣੇ ਧਰਮ ਵਿੱਚ।

ਕੌਮ (Nation) ਦੀ ਵਿਆਖਿਆ ਬਾਰੇ ਦਿੱਤੀਆਂ ਦੋ ਪ੍ਰੀਭਾਸ਼ਾਂਵਾਂ (definitions) ਨੂੰ ਮੁੱਖ ਰੱਖ ਸਿੱਖ ਮੱਤ ਨੂੰ ਕੌਮ ਦੇ ਤੌਰ 'ਤੇ ਦਰਸਾਉਣ ਲਈ ਖ਼ਾਸ ਖ਼ਾਸ ਤੱਤ ਅੱਗੇ ਸਾਖਿਆਤ ਕੀਤੇ ਗਏ ਹਨ:

ਪਹਿਲੀ ਗੱਲ ਹੈ ਖਿੱਤੇ ਦੀ। ਗੁਰੂ ਨਾਨਕ ਸਾਹਿਬ ਜੀ ਪੰਜ ਦਰਿਆਵਾਂ ਦੀ ਧਰਤੀ 'ਪੰਜਾਬ' ਚ ਪ੍ਰਗਟ ਹੋਏ। ਇਹ ਧਰਤੀ ਬਹੁਤ ਹੀ ਉਪਜਾਊ ਅਤੇ ਅੰਨ-ਦਾਤੀ ਹੈ। ਇੱਥੋਂ ਦੇ ਲੋਕ ਬਹੁਤ ਹੀ ਛੈਲ-ਛਬੀਲੇ, ਤਾਕਤਵਰ, ਅਣਖੀ ਅਤੇ ਬਹਾਦਰ ਹਨ। ਸਾਰੇ ਗੁਰੂ ਸਾਹਿਬਾਨ ਦੇ ਇਸ ਧਰਤੀ 'ਤੇ ਵਿਚਰਨ ਕਰ ਕੇ ਸਿੱਖੀ ਇਥੇ ਇਤਨੀ ਫੈਲੀ ਕਿ ਪੰਜਾਬ ਸਿੱਖੀ ਦਾ ਗੜ੍ਹ ਬਣ ਗਿਆ। ਪ੍ਰੋਫ਼ੈਸਰ ਪੂਰਨ ਸਿੰਘ ਦੇ ਸ਼ਬਦ ਹਨ ਕਿ 'ਪੰਜਾਬ ਜਿਉਂਦਾ ਗੁਰਾਂ ਦੇ ਨਾਂ ਤੇ'। ਖ਼ਾਲਸੇ ਦੀ ਸਾਜਨਾ ਕਰ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ ਆਪਣੀ ਅਣਖ, ਗੈਰਤ, ਇੱਜ਼ਤ ਅਤੇ ਆਜ਼ਾਦੀ ਬਰਕਰਾਰ ਰੱਖਣ ਲਈ ਹਥਿਆਰ ਪਕੜ ਵੈਰੀ ਨਾਲ ਜੂਝ ਕੇ ਮਰਨ ਦਾ ਉਪਦੇਸ਼ ਦਿੱਤਾ ਤੇ ਉਚਾਰਿਆ 'ਜੂਝ ਮਰੋ ਤਉ ਸਾਚ ਪਤੀਜੈ'। ਪਿਆਰਾ ਸਿੰਘ ਪਦਮ ਅਨੁਸਾਰ 'ਜੋ ਕੌਮ ਮਰਨਾ ਜਾਣਦੀ ਹੈ, ਉਹ ਜਿਉਣ ਦਾ ਬਹੁਤ ਲਾਲਚ ਨਹੀਂ ਕਰਦੀ, ਉਹ ਆਪਣੇ ਆਦਰਸ਼ਾਂ

ਲਈ ਮਰਨਾ ਸਗੋਂ ਪੁੰਨ ਸਮਝਦੀ ਹੈ। ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਬਖ਼ਸ਼ੇ ਉੱਚੇ ਆਦਰਸ਼ਾਂ ਤੇ ਪਵਿੱਤਰ ਬੀਰਤਾ ਦਾ ਸਿੱਟਾ ਸੀ ਕਿ ਸਿੰਘਾਂ ਪੰਜਾਬ ਵਿੱਚ ਪੂਰਨ ਸਵਰਾਜ ਸਥਾਪਤ ਕਰ ਕੇ ਸਦੀਆਂ ਤੋਂ ਜਰਵਾਣਿਆਂ ਦੀ ਮਾਰ ਖਾਂਦੇ ਹਿੰਦ ਨੂੰ ਸਦਾ ਲਈ ਸੁਤੰਤਰ ਕਰ ਦਿੱਤਾ"। ਡਾਕਟਰ ਹਰੀ ਰਾਮ ਗੁਪਤਾ ਦੀ ਲਿਖਤ ਹੈ, ਸਿੰਘਾਂ ਨੇ ਪੰਜਾਬ ਲਈ 'ਬੀਰ ਭੂਮੀ' ਯਾ 'ਸੂਰਮਿਆਂ ਦਾ ਦੇਸ਼' ਆਖੇ ਜਾਣ ਦਾ ਮਾਣ ਜਿੱਤਿਆ। ਉਨ੍ਹਾਂ ਹਜ਼ਾਰਾਂ ਵਰ੍ਹਿਆਂ ਤੋਂ ਬਦੇਸ਼ੀ ਜਰਵਾਣਿਆਂ ਦੇ ਹੱਲਿਆਂ ਦੇ ਹੜ੍ਹ ਨੂੰ ਸਦਾ ਲਈ ਠੱਲ੍ਹ ਪਾਈ। ਆਪਣੀ ਤਾਕਤ ਨਾਲ ਪਹਿਲਾਂ ਬੰਦਾ ਸਿੰਘ ਬਹਾਦਰ ਨੇ 6 ਸਾਲ ਅਤੇ ਫੇਰ ਮਹਾਰਾਜਾ ਰਣਜੀਤ ਸਿੰਘ ਨੇ 46 ਸਾਲ ਰਾਜ ਕੀਤਾ।

ਦੂਜੀ ਗੱਲ ਹਰ ਕੌਮ ਲਈ ਉਸ ਦੀ ਆਪਣੀ ਬੋਲੀ ਹੋਣੀ ਬਹੁਤ ਜ਼ਰੂਰੀ ਹੈ।ਵਾਰ ਵਾਰ ਹਿੰਦ 'ਤੇ ਹਮਲੇ ਕਰਨ ਕਰ ਕੇ ਵੱਡੀ ਗਿਣਤੀ ਵਿੱਚ ਮੁਗਲ ਪੰਜਾਬ ਵਿੱਚ ਆ ਕੇ ਵਸ ਗਏ ਸਨ। ਮੁਗਲ ਰਾਜਿਆਂ ਨੇ ਆਪਣੀ ਬੋਲੀ ਉਰਦੂ ਅਤੇ ਫ਼ਾਰਸੀ ਇੱਥੇ ਲਾਗੂ ਕਰ ਦਿੱਤੀ। ਗੁਰੂ ਨਾਨਕ ਦੇਵ ਜੀ ਨੇ ਇਹ ਦੇਖ ਮੁੱਖ ਤੋਂ ਉਚਾਰਨ ਕੀਤਾ:

**ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥ (੧੧੯੧)**

ਇਤਿਹਾਸਕ ਗਵਾਹੀਆਂ ਹਨ ਕਿ ਜਿਸ ਕੌਮ ਦੀ ਮਾਂ ਬੋਲੀ ਮਰ ਜਾਵੇ ਉਹ ਕੌਮ ਵੀ ਖ਼ਤਮ ਹੋ ਜਾਂਦੀ ਹੈ। ਇਹ ਆਮ ਦੇਖਣ ਵਿੱਚ ਆਉਂਦਾ ਹੈ ਕਿ ਆਪਣੇ ਗਿਆਨ ਦਾ ਪ੍ਰਗਟਾਵਾ ਬੰਦਾ ਜਿਸ ਸੁਚੱਜੇ ਢੰਗ ਨਾਲ ਆਪਣੀ ਮਾਂ ਬੋਲੀ (ਮਾਤ ਭਾਸ਼ਾ) ਵਿੱਚ ਕਰ ਸਕਦਾ ਹੈ ਉਹ ਦੂਜੀ ਭਾਸ਼ਾ 'ਚ ਨਹੀਂ ਕਰ ਸਕਦਾ। ਪੰਜਾਬੀਆਂ ਦੀ ਬੋਲੀ ਪੰਜਾਬੀ ਹੈ। ਗੁਰੂ ਨਾਨਕ ਸਾਹਿਬਾਨ ਨੇ ਪੰਜਾਬੀ ਨੂੰ ਗੁਰਮੁਖੀ ਲਿੱਪੀ ਵਿੱਚ ੳ ਤੋਂ ੜ ਤੱਕ ਪੈਂਤੀ ਬਣਾਈ। ਫਿਰ ਸਾਰੀ ਗੁਰਬਾਣੀ ਸੰਸਕ੍ਰਿਤ ਤੇ ਹਿੰਦੀ ਨੂੰ ਪਾਸੇ ਰੱਖ ਗੁਰਮੁਖੀ ਅੱਖਰਾਂ ਵਿੱਚ ਲਿੱਖੀ। ਹੋਰ ਤਾਂ ਹੋਰ ਦੇਸ਼ ਦੇ ਵੱਖ ਵੱਖ ਪ੍ਰਾਂਤਾਂ ਵਿੱਚ ਵਸ ਰਹੇ ਭਗਤਾਂ ਦੀ ਆਪਣੀ ਬੋਲੀ ਵਿੱਚ ਉਚਾਰੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਅੰਦਰ ਗੁਰੂ ਅਰਜਨ ਦੇਵ ਜੀ ਨੇ ਗੁਰਮੁਖੀ ਸ਼ਬਦਾਂ 'ਚ ਹੀ ਲਿਖੀ। ਇਸ ਦਾ ਮੁੱਖ ਕਾਰਨ ਸੀ ਕਿ ਗੁਰੂ ਦੇ ਸਿੱਖ ਇਸ ਬਾਣੀ ਨੂੰ ਸੌਖੇ ਹੀ ਪੜ੍ਹ ਕੇ ਸਮਝ ਸਕਣ। ਇਹ ਬਾਣੀ ਗੁਰਾਂ ਦੀ ਜਾਗਦੀ ਜੋਤ ਹੈ, ਪ੍ਰਭੂ ਦੇ ਨਾਮ ਦੇ ਜਾਪ ਦਾ ਸ੍ਰੋਤ ਹੈ ਅਤੇ ਸਦਾ ਲਈ ਰਹਿਣ ਵਾਲੀ ਜ਼ਾਹਰਾ ਜ਼ਹੂਰ ਹਾਜਰਾ ਹਜੂਰ ਅਤੇ ਸਰਭ ਕਲਾ ਭਰਪੂਰ ਹੈ।

ਤੀਜਾ ਲੱਛਣ ਕੌਮ ਦਾ ਸ਼ਾਸਤਰ ਅਰਥਾਤ ਧਾਰਮਿਕ ਗ੍ਰੰਥ ਹੁੰਦਾ ਹੈ।ਸਿੱਖ ਕੌਮ ਦਾ ਧਾਰਮਿਕ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੈ ਜਿਸ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਵੀ ਕਹਿੰਦੇ ਹਨ। ਇਹ ਗ੍ਰੰਥ ਸਿੱਖਾਂ ਨੂੰ ਰੱਬੀ ਗੁਣਾਂ, ਪ੍ਰਭੂ ਨਾਮ, ਸਤਿਸੰਗਤ, ਅਧਿਆਤਮਕ ਗਿਆਨ, ਆਨੰਦ ਅਤੇ ਪਰਮ ਆਨੰਦ ਬਖਸ਼ ਕਿ ਪ੍ਰਭੂ ਨਾਲ ਜੋੜਦਾ ਹੈ। ਇਸ ਦੀ ਮੁੱਖ ਵਿਸ਼ੇਸ਼ਤਾ ਹੈ ਕਿ ਇਸ ਦੀ ਬਾਣੀ ਗੁਰੂ ਸਾਹਿਬਾਨ, ਭਗਤਾਂ,

ਗੁਰਸਿੱਖਾਂ ਅਤੇ ਭੱਟਾਂ ਵਲੋਂ ਉਚਾਰੀ ਹੋਈ ਹੈ, ਜਦ ਕਿ ਦੂਜੇ ਧਰਮਾਂ ਦੇ ਗ੍ਰੰਥਾਂ ਦੀ ਬਾਣੀ ਮੁਖੀ ਪੀਰਾਂ, ਅਵਤਾਰਾਂ ਅਤੇ ਗੁਰੂਆਂ ਵਲੋਂ ਨਹੀਂ ਉਚਾਰੀ ਜਾਂ ਲਿਖੀ ਗਈ। ਇਸ ਤੋਂ ਵੀ ਵੱਡੀ ਵਿਸ਼ੇਸ਼ਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਹ ਵੀ ਹੈ ਕਿ ਇਸ ਨੂੰ ਗੁਰੂ ਦੀ ਪਦਵੀ ਪਰਾਪਤ ਹੈ ਜਦਕਿ ਦੁਨੀਆਂ ਦੇ ਹੋਰ  ਕਿਸੇ ਗ੍ਰੰਥ ਨੂੰ ਇਹ ਪਦਵੀ ਪ੍ਰਾਪਤ ਨਹੀਂ। ਇਹ ਗ੍ਰੰਥ ਸਾਰੀ ਕਾਇਨਾਤ ਲਈ ਸਾਂਝਾ ਹੈ। ਇਸ ਵਿੱਚ ਸਮੁੱਚੀ ਮਾਨਵਤਾ ਲਈ ਉਪਦੇਸ਼ ਹੈ। ਇਹ ਗ੍ਰੰਥ ੧ੳ ਤੋਂ ਆਰੰਭ ਹੁੰਦਾ ਹੈ ਅਤੇ ਐਸਾ ਕਲਾਮ ਜਾਂ ਸ਼ਬਦ ਹੋਰ ਕਿਸੇ ਗ੍ਰੰਥ ‘ਚ ਨਹੀਂ ਮਿਲਦਾ। ਇਸ ਵਿੱਚ ਕਾਇਨਾਤ ਦੀ ਉਪਜ, ਖ਼ੂਬਸੂਰਤੀ ਅਤੇ ਪ੍ਰਭੂ ਤਾਕਤ ਵੀ ਦਰਸਾਈ ਗਈ ਹੈ। ਇਸ ਦੀ ਬਾਣੀ ਵੰਨ-ਸੁਵੰਨਤਾ ਵਾਲੀ ਅਤੇ ਬਹੁਤ ਸਾਰੀਆਂ ਬੋਲੀਆਂ ਦਾ ਭੰਡਾਰ ਹੈ। ਡਾਕਟਰ ਜਸਪਾਲ ਸਿੰਘ ਮੁਤਾਬਕ ਵੰਨ-ਸੁਵੰਨਤਾ (diversity), ਤਰੱਕੀ, ਸੁੱਖ ਅਤੇ ਸ਼ਾਂਤੀ ਦਾ ਵਰਤਾਰਾ ਕਰਦੀ ਹੈ। ਬਾਣੀ ਦੀ ਬਣਤਰ ਬੜੀ ਪ੍ਰਭਾਵਸ਼ਾਲੀ, ਵਿਧੀ ਪੂਰਵਕ ਅਤੇ ਰੀਤੀਵੱਧ ਹੈ। ਇਸ ਦਾ ਫ਼ਲਸਫ਼ਾ ਇਤਨਾ ਮਹਾਨ ਹੈ ਕਿ ਇਹ ਕੂੜ ਕ੍ਰਿਆ ਦੀ ਹਰ ਕੰਧ ਤੋੜਦੀ ਹੈ, ਬੰਦਸ਼ਾਂ ਤੋੜਦੀ ਹੈ ਅਤੇ ਪ੍ਰਾਣੀ ਨੂੰ ਪ੍ਰਭੂ ਨਾਲ ਜੋੜਦੀ ਹੈ। ਇਸ ਦਾ ਕਲਾਵਾ ਇਤਨਾ ਵਿਸ਼ਾਲ ਹੈ ਕਿ ਇਸ ਵਿੱਚ 6 ਗੁਰੂਆਂ, 15 ਭਗਤਾਂ, 4 ਗੁਰਸਿੱਖਾਂ ਅਤੇ 11 ਭੱਟਾਂ ਦੀ ਬਾਣੀ ਦਰਜ਼ ਹੈ। ਇਸ ਦੀ ਗੋਸ਼ਟੀ ਅਰਥਾਤ ਸੰਬਾਦ (dialogue) ਪ੍ਰਾਣੀ ਨੂੰ ਸਚਿਆਰਾ ਬਣਾਉਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸਾਰੀ ਜ਼ਿੰਦਗੀ ਸੰਵਾਦ ਕੀਤਾ। ਸੰਵਾਦ ਆਬਾਦ ਦਾ ਲਖਾਇਕ ਹੈ, ਸੰਵਾਦ ‘ਚੋਂ ਅਨੇਕਾਂ ਸਿਧਾਂਤ ਨਿਕਲਦੇ ਹਨ। ਸੰਵਾਦ ਤੋਂ ਹੀਣਾ ਮਨੁੱਖ ਇਕਹਿਰਾ, ਇੱਕ ਪਾਸੜ, ਦਮਨਕਾਰੀ ਅਤੇ ਤਾਨਾਸ਼ਾਹ ਹੋ ਜਾਂਦਾ ਹੈ।

ਇਹ ਬਾਣੀ 31 ਰਾਗਾਂ ‘ਤੇ ਆਧਾਰਿਤ ਹੈ। ਰਾਗ ਦਾ ਭਾਵ ਹੁੰਦਾ ਹੈ ਪ੍ਰੇਮ । ‘ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ’। ਪ੍ਰੇਮ ਦਾ ਅੱਖਰੀ ਅਰਥ ਹੈ – ਆਪਣੇ ਵਿੱਚ ਮੈਂ ਨੂੰ ਪਰੇ ਕਰ ਦੇਣਾ। ਸੋ ਪ੍ਰੇਮ (ਇਸ਼ਕ) ਬੜਾ ਸੂਖਮ, ਅਨੂਪਮ ਤੇ ਪਵਿੱਤਰ ਜਜ਼ਬਾ ਹੈ। ਇਸ ਨਾਲ ਦੋ ਰੂਹਾਂ ਦਾ ਆਤਮਿਕ ਮਿਲਾਪ ਹੁੰਦਾ ਹੈ। ਈਸ਼ਵਰ ਦੇ ਪ੍ਰੇਮ ‘ਚ ਬਰਬਾਦ ਹੋਣਾ ਅਸਲ ਆਬਾਦੀ ਤੇ ਸੁਭਾਗ ਹੈ। ਇਸ਼ਕ ਅਗਨੀ ਰੂਪ ਹੈ ਕਿਉਂਕਿ ਇਸ ਵਿੱਚ ਕਾਮ ਵਾਸਨਾ ਪ੍ਰਚੰਡ ਹੋ ਜਾਂਦੀ ਹੈ ਜਦ ਕਿ ਪ੍ਰੇਮ ਪਾਣੀ ਰੂਪ ਹੈ। ਪ੍ਰੇਮ ਦੇ ਪਾਣੀ ਤੋਂ ਬਾਣੀ ਉਪਜਦੀ ਹੈ। ਇਸ਼ਕ ਦੇ ਬੀਮਾਰ ਬੰਦਿਆਂ ਲਈ ਅਸਲ ਦਵਾਈ ਜਾਂ ਦੁਆਈ ਹੈ ਰੱਬੀ ਬੰਦਗੀ। ਸੋ ਗੁਰੂ ਗ੍ਰੰਥ ਸਾਹਿਬ ਸਰਬ ਸਾਂਝਾ ਗੁਰੂ ਹੈ। ਗੁਰੂ ਦਾ ਸਿੱਖ ਹੋਰ ਕਿਸੇ ਨੂੰ ਗੁਰੂ ਨਹੀਂ ਮੰਨਦਾ। ਇਸ ਲਈ ਹਰ ਅਰਦਾਸ ਪਿਛੋਂ ਇਹ ਦੋਹਰਾ ਪੜ੍ਹਿਆ ਜਾਂਦਾ ਹੈ:

**ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥**

**ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭੂ ਕੇ ਮਿਲਬੋ ਚਹੈ ਖੋਜ਼ ਸ਼ਬਦ ਮੇ ਲੇਹ॥**

ਹਰ ਕੌਮ ਲਈ ਚੌਥੇ ਥਾਂ ’ਤੇ ਹੁੰਦਾ ਹੈ ਉਸ ਦਾ ਪ੍ਰਮੁੱਖ ਜਾਂ ਕੇਂਦਰਤ ਧਾਰਮਿਕ ਸਥਾਨ।ਸਿੱਖ ਕੌਮ ਦਾ ਮਹਾਨ ਧਾਰਮਿਕ ਕੇਂਦਰ ਹੈ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, “ਅੰਮ੍ਰਿਤਸਰ ਸਿਫਤੀ ਦਾ ਘਰ’। ਗੁਰੂ ਨਾਨਕ ਦੇਵ ਜੀ 1532 ਵਿੱਚ ਇਸ ਜਗ੍ਹਾ ‘ਤੇ ਆਏ ਸਨ।ਗੁਰੂ ਰਾਮ ਦਾਸ ਜੀ ਨੇ ਇਹ ਜਗ੍ਹਾ 500 ਅਕਬਰੀ ਰੁਪਏ ਦੇ ਕੇ ਖਰੀਦੀ ਸੀ ਅਤੇ ਇਸ ਜਗ੍ਹਾ ਦਾ ਨਾਂ ‘ਰਾਮਦਾਸ ਪੁਰ’ ਵੱਜੋਂ ਜਾਣਿਆਂ ਜਾਂਦਾ ਸੀ।ਗੁਰੂ ਰਾਮ ਦਾਸ ਸਾਹਿਬ ਨੇ 1574 ਵਿੱਚ ਸਰੋਵਰ ਦੀ ਖੁਦਾਈ ਸ਼ੁਰੂ ਕਰਾਈ ਸੀ ਜੋ ਗੁਰੂ ਅਰਜਨ ਦੇਵ ਜੀ ਨੇ 1589 ਵਿੱਚ ਪੂਰੀ ਕਰਾਈ ।1589 ਵਿੱਚ ਹੀ ਸਾਹਿਬਾਂ ਨੇ ਮੁਸਲਮ ਫ਼ਕੀਰ ਸਾਈਂ ਮੀਆਂ ਮੀਰ ਤੋਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾ ਕੇ ਇਮਾਰਤ ਬਣਾਉਣੀ ਸ਼ੁਰੂ ਕੀਤੀ ਜੋ 1601 ਵਿੱਚ ਤਿਆਰ ਹੋ ਗਈ ਸੀ।ਫਿਰ ਸਤਿਗੁਰਾਂ 1601-1604 ਦਰਮਿਆਨ ਆਦਿ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਵਾਈ ਜਿਸ ਦੇ ਲਿਖਾਰੀ ਭਾਈ ਗੁਰਦਾਸ ਜੀ ਸਨ।ਅਗਸਤ 1604 ‘ਚ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾਇਆ ਅਤੇ ਬਾਬਾ ਬੁੱਢਾ ਜੀ ਨੂੰ ਮੁੱਖ ਗ੍ਰੰਥੀ ਥਾਪਿਆ।

ਧਰਮ (ਪੀਰੀ) ਕਿਉਂਕਿ ਨਿਮਰਤਾ, ਸਧਾਰਨਤਾ ਅਤੇ ਨਿਰਮਾਣਤਾ ਦਾ ਪ੍ਰਤੀਕ ਹੈ ਇਸ ਲਈ ਹਰਿਮੰਦਰ ਸਾਹਿਬ ਦੀ ਕੁਰਸੀ (ਆਧਾਰ) ਸ਼ਹਿਰ ਨਾਲੋਂ ਕਾਫੀ ਨਿਮਾਣ ‘ਤੇ ਰੱਖੀ ਅਤੇ ਗੁੰਬਦ ਦੀ ਸ਼ਕਲ ਵੀ ਬੈਠਮੀ ਹੈ।ਹਰਿਮੰਦਰ ਸਾਹਿਬ ਦੀ ਡਿਉਢੀ ਦੇ ਬਿਲਕੁਲ ਸਾਹਮਣੇ ਮੀਰੀ-ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਦੀ ਕੁਰਸੀ (ਆਧਾਰ) ਹਰਿਮੰਦਰ ਸਾਹਿਬ ਤੋਂ 12 ਫੁੱਟ ਉੱਚਾ ਰੱਖਿਆ ਅਤੇ ਗੁੰਬਦ ਦੀ ਸ਼ਕਲ ਵੀ ਖੜ੍ਹਵੀਂ ਰੱਖੀ।ਪਰ ਅਕਾਲ ਤਖ਼ਤ ਦੇ ਕੋਲ ਝੂਲ ਰਹੇ ਦੋ ਨਿਸ਼ਾਨ ਸਾਹਿਬ ਜੋ ਪੀਰੀ-ਮੀਰੀ ਦੇ ਪ੍ਰਤੀਕ ਹਨ ਉਨ੍ਹਾਂ ਵਿੱਚ ਹਰਿਮੰਦਰ ਸਾਹਿਬ ਵੱਲ ਦਾ ਨਿਸ਼ਾਨ ਸਾਹਿਬ ਅਕਾਲ ਤਖ਼ਤ ਸਾਹਿਬ ਵਲ ਦੇ ਨਿਸ਼ਾਨ ਸਾਹਿਬ ਨਾਲੋਂ ਕੁਝ ਉੱਚਾ ਹੈ।ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਇਹ ਦਰਸਾ ਰਹੇ ਹਨ ਕਿ ਇਹ ਧਾਰਮਿਕ ਅਸਥਾਨ ਸਭ ਧਰਮਾਂ ਦੇ ਲੋਕਾਂ ਲਈ ਖੁੱਲ੍ਹਾ ਹੈ।ਇਸ ਦੀ ਇਮਾਰਤ ਉੱਪਰ ਸੋਨੇ ਦੀ ਸੇਵਾ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਦਾ ਸੇਵਕ ਹੋਣ ਨਾਤੇ ਕਰਵਾਈ।ਹਰਿਮੰਦਰ ਸਾਹਿਬ ਵਿਖੇ ਦਿਨ ਰਾਤ ਜਿੱਥੇ ਗੁਰ ਸ਼ਬਦ ਦਾ ਲੰਗਰ ਚਲਦਾ ਹੈ ਜੋ ਆਤਮਿਕ ਬਲ ਦਿੰਦਾ ਹੈ ਉੱਥੇ ਭੋਜਨ ਦਾ ਲੰਗਰ ਵੀ ਵਰਤਦਾ ਹੈ ਜੋ ਸਰੀਰਕ ਭੁੱਖ ਮਿਟਾ ਕੇ ਤਨ ਨੂੰ ਬਲ ਬਖਸ਼ਦਾ ਹੈ। ਇਹ ਅਸਥਾਨ ਹਰ ਨਾਨਕ ਨਾਮ ਲੇਵਾ ਲਈ ਜਿੰਦ-ਜਾਨ, ਆਨ ਅਤੇ ਸ਼ਾਨ ਹੈ। ਹਰ ਸਿੱਖ ਦੇ ਮਨ ਵਿੱਚ ਹਰ ਸਮੇਂ ਹਰਿਮੰਦਰ ਸਾਹਿਬ ਦੇ ਦਰਸ਼ਨ ਇਸ਼ਨਾਨ ਕਰਨ ਲਈ ਉਤਸ਼ਾਹ ਤੇ ਪੂਰਨ ਖਿੱਚ ਬਣੀ ਰਹਿੰਦੀ

ਹੈ। ਇਹ ਪਵਿੱਤਰ ਰੱਬੀ ਤੀਰਥ ਅਸਥਾਨ ਹਰ ਪ੍ਰਾਣੀ ਨੂੰ ਰੂਹਾਨੀ ਤਾਕਤ ਬਖਸ਼ਦਾ ਹੈ,ਜਾਤ ਪਾਤ ਦਾ ਭੇਦ ਮਿਟਾਉਂਦਾ ਹੈ ਅਤੇ ਰੱਬੀ ਗਿਆਨ ਦਾ ਚਾਨਣ ਮੁਨਾਰਾ ਹੈ।ਸਿੱਖ ਪੰਥ ਦੇ ਪੰਜ ਤਖ਼ਤ ਅਨੇਕਾਂ ਹੀ ਇਤਿਹਾਸਕ ਗੁਰੂ ਘਰ ਅਤੇ ਦੇਸ਼ ਵਿਦੇਸ਼ ਅੰਦਰ ਗੁਰਦੁਆਰੇ ਸਾਹਿਬ ਸਿੱਖੀ ਦੇ ਪ੍ਰਚਾਰ ਕੇਂਦਰ ਹਨ।

ਹਰ ਕੌਮ ਦੀ ਪੰਜਵੀਂ ਨਿਸ਼ਾਨੀ ਉਸ ਦਾ ਆਪਣਾ ਝੰਡਾ (flag) ਹੁੰਦਾ ਹੈ। ਸਿੱਖ ਪੰਥ ਦੇ ਅੰਦਰ ਇਸ ਨੂੰ ਨਿਸ਼ਾਨ ਸਾਹਿਬ ਕਹਿੰਦੇ ਹਨ ਅਤੇ ਹਰ ਗੁਰਦੁਆਰੇ ਵਿੱਚ ਉੱਚਾ ਝੂਲ ਰਿਹਾ ਹੈ।ਇਹ ਸਿੱਖਾਂ ਦੀ ਆਜ਼ਾਦ ਹਸਤੀ ਦਾ ਪ੍ਰਗਟਾਵਾ ਕਰਦਾ ਹੈ ਇਸ ਦਾ ਉੱਚਾਈ ’ਤੇ ਲਹਿਰਾ ਰਿਹਾ ਫ਼ਰਲਾ ਸਚਾਈ, ਸੁਰੱਖਿਆ, ਸੇਵਾ, ਗੁਰੂ ਦੇ ਦਰਸ਼ਨਾਂ, ਲੰਗਰ ਅਤੇ ਰਿਹਾਇਸ਼ ਲਈ ਮਾਨੋ ਆਵਾਜ਼ਾਂ ਮਾਰਦਾ ਹੈ। ਨਿਸ਼ਾਨ ਸਾਹਿਬ ਦੇ ਸਿਰ ’ਤੇ ਖੰਡਾ ਲੱਗਿਆ ਹੁੰਦਾ ਹੈ ਜੋ ਭਗਤੀ ਤੇ ਸ਼ਕਤੀ ਦਾ ਪ੍ਰਤੀਕ ਹੈ।ਦਸਵੇਂ ਪਾਤਸ਼ਾਹ ਨੇ ਅੰਮ੍ਰਿਤ ਛਕਾਉਣ ਵੇਲੇ ਖੰਡਾ ਵਰਤਿਆ ਸੀ। ਨਿਸ਼ਾਨ ਸਾਹਿਬ ‘ਤੇ ਚੜ੍ਹਾਇਆ ਗਿਆ ਸੰਤਰੀ ਚੋਲਾ ਕੁਰਬਾਨੀ ਲਈ ਪ੍ਰੇਰਦਾ ਹੈ।ਤਿੰਨ ਕੋਨੇ ਫਰਲੇ ‘ਤੇ ਛਪੇ ਹੋਏ ਚਿੰਨ੍ਹ ਦੇ ਵਿਚਕਾਰ ਖੰਡਾ, ਆਲੇ-ਦੁਆਲੇ ਦੋ ਕਿਰਪਾਨਾਂ ਅਤੇ ਵਿਚਕਾਰ ਚੱਕਰ ਸਿੱਖ ਕੌਮ ਦਾ ਚਿੰਨ੍ਹ ਸੂਚਕ ਹੈ। ਇਹ ਗੁਰੂ ਵਲੋਂ ਬਖਸ਼ੀ ਕਿਰਪਾ ਦੀ ਨਿਸ਼ਾਨੀ ਹੈ ਅਤੇ ਰੱਬੀ ਦੇਣ ਕਰ ਕੇ ਅੱਜ ਦੁਨੀਆਂ ਦੇ ਹਰ ਮੁਲਕ ਅੰਦਰ ਸਿੱਖੀ ਦੇ ਨਿਸ਼ਾਨ ਸਾਹਿਬ ਉੱਚੇ ਝੂਲ ਰਹੇ ਹਨ।ਇਹਨਾਂ ਨਾਲ ਸੰਸਾਰ ਅੰਦਰ ਸਿੱਖ ਕੌਮ ਦੀ ਨੁਹਾਰ ਅਤੇ ਗੁੰਜਾਰ ਦ੍ਰਿਸ਼ਟੀਮਾਨ ਹੋ ਰਹੀ ਹੈ।

ਛੇਵਾਂ ਨੁਕਤਾ ਹਰ ਕੌਮ ਲਈ ਬੜਾ ਜ਼ਰੂਰੀ ਹੈ ਉਹ ਹੈ ਪ੍ਰਾਣੀ ਨੂੰ ਧਾਰਮਿਕ ਰੀਤੀ ਅਨੁਸਾਰ ਧਰਮ ਵਿੱਚ ਪਰਪੱਕ ਕਰਨਾ। ਜਿਵੇਂ ਹਿੰਦੂ ਧਰਮ ਅੰਦਰ ਜਨੇਊ ਧਾਰਨ ਕਰਨ ਲਈ ਬਾਬੇ ਨਾਨਕ ਨੇ ਜਨੇਊ ਧਾਰਨ ਕਰਨ ਤੋਂ ਮਨ੍ਹਾਂ ਕਰ ਦਿੱਤਾ ਸੀ ਕਿਉਂਕਿ ਇਹ ਜ਼ਾਤ-ਪਾਤ ਅਤੇ ਊਚ-ਨੀਚ ਦੀਆਂ ਵੰਡੀਆਂ ਪਾਉਂਦਾ ਹੈ। ਬ੍ਰਹਮਣ ਨੂੰ ਕਪਾਹ ਤੋਂ ਬਣੇ ਸੂਤ, ਖ਼ੱਤਰੀ ਨੂੰ ਸਣ ਅਤੇ ਵੈਸ਼ ਨੂੰ ਉਨ ਦਾ ਜਨੇਊ ਪਹਿਨਾਇਆ ਜਾਂਦਾ ਹੈ ਜਦ ਕਿ ਸ਼ੂਦਰ ਤੇ ਇਸਤ੍ਰੀ ਨੂੰ ਜਨੇਊ ਨਹੀਂ ਪਹਿਨਾਇਆ ਜਾਂਦਾ। ਇਸ ਦੇ ਉਲਟ ਸਿੱਖ ਮੱਤ ਅੰਦਰ ਗੁਰੂ ਗੋਬਿੰਦ ਸਿੰਘ ਜੀ ਵਲੋਂ ਹਿੰਦੂ ਧਰਮ ਦੇ ਆਦੇਸ਼ਾਂ ਦਾ ਤਿਆਗ ਕਰ ਕੇ ਅੰਮ੍ਰਿਤ ਛਕਾ ਪੰਚ ਪਰਧਾਨੀ ਖ਼ਾਲਸਾ ਨਾਮ ਦਾ ਅਤਿ ਨਵੀਨ, ਪਰਮਉਦਾਰ ਸਿੱਖ ਪੰਥ ਦਾ ਨਿਰਮਾਣ ਕੀਤਾ ਗਿਆ। ਇਹ ਪੰਥ ‘ਮਾਣਸ ਕੀ ਜਾਤਿ ਸਭੈ ਏਕੈ ਪਹਿਚਾਨਬੋ’ ‘ਤੇ ਆਧਾਰਤ ਹੈ। ਸਵਾਮੀ ਰਾਮ ਤੀਰਥ ਦੰਡੀ ਸੰਨਿਆਸੀ ਲਿਖਦੇ ਹਨ ਕਿ ਸ੍ਰੀ ਸਵਾਮੀ ਮਹੇਸ਼ਵਰਾ ਨੰਦ ਜੀ ਮਹਾਂ ਮੰਡਲੇਸ਼ਵਰ ਦੇ ਮੱਤ ਅਨੁਸਾਰ ਸਿੱਖਾਂ ਨੂੰ ਹਿੰਦੂ ਮੰਨਣਾ ਮਹਾਂ ਮੂਰਖਤਾ ਹੈ। ਮਹਾਂ ਵਿਦਵਾਨਾਂ ਮੁਤਾਬਕ ‘ਸਿੰਘ ਸ਼ਕਤੀ’ ਕਲਜੁਗ ਵਿੱਚ ‘ਸੰਘ’ (ਪੰਥ) ਸ਼ਕਤੀ ਹੈ। ਜੇਕਰ ਗੁਰੂ ਜੀ ਹਿੰਦੂ ਰਹਿਣਾ ਪਸੰਦ ਕਰਦੇ ਤਾਂ ਉਹ ‘ਹਿੰਦੁ ਤੁਰਕ ਤੇ ਰਹੈ ਨਿਆਰਾ’ ਹਿੰਦੂ ਅਤੇ ਮੁਸਲਮਾਨ ਤੋਂ ਵੱਖਰਾ ਕਰਨ ਵਾਲਾ

ਉਪਦੇਸ਼ ਆਪਣੇ ਸਿੱਖਾਂ ਨੂੰ ਨਾ ਦਿੰਦੇ। ਖ਼ਾਲਸੇ ਦੀ ਪਦਵੀ ਦਰਸਾਉਂਦੀ ਹੈ:

**ਗੁਰੂ ਘਰ ਜਨਮ ਤੁਮਾਰੇ ਹੋਏ। ਪਿਛਲੇ ਜਾਤ ਵਰਣ ਸਭ ਖੋਏ।**
**ਚਹੁੰ ਵਰਣਾ ਕੇ ਏਕੈ ਭਾਈ। ਧਰਮ ਖ਼ਾਲਸਾ ਪਦਵੀ ਪਾਈ॥**
**ਹਿੰਦੂ ਤੁਰਕ ਸੇ ਆਹਿ ਨਿਆਰਾ। ਸਿੰਘ ਮਜ਼ਹਬ ਅਬ ਤੁਮਨੇ ਧਾਰਾ॥**

ਅਗਲਾ ਸੱਤਵਾਂ ਨੁਕਤਾ ਸਿੱਖਾਂ ਦੇ ਨਿਆਰੇ ਹੋਣ ਦਾ ਇਹ ਹੈ ਕਿ ਗੁਰ ਸਿੱਖ ਕੇਸਾਧਾਰੀ, ਦਸਤਾਰਧਾਰੀ, ਪੰਜ ਕਕਾਰੀ ਹੋਣ ਕਰ ਕੇ ਸਰਦਾਰ ਕਹਾਉਂਦਾ ਹੈ। ਉਹ ਲੱਖਾਂ ਦੇ ਇਕੱਠ 'ਚ ਇਕੱਲਾ ਖੜ੍ਹਾ ਸੂਰਜ ਵੱਤ ਹੋ ਪਛਾਣਿਆ ਜਾਂਦਾ ਹੈ। ਪਰ ਹਿੰਦੂ ਧਰਮ ਅੰਦਰ ਇਹ ਸੰਸਕ੍ਰਿਤੀ ਨਹੀਂ ਹੈ ਉਹ ਇੱਕ ਦੂਜੇ ਨੂੰ ਲਾਲਾ ਜੀ ਜਾਂ ਬਾਬੂ ਜੀ ਕਹਿ ਕੇ ਬੁਲਾਉਂਦੇ ਹਨ। ਸਿੱਖਾਂ ਦਾ ਧਾਰਮਿਕ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਹੈ ਅਤੇ ਸੱਭਿਆਚਾਰ ਗੁਰੂ ਗ੍ਰੰਥ 'ਤੇ ਨਿਰਭਰ ਹੈ ਪਰ ਹਿੰਦੂ ਧਰਮ ਮੂਰਤੀਆਂ ਦਾ ਪੁਜਾਰੀ ਹੈ। ਉਹਨਾਂ ਦਾ ਸੱਭਿਆਚਾਰ ਬੇਦਾਂ, ਸਿੰਮ੍ਰਤੀਆਂ, ਪੁਰਾਨਾਂ, ਗੀਤਾ, ਆਦਿ ਤੇ ਆਧਾਰਤ ਹੈ।

ਅੱਠਵਾਂ ਮਹੱਤਵ ਪੂਰਨ ਅੰਗ ਹਰ ਦੇਸ਼ ਜਾਂ ਕੌਮ ਦਾ ਉਸ ਦਾ ਕੌਮੀ ਗੀਤ ਜਾਂ ਕੌਮੀ ਤਰਾਨਾ ਹੁੰਦਾ ਹੈ ਜਿਹੜਾ ਉੱਥੋਂ ਦੀਆਂ ਪ੍ਰਸਥਿਤੀਆਂ, ਲੋਕਾਂ ਦੀ ਬਹਾਦਰੀ, ਦੇਸ਼ ਕੌਮ ਲਈ ਪਿਆਰ ਅਤੇ ਕੁਰਬਾਨੀ ਦਾ ਮਾਦਾ ਅਤੇ ਜ਼ਮੀਰ ਦਾ ਪ੍ਰਗਟਾਵਾ ਕਰਦਾ ਹੈ। ਕਾਦਰੇ-ਹਰ-ਕਾਰ ਅਤੇ ਖ਼ਾਲਸੇ ਦੇ ਸਾਜਨਹਾਰ ਸਹਿਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਜਰਵਾਣਿਆਂ ਅਤੇ ਮੌਲਾਣਿਆਂ ਵਿਰੁੱਧ ਡਟਣ ਲਈ ਆਪਣੇ ਮੁਖਾਰਬਿੰਦ ਤੋਂ ਹੇਠ ਲਿਖੇ ਸ਼ਬਦ ਉਚਾਰੇ ਜੋ ਸਿੱਖ ਕੌਮ ਦਾ ਕੌਮੀ ਤਰਾਨਾ ਬਣ ਗਏ:

**ਦੇਹਿ ਸ਼ਿਵਾ ਵਰ ਮੋਹਿ ਇਹੈ॥**
**ਸ਼ੁਭ ਕਰਮਨ ਤੇ ਕਬਹੁ ਨ ਟਰੋਂ॥**
**ਨ ਡਰੋਂ ਅਰਿ ਸੋ ਜਬ ਜਾਇ ਲਰੋਂ ॥**
**ਨਿਸਚੇ ਕਰ ਆਪਨੀ ਜੀਤ ਕਰੋਂ।**
**ਅਰ ਸਿਖ ਹੋ ਅਪਨੇ ਹੀ ਮਨ ਕੋ॥**
**ਇਹ ਲਾਲਚ ਹਉਂ ਗੁਣ ਤਉ ਉਚਰੋਂ॥**
**ਜਬ ਆਵ ਕੀ ਅਉਧ ਨਿਧਾਨ ਬਨੇ॥**
**ਅਤਿ ਹੀ ਰਣ ਮਹਿ ਤਬ ਜੂਝ ਮਰੋਂ॥ (ਅਕਾਲ ਉਸਤਤਿ)**

ਖ਼ਾਲਸੇ ਨੂੰ ਗੁਰੂ ਸਾਹਿਬ ਨੇ ਗੁਰੂ ਦਾ ਨੂਰਾ, ਸੂਰਾ, ਬਚਨਾਂ ਦਾ ਪੂਰਾ ਅਤੇ ਬਲਕਾਰੀ ਯੋਧਾ ਬਣਾਇਆ। ਉਨ੍ਹਾਂ ਖ਼ਾਲਸੇ ਨੂੰ 'ਨਾ ਕੋ ਬੈਰੀ ਨਹੀਂ ਬਿਗਾਨਾ ਸਕਲ ਸੰਗ ਹਮ ਕੋ ਬਨ ਆਈ'। ਦਾ ਪਾਠ ਪੜ੍ਹਾਇਆ ਅਤੇ ਲੋੜ ਪੈਣ 'ਤੇ ਜੂਝ ਮਰਨ ਦਾ ਨਿਸਚਾ ਅਤੇ ਸ਼ੁੱਭ ਕੰਮ ਕਰਨ ਲਈ ਸਿੱਖਿਆ ਦਿੱਤੀ। ਇਸ ਤਰਾਨੇ ਵਿੱਚ 'ਸ਼ਿਵਾ'

ਸ਼ਬਦ ਅਰਬੀ ਭਾਸ਼ਾ ਦਾ ਹੈ ਜਿਸ ਦਾ ਭਾਵ ਹੈ ਸਭ ਤੋਂ ਵੱਡਾ ਅਰਥਾਤ ਘਰ ਦੇ ਜੀਆਂ ਚੋਂ ਸਭ ਤੋਂ ਵੱਡੀ ਉਮਰ ਵਾਲੇ ਨੂੰ ਸ਼ਿਵਾ ਆਖਿਆ ਜਾਂਦਾ ਹੈ। ਸੋ ਗੁਰੂ ਸਾਹਿਬ ਨੇ ਸ਼ਿਵਾ ਸ਼ਬਦ ਅਕਾਲ ਪੁਰਖ ਲਈ ਵਰਤਿਆ ਹੈ ਨਾ ਕਿ ਸ਼ਿਵ ਜੀ ਲਈ। ਕਈ ਤਰਕਵਾਜ ਸਿਵਾ ਸ਼ਬਦ ਦੇ ਅਰਥ ਨਾ ਜਾਣਨ ਕਾਰਨ ਇਸ ਸ਼ਬਦ ’ਤੇ ਤਰਕ ਕਰ ਕੇ ਕਹਿੰਦੇ ਹਨ ਕਿ ਇਹ ਤਰਾਨਾ ਗੁਰੂ ਜੀ ਦੀ ਲਿਖਤ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸਿਵ ਸਕਤ ਸ਼ਬਦ ਕਈ ਥਾਵਾਂ ‘ਤੇ ਆਉਂਦਾ ਹੈ।

ਅਗਲੀ ਨੌਵੀਂ ਨਿਸ਼ਾਨੀ ਸਿੱਖ ਕੌਮ ਦੀ ਸ਼ਾਨ ਅਤੇ ਮਾਣਮਤੀ ਗਾਥਾ ਹੈ ਕਿ ਇਸ ਨੇ ਲੰਬਾ ਸਮਾਂ ਪੰਜਾਬ ਦੀ ਧਰਤੀ ‘ਤੇ ਰਾਜ ਕੀਤਾ ਹੈ। ਸਭ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗਲਾਂ ਦੇ ਸਭ ਤੋਂ ਚੋਟੀ ਦੇ ਸੂਬੇ ਸਰਹਿੰਦ ‘ਤੇ ਫ਼ਤਹਿ ਪਾ ਕੇ 1790 ਤੋਂ 1716 ਤੱਕ ਸਿੱਖ (ਖ਼ਾਲਸਾ) ਰਾਜ ਕਾਇਮ ਕੀਤਾ ਜਿਸ ਦੀ ਰਾਜਧਾਨੀ ਲੋਹਗੜ੍ਹ ਸੀ। ਇਸ ਦਾ ਰਾਜ ਸਾਂਝੀਵਾਲਤਾ ਤੇ ਸੁਤੰਤਰਤਾ ਦਾ ਪ੍ਰਤੀਕ ਸੀ। ਇਤਿਹਾਸਕ ਸੰਦਰਭ ਨੂੰ ਮੁੱਖ ਰਖਦਿਆਂ ਬੰਦਾ ਸਿੰਘ ਬਹਾਦਰ ਦੁਆਰਾ ਚਲਾਏ ਸਿੱਕਿਆਂ ‘ਤੇ ਇਹ ਦਰਜ਼ ਸੀ।

**ਸਿੱਕਾ ਜਦ ਬਰ ਹਰ ਦੋ ਆਲਮ ਤੇਗ ਨਾਨਕ ਵਾਹਬ ਅਸਤ।**
**ਫ਼ਤਹਿ ਗੋਬਿੰਦ ਸਿੰਘ ਸ਼ਾਹ ਸਾਰਾ ਫਜ਼ਲ ਸੱਚਾ ਸਾਹਿਬ ਅਸਤ।**

ਬੰਦਾ ਸਿੰਘ ਬਹਾਦਰ ਨੇ ਸ਼ਾਹੀ ਮੋਹਰ (ਸੀਲ) ‘ਤੇ ਸ਼ਬਦ ਲਿਖਾਏ:

**ਦੇਗੋ ਤੇਗੋ ਫ਼ਤਹ ੳ ਨੁਸਰਤ ਬੇਦਰੰਗ।**
**ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।**

ਇਹ ਸਿੱਕੇ ਕਿਸੇ ਖਾਸ ਰਾਜ ਦੀ ਬਾਦਸ਼ਾਹੀ ਦੇ ਚਿੰਨ੍ਹ ਹੁੰਦੇ ਹਨ। ਭਾਵੇਂ ਸਰਕਾਰਾਂ ਸਿੱਕਿਆਂ ਉੱਪਰ ਰਾਜੇ, ਰਾਣੀਆਂ ਜਾਂ ਦੇਸ਼ ਦੇ ਮਹਾਨ ਵਿਅਕਤੀਆਂ ਦੇ ਨਾਂ ਅਤੇ ਉਸ ਦੇ ਚਿੱਤ੍ਰ ਉਕਰਦੀਆਂ ਹਨ ਪਰ ਬੰਦਾ ਬਹਾਦਰ ਨੇ ਇਸ ਨੂੰ ‘ਨਾਨਕ ਸ਼ਾਹੀ’ ਸਿੱਕਾ ਆਖਿਆ। ਐਸਾ ਹੀ ਸਿੱਕਾ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਰਾਜ ਸਮੇਂ ਚਲਾਇਆ। ਮਹਾਰਾਜੇ ਦੇ ਹੁਕਮ ‘ਤੇ ਕਸ਼ਮੀਰ ਵਿੱਚ ਸਰਦਾਰ ਹਰੀ ਸਿੰਘ ਨਲੂਆ ਗਵਰਨਰ ਦੇ ਨਾਂ ਹੇਠ ਸੰਨ 1819 ਨੂੰ ‘ਹਰੀ ਸਿੰਘੀਆ’ ਰੁਪਿਆ ਵੀ ਜਾਰੀ ਹੋਇਆ। ਕਸ਼ਮੀਰ ਵਿੱਚ ਇਹ ਰੁਪਿਆ 1892 ਤੱਕ ਵੀ ਕਈ ਥਾਵਾਂ ‘ਤੇ ਮੌਜੂਦ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਜੋ ਸਿੱਕਾ ਚਲਾਇਆ ਉਸ ਦੇ ਸ਼ਬਦ ਸਨ:

**ਦੇਗੋ ਤੇਗੋ ਫ਼ਤਹ ੳ ਨੁਸਰਤ ਬੇਦਰੰਗ।**
**ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।**

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਪਹਿਲਾਂ 1761 ਈਸਵੀ ਵਿੱਚ ਸਰਦਾਰ

ਜੱਸਾ ਸਿੰਘ ਆਹਲੂਵਾਲੀਏ 'ਸੁਲਤਾਨੁਲ ਕੌਮ' ਨੇ ਵੀ ਇਨ੍ਹਾਂ ਹੀ ਸ਼ਬਦਾਂ ਵਾਲਾ ਸਿੱਕਾ ਚਲਾਇਆ ਸੀ।

Dr. Jagjit Singh writes that the Sikhs had actually become, "a state within a state" Jahangir's own autobiography points to an affirmative answer.

ਭਾਵ ਡਾਕਟਰ ਜਗਜੀਤ ਸਿੰਘ ਲਿਖਦੇ ਹਨ ਕਿ ਸਿੱਖਾਂ ਨੇ ਅਸਲ ਵਿੱਚ ਇੱਕ ਚੱਲ ਰਹੀ ਸਲਤਨਤ ਅੰਦਰ ਆਪਣੀ ਸਲਤਨਤ ਕਾਇਮ ਕਰ ਲਈ ਸੀ। ਇਸ ਗੱਲ ਨੂੰ (ਬਾਦਸ਼ਾਹ) ਜਹਾਂਗੀਰ ਨੇ ਵੀ ਆਪਣੀ ਸਵੈਜੀਵਨੀ ਵਿੱਚ ਕਬੂਲਿਆ ਹੈ:

Dr. Gopal Chand writes: As a matter of fact the Sikhs had made great advance under the pontificate of Guru Arjan. A state peaceful and unobtrusive, had been slowly evolved and with the Guru as its head as 'Sucha Padshah', the Sikhs had already become accustomed to form of self government within the empire"

ਡਾਕਟਰ ਗੋਪਾਲ ਚੰਦ ਲਿਖਦੇ ਹਨ ਕਿ ਗੁਰੂ ਅਰਜਨ ਦੀਆਂ ਧਾਰਮਿਕ ਬੁਲੰਦੀਆਂ ਕਾਰਨ ਸਿੱਖਾਂ ਨੇ ਮਹਾਨ ਤਰੱਕੀ ਕੀਤੀ। ਉਨ੍ਹਾਂ ਹੌਲੀ ਹੌਲੀ ਇੱਕ ਸ਼ਾਂਤੀ ਪੂਰਬਕ ਅਤੇ ਹਲੇਮੀ ਰਾਜ ਕਾਇਮ ਕੀਤਾ ਅਤੇ ਗੁਰੂ ਇਸ ਦਾ ਮੁਖੀ ਹੋਣ ਨਾਤੇ 'ਸਚਾ ਪਾਤਸ਼ਾਹ' ਸੀ। ਇਸ ਲਈ ਸਿੱਖਾਂ ਨੇ ਦਿੱਲੀ ਦੀ ਸਲਤਨਤ ਦੇ ਬਰਾਬਰ ਆਪਣੀ ਸਲਤਨਤ ਬਣਾ ਲਈ।

ਇਸ ਉਪਰੰਤ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਤਕਰੀਬਨ 46 ਸਾਲ (1800-1846) ਤੱਕ ਸਿੱਖ ਰਾਜ ਕਾਇਮ ਕੀਤਾ। ਜਿਸ ਦੀਆਂ ਹੱਦਾਂ ਸਤਲੁਜ ਦਰਿਆ ਤੋਂ ਪੱਛਮ ਵਲ ਅਫਗਾਨਿਸਤਾਨ ਦੇ ਦੱਰਾ ਖ਼ੈਬਰ ਤੱਕ ਫ਼ੈਲਿਆ ਹੋਇਆ ਸੀ। ਉੱਤਰ ਵੱਲ ਲੱਦਾਖ, ਅਸਕਰਦੂ ਅਤੇ ਤਿੱਬਤ ਤੋਂ ਚੀਨ ਤੱਕ ਅਤੇ ਦੱਖਣ ਵੱਲ ਸ਼ਿਕਾਰਪੁਰ ਸਿੰਧੂ ਤੱਕ ਜਾ ਲਗਦੀਆਂ ਸਨ। ਲਾਹੌਰ ਇਸ ਦੀ ਰਾਜਧਾਨੀ ਸੀ। ਹਰ ਕੋਈ ਉਸ ਦੇ ਰਾਜ ਨੂੰ ਅੱਜ ਤੱਕ ਸਲਾਹੁੰਦਾ ਹੈ ਕਿਉਂਕਿ ਮਹਾਰਾਜੇ ਨੇ ਸਭ ਨੂੰ ਬਰਾਬਰ ਦੇ ਹੱਕ ਦਿੱਤੇ ਅਤੇ ਇਨਸਾਫ਼ ਪ੍ਰਦਾਨ ਕੀਤਾ। ਮਹਾਰਾਜਾ ਰਣਜੀਤ ਸਿੰਘ ਨੂੰ ਦੁਨੀਆਂ ਭਰ ਵਿੱਚ ਇੱਕ ਬਹੁਤ ਹੀ ਸਫ਼ਲ, ਸ਼ਕਤੀਸ਼ਾਲੀ ਅਤੇ ਸੁਹਿਰਦ ਸ਼ਾਸਕ ਮੰਨਿਆ ਗਿਆ ਹੈ।

ਇਸ ਤੋਂ ਪਹਿਲਾਂ ਭਾਈ ਬਘੇਲ ਸਿੰਘ ਕ੍ਰੋੜ ਸਿੰਘੀਆ ਮਿਸਲ ਦੇ ਸਰਦਾਰ ਨੇ 12 ਮਾਰਚ 1783 ਨੂੰ ਲਾਲ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਝੁਲਾ ਦਿੱਤੇ। ਤਰਕਰੀਬਨ 10 ਮਹੀਨੇ ਦਿੱਲੀ ਦੇ ਤਖ਼ਤ 'ਤੇ ਕਾਬਜ ਰਹੇ ਅਤੇ ਗੁਰਦੁਆਰਿਆਂ ਦੀ ਸੇਵਾ ਕਰਾ

ਕੇ ਵਾਪਸ ਪੰਜਾਬ ਦੀ ਧਰਤੀ ‘ਤੇ ਆ ਗਏ। ਸਿੰਘਾਂ ਨੇ ਜੋ ਮਹਾਨ ਕੰਮ ਕੀਤਾ ਉਹ ਇਹ ਸੀ ਕਿ ਜਿਸ ਤਖ਼ਤ ’ਤੇ ਬੈਠ ਕੇ ਮੁਗਲ ਬਾਦਸ਼ਾਹ ਰਾਜ-ਭਾਗ ਚਲਾਉਂਦੇ ਰਹੇ ਉਹ ਪੱਥਰ (6.0 X 4.00 x 0.75 ਫੁੱਟ) ਪੁੱਟ ਕੇ ਗੱਡੇ ’ਤੇ ਲੱਦ ਕੇ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਵਿਖੇ ਲੈ ਆਂਦਾ ਜਿਹੜਾ ਅੱਜ ਕਲ੍ਹ ਰਾਮਗੜ੍ਹੀਆ ਬੁੰਗੇ ਦੀ ਛੱਤ ‘ਤੇ ਜੜਿਆ ਹੋਇਆ ਹੈ। ਸਿੰਘਾਂ ਨੂੰ ਇਹ ਸਫ਼ਲਤਾਵਾਂ ਗੁਰੂ ਦੀ ਕਿਰਪਾ ਸਦਕਾ ਪ੍ਰਾਪਤ ਹੁੰਦੀਆਂ ਹਨ। ਜਦੋਂ ਸਿੱਖ ਆਪਹੁਦਰੀਆਂ ਕਰਨ ਲੱਗ ਜਾਣ, ਗੁਰੂ ਦੀ ਸਿੱਖਿਆ ‘ਤੇ ਅਮਲ ਨਾ ਕਰਨ ਤਾਂ ਗੁਰੂ ਇਨ੍ਹਾਂ ‘ਤੇ ਪਰਤੀਤ ਨਹੀਂ ਕਰਦਾ। ਅੱਜ ਸਿੱਖ ਲੀਡਰਾਂ ਵਲੋਂ ਚੌਧਰ ਦੀ ਭੁੱਖ ਕਾਰਨ ਅਤੇ ਗੁਰ ਉਪਦੇਸ਼ ‘ਤੇ ਨਾ ਚੱਲਣ ਅਤੇ ਨਾ ਮੰਨਣ ਕਰ ਕੇ ਸਿੱਖ ਕੌਮ ਦੁੱਬਿਧਾ ਦੇ ਦੌਰ ਵਿੱਚ ਦੀ ਲੰਘ ਰਹੀ ਹੈ। ਸਮੇਂ ਦੀਆਂ ਸਰਕਾਰਾਂ ਵੀ ਸਿੱਖਾਂ ਦੀ ਤਾਕਤ ਨੂੰ ਕਮਜ਼ੋਰ ਕਰਨ ਲਈ ਵੱਡਾ ਰੋਲ ਅਦਾ ਕਰ ਰਹੀਆਂ ਹਨ।

ਸਿੱਖ ਕੌਮ ਦੀ ਦਸਵੀਂ ਮੱਦ ਇਸ ਦੀ ਨਵੇਕਲੀ ਤੇ ਵੱਖਰੀ ਅਰਦਾਸ ਹੈ। ਅਰਦਾਸ ਦਾ ਮੂਲ ‘ਅਰਜ਼-ਦਾਸਤ’ ਅਥਵਾ ‘ਅਰਜ਼-ਆਸਾ’ ਲਿਖਿਆ ਹੈ। ਅਰਜ਼-ਦਾਸਤ ਫ਼ਾਰਸੀ ਦਾ ਲਫ਼ਜ ਹੈ ਇਸ ਦਾ ਭਾਵ ਹੈ ਦੁਆ ਬੇਨਤੀ, ਅਰਜ਼, ਪ੍ਰਾਰਥਨਾ, ਬੰਦਨਾ ਜਾਂ ਜੋਦੜੀ ਕਰਨਾ। ਅਰਦਾਸ ਕੋਈ ਰਸਮੀ ਪਾਬੰਦੀ ਨਹੀਂ ਹੈ। ਇਹ ਤਾਂ ਇਨਸਾਨ ਦੇ ਧੁਰ ਅੰਦਰੋਂ ਉਪਜਿਆ ਇੱਕ ਵਲਵਲਾ ‘ਤੇ ਵੇਗ ਹੁੰਦਾ ਹੈ ਜੋ ਬੁੱਧੀ ਮੰਡਲ ਚੋਂ ਨਿਕਲਦਾ ਹੈ। ਮਨੁੱਖ ਕਿਸੇ ਔਕੜ, ਬਿਮਾਰੀ, ਬਿਪਤਾ ਜਾਂ ਰੱਬੀ ਆਫ਼ਤ ਵਿੱਚ ਘਿਰਿਆ ਹੋਇਆ ਦਾਤੇ ਦੇ ਅੱਗੇ ਅਰਦਾਸ ਕਰਦਾ ਹੈ ਕਿ ਦਾਤਿਆ ਮੇਰਾ ਬਚਾਅ ਕਰ। ਅਰਦਾਸ ਮਾਨੋ ਬੇਤਾਰ (wireless) ਰੂਪ ਹੈ ਜੋ ਇਨਸਾਨ ਦੀ ਮੰਗ, ਭਾਵਨਾ ਜਾ ਕੀਤੇ ਜਾ ਰਹੇ ਕਿਸੇ ਕਾਰਜ ਦੀ ਪੂਰਤੀ ਅਤੇ ਸ਼ੁਕਰਾਨੇ ਨੂੰ ਰੱਬ ਦੇ ਦਰ ਤਾਂਈ ਪਹੁੰਚਾਉਂਦੀ ਹੈ। ਗੁਰਬਾਣੀ ਅੰਦਰ ਅਰਦਾਸ ਕਰਨ ਦਾ ਢੰਗ ਵੀ ਦਰਸਾਇਆ ਗਿਆ ਹੈ।

**ਦੋਇ ਕਰ ਜੋੜਿ ਕਰਉ ਅਰਦਾਸਿ॥ ਤੁਧੁ ਭਾਵੈ ਤਾ ਆਣਹਿ ਰਾਸ॥(੧੩੭)**
**ਦੋਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ॥ (੫੪)**

ਸਿੱਖੀ ਦੀ ਅਰਦਾਸ ਬੜੀ ਹੀ ਰਹੱਸਮਈ ਅਤੇ ਰੋਮਾਂਚਿਕ ਹੈ। ਇਸ ਦੇ ਸ਼ਬਦ ਬੜੇ ਪਿਆਰੇ, ਨਿਆਰੇ, ਸੂਖਮ ਦਿੱਲ ਨੂੰ ਟੁੰਬਣ ਵਾਲੇ ਅਤੇ ਰੱਬੀ ਪ੍ਰੇਮ ‘ਚ ਭਿੱਜੇ ਹੋਏ ਹੁੰਦੇ ਹਨ। ਅਰਦਾਸ ਅੰਦਰ ਸਭ ਤੋਂ ਪਹਿਲਾ ਅਕਾਲ ਪੁਰਖ ਨੂੰ ਸਿਮਰਿਆ ਜਾਂਦਾ ਹੈ, ਫਿਰ ਦਸ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਜ ਪਿਆਰਿਆਂ, ਚਾਰ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਗੁਰਮੁਖਾਂ, ਸਿੰਘਾਂ, ਸਿੰਘਣੀਆਂ ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਚਰਖੜੀਆਂ ‘ਤੇ ਚੜ੍ਹੇ, ਖੋਪਰੀਆਂ ਲੁਹਾਈਆਂ ਤੇ ਬੰਦ ਬੰਦ ਕਟਾਏ ਉਨ੍ਹਾਂ ਨੂੰ ਯਾਦ ਕੀਤਾ ਜਾਂਦਾ ਹੈ। ਉਪਰੰਤ ਸਮੂਹ

ਸ਼ਹੀਦਾਂ,ਜਪੀਆਂ,ਹਠੀਆਂ, ਤਪੀਆਂ, ਸਿਦਕਵਾਨਾਂ ਦੀ ਕੀਤੀ ਕਮਾਈ ਨੂੰ ਸਲਾਹਿਆ ਜਾਂਦਾ ਹੈ। ਫਿਰ ਪੰਜ ਤਖ਼ਤਾਂ, ਸਰਬੱਤ ਗੁਰਦੁਆਰਿਆਂ ਅਤੇ ਖ਼ਾਲਸਾ ਜੀ ਦੀ ਚੜ੍ਹਦੀ ਕਲਾ ਲਈ ਬੇਨਤੀ ਕੀਤੀ ਜਾਂਦੀ ਹੈ। ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਬਬੇਕ ਦਾਨ, ਦਾਨਾ ਸਿਰ ਦਾਨ, ਨਾਮ ਦਾਨ, ਰਹਿਤ ਦਾਨ, ਭਰੋਸਾ ਦਾਨ, ਤੇ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਲਈ ਜੋਦੜੀ ਕੀਤੀ ਜਾਂਦੀ ਹੈ। ਜਿਨ੍ਹਾਂ ਗੁਰਧਾਮਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ ਤਿਨ੍ਹਾਂ ਦੇ ਦਰਸ਼ਨ, ਦੀਦਾਰੇ ਲਈ ਪ੍ਰਾਰਥਨਾ ਹੁੰਦੀ ਹੈ। ਫਿਰ ਕਾਰਜ ਦੀ ਪੂਰਤੀ, ਦੇਹ ਅਰੋਗਤਾ, ਖੁਸ਼ੀ, ਪਰਿਵਾਰ ਦੀ ਚੜ੍ਹਦੀ ਕਲਾ, ਆਦਿ ਲਈ ਜਾਚਨਾ ਕੀਤੀ ਜਾਂਦੀ ਹੈ। ਆਖੀਰ ਤੇ ਸਰਬੱਤ ਦੇ ਭਲੇ, ਗੁਰੂ ਪਿਆਰਿਆਂ ਨਾਲ ਮੇਲ਼ ਜਿਤਾ ਕੇ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ'॥ ਬੁਲਾ ਕੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਜੈਕਾਰਾ ਗਜਾਇਆ ਜਾਂਦਾ ਹੈ। ਗੁਰੂ ਜੀ ਦਾ ਹੁਕਮ ਹੈ ਕਿ ਸੱਚੀ ਸੰਤੋਖ ਵਾ਼ਲੀ ਅਰਦਾਸ ਪਰਮਾਤਮਾ ਦੇ ਦਰ 'ਤੇ ਕਬੂਲੀ ਜਾਂਦੀ ਹੈ:

**ਸਤੁ ਸੰਤੋਖੁ ਹੋਵੈ ਅਰਦਾਸਿ॥ ਤਾ ਸੁਣਿ ਸਦਿ ਬਹਾਲੇ ਪਾਸਿ॥(੮੭੮)**
**ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ॥ (੮੦੭)**

ਅਰਦਾਸ ਹਮੇਸ਼ਾ ਗਲ਼ ਵਿੱਚ ਪੱਲਾ (ਹਜੂਰੀਆ) ਪਾ ਕੇ ਦੋਵੇਂ ਹੱਥ ਜੋੜ ਕੇ, ਸਿਰ ਥੋੜ੍ਹਾ ਜਿਹਾ ਝੁਕਾ ਕੇ ਸਿੱਧੇ ਖੜ੍ਹੇ ਹੋ ਅਤੇ ਨਜ਼ਰ ਸਿੱਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਲ ਰੱਖ ਅੰਤਰ ਧਿਆਨ ਹੋ ਕੇ ਕਰਨੀ ਚਾਹੀਦੀ ਹੈ।

ਇਹ ਕੁਝ ਲੱਛਣ ਹਨ ਜੋ ਕੌਮ ਦਾ ਆਧਾਰ, ਬੁਨਿਆਦ ਅਤੇ ਮੂਲ ਅੰਸ਼ ਹਨ। ਸਿੱਖ ਕੌਮ ਦੇ ਬਾਰੇ ਕੁਝ ਇਤਿਹਾਸਕਾਰਾਂ ਦੇ ਵਿਚਾਰ ਇੰਝ ਹਨ:

ਨੋਬਲ ਇਨਾਮ ਜੇਤੂ ਅਤੇ ਸੰਸਾਰ ਪ੍ਰਸਿੱਧ ਸਾਹਿਤਕਾਰ ਮਿਸ ਪਰਲ ਐੱਸ, ਬੱਕ ਲਿਖਦੀ ਹੈ, "ਪੰਜਾਬ ਵਿੱਚ ਗੁਰੂ ਨਾਨਕ ਨੇ ਦਸ ਜਾਮਿਆਂ ਰਾਹੀਂ ਸਖ਼ਤ ਮਿਹਨਤ ਨਾ਼ਲ ਬਹਾਦਰ ਤੇ ਸਵੈਮਾਨਤਾ ਵਾਲੀ ਕੌਮ ਦੀ ਸਿਰਜਨਾ ਕੀਤੀ ਅਤੇ ਮਨੁੱਖਾਂ ਤੇ ਇਸਤ੍ਰੀਆਂ ਨੂੰ ਦਰਸਾਇਆ ਕਿ ਰੱਬ ਨੂੰ ਇੱਕ ਯਾਰੜੇ ਵਾਂਗ ਕਿਵੇਂ ਪਿਆਰ ਕਰਨਾ ਹੈ। ਸਾਨੂੰ ਜ਼ਮੀਨ ਉੱਤੇ ਭਾਰ ਨਹੀ ਬਣਨਾ ਚਾਹੀਦਾ। ਇਹ ਪ੍ਰਭੂ ਨਾਮ ਰਸ ਨਾਲ ਭਰੀ ਰੂਹ ਜੋ ਉਨ੍ਹਾਂ ਸਿੱਖਾਂ ਅੰਦਰ ਭਰੀ ਅਤੇ ਇਸ ਸਦਕਾ ਉੱਤਰੀ ਭਾਰਤ ਦੇ ਸਮਾਜ ਦਾ ਨਕਸ਼ਾ ਹੀ ਬਦਲ ਗਿਆ"।

ਸੰਸਾਰ ਦੇ ਪੰਜ ਸੌ ਵੱਖ-ਵੱਖ ਧਰਮਾਂ ਦਾ ਅਧਿਐਨ ਕਰਨ ਵਾਲੇ ਅਮਰੀਕੀ ਵਿਦਵਾਨ ਐੱਚ ਐੱਲ ਬ੍ਰਾਡਸ਼ਾ ਨੇ 'ਸਿੱਖ ਰਵਿਊ' ਕਲਕੱਤਾ ਵਿੱਚ ਛਪਣ ਵਾਲੇ ਆਪਣੇ ਲੇਖ ਵਿੱਚ ਲਿਖਿਆ, "ਸਿੱਖ ਇੱਕ ਸਰਬ-ਵਿਆਪਕ ਅਥਵਾ ਸੰਪੂਰਨ ਜਗਤ-ਧਰਮ ਹੈ ਅਤੇ ਮਨੁੱਖਾਂ ਨੂੰ ਸਮਾਨ ਸੰਦੇਸ਼ ਦਿੰਦਾ ਹੈ।.....ਦੂਜੇ ਧਰਮ ਸਚਾਈ ਰਖਦੇ ਹਨ,

ਪ੍ਰੰਤੂ ਸਿੱਖ ਮੱਤ ਵਿੱਚ ਭਰਪੂਰ ਸਚਾਈ ਹੈ। ਇਹ ਮੱਤ ਵਰਤਮਾਨ ਮਨੁੱਖ ਦੀਆਂ ਸਮੱਸਿਆਵਾਂ ਅਤੇ ਪ੍ਰਸ਼ਨਾਂ ਦਾ ਇੱਕ ਇੱਕ ਉੱਤਰ ਹੈ।

ਕਨਿੰਘਮ ਨੇ ਆਪਣੀ ਕਿਤਾਬ A History of the Sikhs ਵਿੱਚ ਸਿੱਖਾਂ ਨੂੰ ਇੱਕ ਨਵੀਂ ਕੌਮ ਆਖਿਆ। ਗੁਰੂ ਨਾਨਕ ਨੇ ਆਪਣੇ ਸਿੱਖਾਂ ਨੂੰ ਉਨ੍ਹਾਂ ਗਲਤੀਆਂ ਤੋਂ ਬਚਾ ਲਿਆ ਜਿਨ੍ਹਾਂ ਦਾ ਭਾਰਤ ਵਾਸੀ ਸਦੀਆਂ ਤੋਂ ਸ਼ਿਕਾਰ ਹੁੰਦੇ ਆ ਰਹੇ ਸਨ।..... ਡੰਕਨ ਗ੍ਰੀਨਲਿਜ਼ ਲਿਖਦੇ ਹਨ, "ਗੁਰੂ ਨਾਨਕ ਦਾ ਧਰਮ ਸੁਚੱਜੇ ਜੀਵਨ ਜਾਚ ਦਾ ਨਾਂ ਹੈ। ਅਸੀਂ ਗੁਰੂ ਨਾਨਕ ਸਾਹਿਬ ਦੇ ਦੇਣਹਾਰ ਹਾਂ, ਜਿਨ੍ਹਾਂ ਨੇ ਲੋਕਾਂ ਨੂੰ ਦੱਸਿਆ ਕਿ ਸਿੱਖ ਧਰਮ ਆਦਰਸ਼ਕ ਭਾਈਚਾਰੇ ਦਾ ਨਾਂ ਹੈ, ਜਿਸ ਉੱਤੇ ਪ੍ਰਭੂ ਭਗਤੀ ਦੀ ਸੱਚੀ ਸਦੀਵੀ ਪਾਣ ਚੜ੍ਹੀ ਹੋਈ ਹੈ ਅਤੇ ਗੁਰੂ ਸਾਹਿਬ ਨੇ ਆਪ ਇਹ ਜੀਵਨ ਜਿਉਂ ਕੇ ਦੱਸਿਆ। (The Gospels of Guru Graunth Sahib).

ਡਾਕਟਰ ਰਾਧਾ ਕ੍ਰਿਸ਼ਨਨ ਨੇ ਵੀ ਆਪਣੇ ਇੱਕ ਭਾਸ਼ਨ ਵਿੱਚ ਆਖਿਆ ਸੀ, "ਗੁਰੂ ਨਾਨਕ ਨੇ ਇੱਕ ਅਜਿਹੀ ਕੌਮ ਬਣਾਉਣ ਦਾ ਯਤਨ ਕੀਤਾ, ਜਿਸ ਵਿਚਲੇ ਮਰਦ-ਇਸਤਰੀਆਂ ਵਿੱਚ ਸਵੈਮਾਨ ਤੇ ਅਣਖ ਹੋਵੇ, ਪਰਮਾਤਮਾ ਲਈ ਸ਼ਰਧਾ ਹੋਵੇ ਅਤੇ ਉਨ੍ਹਾਂ ਵਿੱਚ ਸਾਂਝੀਵਾਲਤਾ ਤੇ ਭਰੱਪਣ ਦੀ ਭਾਵਨਾ ਹੋਵੇ"।

ਲਾਲਾ ਦੌਲਤ ਰਾਇ ਆਰੀਆ ਆਪਣੀ ਪੁਸਤਕ ਵਿੱਚ ਲਿਖਦੇ ਹਨ, ਜਿਸ ਦਰਖਤ ਕੋ ਗੁਰੂ ਨਾਨਕ ਦੇਵ ਜੀ ਨੇ ਲਗਾਇਆ ਥਾ, ਜਿਸ ਦਰੱਖ਼ਤ ਕੋ ਗੁਰੂ ਅਰਜਨ ਦੇਵ ਜੀ ਔਰ ਗੁਰੂ ਹਰਿ ਗੋਬਿੰਦ ਸਾਹਿਬ ਨੇ ਆਪਣੇ ਖ਼ੂਨ ਕਾ ਪਾਣੀ ਔਰ ਹੱਡੀਉਂ ਕਾ ਖਾਦ ਦੇ ਕਰ ਜ਼ਮੀਨ ਸੇ ਉਠਾਇਆ ਥਾ, ਜਿਸ ਕੋ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਖ਼ੂਨ ਸੇ ਸੀਂਚ ਕਰ ਜ਼ਰਾ ਬੜਾਇਆ ਥਾ, ਉਸ ਕੋ ਗੁਰੂ ਗੋਬਿੰਦ ਸਿੰਘ ਜੀ ਨੇ ਅਪਨੇ ਚਾਰ ਬੇਟੇ....ਔਰ ਹਜ਼ਾਰੋਂ ਅਕੀਦਤਮੰਦ ਸਿੰਘੋਂ ਕੇ ਖ਼ੂਨ ਕੇ ਲਬਾ ਲਬ ਹੁਨਰ ਸੇ ਐਸਾ ਬਲ ਚੜ੍ਹਾਇਆ, ਕਿ ਆਖਰ ਵੋਹ ਫ਼ਲ ਲਾਇਆ। ਵੋਹ ਫ਼ਲ ਕਿਆ ਥੇ? ਕੌਮੀਅਤ, ਅਖਵਤ, ਵਾਅਦਤ ਔਰ ਮੁਹੱਬਤ ਯਾਨੀ ਐਸਾ ਫ਼ਲ ਜਿਸ ਕਾ ਪੋਸਤ ਵਾਹਦਤਿ ਇਲਾਹੀ, ਜਿਹਦੇ ਰੇਸ਼ੇ ਮੁਹੱਬਤ, ਜਿਸ ਕੇ ਪਰਦੇ ਹਬੁਲਵਤਨੀ, ਜਿਸ ਕੀ ਗਿਟਕ ਅਖਵਤ ਔਰ ਜਿਸ ਕਾ ਸ਼ੀਰੀ ਰਸ ਕੌਮੀਅਤ ਥੀ'।

ਇਸ ਤਰ੍ਹਾਂ ਅਨੇਕਾਂ ਹੀ ਇਤਿਹਾਸਕਾਰਾਂ, ਸਾਹਿਤਕਾਰਾਂ ਅਤੇ ਲਿਖਾਰੀਆਂ ਨੇ ਗੁਰੂ ਨਾਨਕ ਦੇ ਚਲਾਏ 'ਨਿਰਮਲ ਪੰਥ' (ਖਾਲਸਾ ਪੰਥ) ਅਰਥਾਤ ਸਿੱਖ ਕੌਮ ਦੇ ਅਸੂਲਾਂ ਬਾਰੇ ਬਿਆਨਿਆ ਹੈ।

# ਗੁਰੂ ਸਾਹਿਬ ਦੇ ਅਸੂਲਾਂ ਅਤੇ ਬਾਣੀ ਦਾ ਵਰਤਮਾਨ ਸਮੇਂ ਅੰਦਰ ਸੰਦਰਭ

ਗੁਰੂ ਨਾਨਕ ਵੱਲੋਂ ਦਰਸਾਏ ਗਏ ਅਸੂਲ ਅਤੇ ਗੁਰਬਾਣੀ ਦੇ ਸੱਚੇ ਬੋਲ ਅੱਜ ਵੀ ਅਟੱਲ, ਨਿਹਚਲ ਅਤੇ ਆਗਾਧ ਬੋਧ ਹਨ। ਉਹ ਤਾਂ ਪ੍ਰਭੂ ਵਲੋਂ ਭੇਜੇ ਹੋਏ ਸੱਚ ਦੇ ਸੂਰਜ ਸਨ ਜਿਨ੍ਹਾਂ ਸੰਸਾਰੀਆਂ ਦੇ ਮਨਾਂ ਵਿੱਚੋਂ ਅਗਿਆਨਤਾ, ਕੂੜ ਕ੍ਰਿਆਵਾਂ ਤੇ ਕਰਮ ਕਾਂਡਾਂ ਨੂੰ ਦੂਰ ਕਰ ਕੇ ਉਨ੍ਹਾਂ ਅੰਦਰ ਨੇਕੀ, ਦਇਆ, ਨਿਆਂ ਤੇ ਪਰਉਪਕਾਰ ਦਾ ਦੀਵਾ ਬਾਲ਼ ਮਿਹਰਾਂ ਦੀ ਝੜੀ ਲਾ ਦਿੱਤੀ। ਉਨ੍ਹਾਂ ਦੀ ਗੁਰਬਾਣੀ, ਕੁਰਬਾਨੀ, ਭਗਤੀ ਤੇ ਸ਼ਕਤੀ, ਕਲਮ, ਸੱਚੇ ਬੋਲ ਅਤੇ ਸ਼ੁੱਭ ਅਮਲ ਅੱਜ ਵੀ ਫ਼ਤਹਿ ਦੇ ਨਗਾਰੇ ਵਾਂਗ ਗੂੰਜ ਰਹੇ ਹਨ ਅਤੇ ਪੂਰੇ ਜਾਹੋ-ਓ-ਜਲਾਲ ਵਿੱਚ ਹਨ। ਉਨ੍ਹਾਂ ਇਨਸਾਨਾਂ ਨੂੰ ਮਾਇਆ ਮੋਹ ਤੋਂ ਸੁਤੰਤਰ ਹੋ ਆਪਣੀ ਹੋਂਦ ਤੇ ਹਸਤੀ ਨੂੰ ਆਪਣੇ ਮੂਲ਼ ਪ੍ਰਭੂ ਨਾਲ਼ ਜੋੜ ਗੁਰਮੁਖ ਬਣਨ ਦਾ ਉਪਦੇਸ਼ ਦਿੱਤਾ। ਸਤਿਗੁਰਾਂ ਆਪਣੀਆਂ ਸਿੱਖਿਆਵਾਂ ਨਾਲ਼ ਸਮਾਜ ਨੂੰ ਬਦਲ ਨਵੀਂ ਸਿੱਖ ਕੌਮ ਸਾਕਾਰ ਕੀਤੀ। ਮਹਿਦੀ ਨਿਜ਼ਾਮੀ ਦੇ ਬੜੇ ਪਿਆਰੇ ਬੋਲ ਹਨ।

**ਆਦਮੀਅਤ ਜਾਗ ਉੱਠੀ, ਉਸ ਕੀ ਤਾਲੀਮਾਤ ਸੇ।**
**ਨੂਰ ਕੀ ਰੌਂ ਫੂਟ ਨਿਕਲੀ, ਪਰਦਾ-ਇ-ਜ਼ਲਮਾਤ ਸੇ।**

ਠੀਕ ਹੈ ਅੱਜ ਤੋਂ 550 ਸਾਲ, ਪਹਿਲਾਂ ਸੰਸਾਰ ਦੀ ਤੇ ਸੰਸਾਰੀਆਂ ਦੀ ਦਸ਼ਾ ਬਿਲਕੁਲ ਵੱਖਰੀ ਸੀ। ਲੋਕ ਕੁਦਰਤ ਨਾਲ਼ ਜੁੜੇ ਹੋਣ ਕਰ ਕੇ ਅਤੇ ਉਸ ਦੇ ਪ੍ਰੇਮੀ ਹੋਣ ਕਰ ਕੇ ਗਰੀਬੀ ਦੀ ਹਾਲਤ ਵਿੱਚ ਵੀ ਸਬਰ, ਸੰਤੋਖ, ਸਹਿਜ ਵਾਲ਼ੇ ਅਤੇ ਸਾਹਸੀ ਸਨ। ਸਮੇਂ ਦੇ ਵੇਗ ਨਾਲ ਵਿਗਿਆਨਕ ਤਰੱਕੀ ਹੋਈ ਅਤੇ ਇਸ ਆਧੁਨਿਕੀਕਰਨ ਅਤੇ ਪਦਾਰਥਵਾਦ ਯੁੱਗ ਨੇ ਸਮਾਜ ‘ਚ ਵੰਡੀਆਂ ਪਾ ਦਿੱਤੀਆਂ। ਪੂੰਜੀ ਦੀ ਕਾਣੀ ਵੰਡ ਨਾਲ਼ ਸਮਾਜ ਅਮੀਰ ਅਤੇ ਗਰੀਬ ਵਰਗ ‘ਚ ਵੰਡਿਆ ਗਿਆ। ਗੁਰੂ ਨਾਨਕ ਨੇ ਤਾਂ ਸਮਾਜ ਨੂੰ ਏਕਤਾ ਅਤੇ ਸੁਤੰਤਰਤਾ ਦਾ ਰਸਤਾ ਦਿਖਾਇਆ ਪਰ ਅੱਜ ਦਾ ਮਨੁੱਖ ਪੂੰਜੀ ਇਕੱਠੀ ਕਰਨ ਦੇ ਲਾਲਚ ਕਾਰਨ ਮਾਇਆ ਦੇ ਜਾਲ਼ ਵਿੱਚ ਫਸ ਕੇ ਸਰਮਾਏ ਦਾ ਗੁਲਾਮ ਹੁੰਦਾ ਜਾ ਰਿਹਾ ਹੈ। ਸਿੱਖ ਪੰਥ ਅੰਦਰ ਮਨੁੱਖੀ ਸਮਾਜ ਅਤੇ ਕੁਦਰਤ ਨਾਲ਼ ਗੂੜ੍ਹਾ ਰਿਸ਼ਤਾ ਦਰਸਾਇਆ ਗਿਆ ਹੈ ਪਰ ਆਧੁਨਿਕ ਮਨੁੱਖ ਵੱਲੋਂ ਸਮਾਜਕ ਰਵਾਇਤਾਂ ਅਤੇ ਕੁਦਰਤ ਦਾ ਸੱਤਿਆਨਾਸ ਕੀਤਾ ਜਾ ਰਿਹਾ ਹੈ। ਗੁਰੂ ਸੰਦੇਸ਼ ਮਨੁੱਖ ਨੂੰ ਸਮਾਜ ਸੇਵਾ ਲਈ ਆਪਣੇ ਨਿੱਜੀ ਹਿੱਤਾਂ ਤੋਂ ਉੱਪਰ ਉਠੱਣ ਲਈ ਪ੍ਰੇਰਿਤ ਕਰਦਾ ਹੈ ਜਦ ਕਿ ਆਧੁਨਿਕੀਕਰਨ ਨੇ ਇਸ ਅਮਲ ਨੂੰ ਪਛਾੜ ਦਿੱਤਾ ਹੈ। ਆਧੁਨਿਕ ਸੋਚ ਨੇ ਮਨੁੱਖ ਦੀਆਂ ਨਿੱਜੀ ਖਾਹਸ਼ਾਂ ਵਧਾ ਕੇ ਮਨਾਂ ਵਿੱਚ ਹਉਮੇ ਅਤੇ ਚਿੰਤਾ ਪੈਦਾ ਕਰ ਦਿੱਤੀ ਹੈ।

ਗੁਰਬਾਣੀ ਰਾਹੀਂ ਗੁਰੂ ਨਾਨਕ ਨੇ ਸੁਨੇਹਾ ਦਿੱਤਾ ਕਿ ਸਭ ਕਾਇਨਾਤ ਰੱਬੀ ਹੁਕਮ 'ਚ ਚੱਲ ਰਹੀ ਹੈ:

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ (੧)**

ਹਉਮੇ ਵਿੱਚ ਆਇਆ ਮਨੁੱਖ ਤਰਕਸ਼ੀਲਤਾ (Rationalization) ਦਾ ਸ਼ਿਕਾਰ ਹੋਣ ਕਰ ਕੇ ਸੱਚ ਨੂੰ ਵਿਗਿਆਨਕ ਪਹੁੰਚ ਰਾਹੀਂ ਘੋਖਣ ਦਾ ਯਤਨ ਕਰ ਰਿਹਾ ਹੈ। ਗੁਰੂ ਨਾਨਕ ਨੇ ਜਿੱਥੇ ਆਪਣੇ ਬੋਲਾਂ ਰਾਹੀਂ ਸੱਚ (ਰੱਬ) ਨਾਲ ਜੁੜਨ , ਉਸ ਦੀ ਕੀਰਤੀ ਗਾਉਣ ਅਤੇ ਸਿਮਰਨ ਕਰਨ 'ਤੇ ਜ਼ੋਰ ਦਿੱਤਾ ਹੈ ਉੱਥੇ ਤਰਕਵਾਦੀ ਇਥੋਂ ਤੱਕ ਕਹਿ ਦਿੰਦਾ ਹੈ ਕਿ ਰੱਬ ਨਾਂ ਦੀ ਕੋਈ ਸ਼ਕਤੀ ਨਹੀਂ ਹੈ, ਮੈਨੂੰ ਦਿਖਾਉ ਰੱਬ ਕਿੱਥੇ ਹੈ? ਭਾਵ ਗੁਰੂਆਂ, ਪੀਰਾਂ, ਭਗਤਾਂ, ਆਦਿ ਤੋਂ ਵੀ ਉਹ ਆਪਣੇ ਆਪ ਨੂੰ ਅਕਲਮੰਦ ਗਿਣਦਾ ਹੈ। ਉਹ ਹਉਮੇ 'ਚ ਆਇਆ ਹੋਇਆ ਇਹ ਨਹੀਂ ਸੋਚਦਾ ਕਿ ਤੈਨੂੰ ਅਕਲ ਕਿਸ ਨੇ ਦਿੱਤੀ ਹੈ ਅਤੇ ਤੈਨੂੰ ਪੈਦਾ ਕਰ ਤੇਰੇ ਵਿੱਚ ਜਾਨ ਕਿਸ ਨੇ ਪਾਈ ਹੈ? ਜੇਕਰ ਰੱਬ ਨਾਂ ਦੀ ਕੋਈ ਦੈਵੀ ਤਾਕਤ ਨਹੀਂ ਹੈ ਤਾਂ ਆਪਣੇ ਆਪ ਨੂੰ ਦਵਾਈਆਂ ਜਾਂ ਵਿਗਿਆਨਕ ਉਪਕਰਣਾਂ ਦੇ ਸਹਾਰੇ ਜਿਉਂਦਾ ਰੱਖ ਕੇ ਦਿਖਾ ਦੇਵੇ। ਗੁਰੂ ਨਾਨਕ ਦੇਵ ਜੀ ਬਾਣੀ ਰਾਹੀਂ ਸੁਚੇਤ ਕਰਦੇ ਹਨ ਕਿ ਹਉਮੇ ਵਿੱਚ ਆ ਕੇ ਬੰਦਾ ਸੱਚ ਬਾਰੇ ਨਹੀਂ ਜਾਣ ਸਕਦਾ:

**ਹਉ ਹਉ ਕਰਤ ਨਹੀ ਸਚੁ ਪਾਈਐ॥**
**ਹਉਮੈ ਜਾਇ ਪਰਮ ਪਦੁ ਪਾਈਐ॥ (੨੨੬)**

ਤਰਕਵਾਦੀ ਲੋਕਾਈ ਦੇ ਮਨਾਂ ਅੰਦਰ ਸ਼ੰਕੇ ਪੈਦਾ ਕਰ ਸੱਚ ਨਾਲ਼ ਜੋੜਨ ਦੀ ਬਜਾਏ ਤੋੜਨ ਦੀ ਗੱਲ ਕਰਦਾ ਹੈ। ਜਗਤ ਗੁਰੂ ਬਾਬੇ ਨੇ ਸਾਰਾ ਜੀਵਨ ਤਰਕ ਦੀ ਕੋਈ ਗੱਲ ਨਹੀਂ ਕੀਤੀ। ਹੁਣ ਦੇ ਸਮੇਂ ਅੰਦਰ ਗਿਆਨ ਦੇ ਹੰਕਾਰ 'ਚ ਬੱਧੇ ਕੁਝ ਇਲਮਦੀਨ ਖਾਸ ਕਰ ਪ੍ਰਚਾਰਕ ਸਿੱਖੀ ਦੀ ਅਰਦਾਸ, ਅੰਮ੍ਰਿਤ ਛਕਾਉਣ ਸਮੇਂ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ, ਅੰਮ੍ਰਿਤ ਵੇਲਾ, ਦਸਮ ਗ੍ਰੰਥ ਦੀ ਬਾਣੀ, ਪੁਰਾਤਨ ਇਤਿਹਾਸਕ ਗ੍ਰੰਥਾਂ, ਆਦਿ 'ਤੇ ਵੀ ਤਰਕ ਕਰ ਰਹੇ ਹਨ।

ਗੁਰੂ ਸਾਹਿਬ ਨੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਲਈ ਪ੍ਰੇਰਨਾ ਕੀਤੀ ਹੈ ਕਿਉਂਕਿ ਸ਼ਬਦ ਰੂਪ ਬਾਣੀ ਹੀ ਗੁਰੂ ਹੈ ਪਰ ਸਮੇਂ ਦੀਆਂ ਸਰਕਾਰਾਂ ਸਿੱਖੀ ਨੂੰ ਢਾਹ ਲਾਉਣ ਲਈ ਡੇਰਾਵਾਦ ਨੂੰ ਉਤਸ਼ਾਹ ਦੇ ਰਹੀਆਂ ਹਨ ਅਤੇ ਇਹਨਾਂ ਨੂੰ ਆਪਣਾ ਵੋਟ ਬੈਂਕ ਬਣਾ ਰਹੀਆਂ ਹਨ। ਇਹਨਾਂ ਡੇਰਿਆਂ ਦੇ ਬਾਬੇ ਆਪਣੀ ਹੀ ਮਰਿਯਾਦਾ ਤਿਆਰ ਕਰੀ ਫਿਰਦੇ ਹਨ। ਇਹ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ 'ਚ ਆਪਣੇ ਪੈਰਾਂ 'ਤੇ ਮੱਥੇ ਟਿਕਾਉਂਦੇ ਹਨ। ਸਰਕਾਰਾਂ ਇਨ੍ਹਾਂ ਨੂੰ ਸੁਰੱਖਿਆ ਗਾਰਦ ਮੁਹੱਈਆ ਕਰਦੀਆਂ ਹਨ। ਜੇਕਰ ਇਹ ਸੱਚੇ ਹੋਣ ਤਾਂ ਇਹਨਾਂ ਨੂੰ ਕੌਣ ਮਾਰ ਸਕਦਾ ਹੈ?

ਵੀਹਵੀਂ ਸਦੀ ਦੇ ਅਖੀਰ ਵਿੱਚ ਵਿਗਿਆਨੀਆਂ ਨੇ ਕੰਪਿਊਟਰ, ਮੁਬਾਇਲ, ਆਦਿ ਦੀਆਂ ਬਹੁਤ ਹੀ ਹੈਰਾਨੀਜਨਕ ਕਾਢਾਂ ਕੱਢੀਆਂ ਹਨ। ਇਨ੍ਹਾਂ ਨੇ ਸੰਸਾਰ ਦੀਆਂ ਦੂਰੀਆਂ ਮਿਟਾ ਬਹੁਤ ਹੀ ਆਚੰਭਾ ਕਰ ਦਿਖਾਇਆ ਹੈ। ਅੱਜ ਦਾ ਮਨੁੱਖ ਅੱਖ ਫ਼ਰਕਣ ਦੇ ਸਮੇਂ ਵਿੱਚ ਸੰਸਾਰ ਅੰਦਰ ਹਰ ਥਾਂ ’ਤੇ ਗੱਲਬਾਤ ਕਰ ਸਕਦਾ ਹੈ, ਸੁਨੇਹੇ, ਪੱਤਰ, ਆਦਿ ਭੇਜ ਤੇ ਮੰਗਵਾ ਸਕਦਾ ਹੈ। ਪੁਲਾੜ ਵਿੱਚ ਵਿਗਿਆਨੀਆਂ ਨੇ ਧਰਤੀ ਤੋਂ 31 ਕਰੋੜ ਕਿਲੋਮੀਟਰ ਦੂਰੀ ਤੋਂ ਵੀ ਵੱਧ ਆਧੁਨਿਕ ਯੰਤਰ ਫਿੱਟ ਕਰ ਦਿੱਤੇ ਹਨ। ਇਹ ਵਿਗਿਆਨੀ ਸੋਚ ਰਹੇ ਹਨ ਕਿ ਕੋਈ ਵੀ ਅਧਿਆਤਮਕ ਤਾਕਤ ਰੱਖਣ ਵਾਲਾ ਵਿਅਕਤੀ ਅਜਿਹੀ ਜਾਣਕਾਰੀ ਨਹੀਂ ਦੇ ਸਕਦਾ ਜੋ ਅਸੀਂ ਲੱਭ ਲਈ ਹੈ। ਪਰ ਇਹ ਸਾਰਾ ਵਰਤਾਰਾ ਵਾਪਰਦਾ ਤਾਂ ਕੁਦਰਤ ਅੰਦਰ ਹੀ ਹੈ। ਕੀ ਵਿਗਿਆਨੀ ਦੱਸ ਸਕਦਾ ਹੈ ਕਿ ਇਹ ਤਰੰਗਾਂ ਕਿਸ ਨੇ ਤੇ ਕਿਵੇਂ ਬਣਾਈਆਂ ਹਨ? ਗੁਰਬਾਣੀ ਅੰਦਰ ਗੁਰੂ ਬਾਬੇ ਨੇ ਅੱਜ ਤੋਂ 500 ਸਾਲ ਪਹਿਲਾਂ ਆਪਣੀ ਦਿੱਬ-ਦ੍ਰਿਸ਼ਟੀ ਨਾਲ ਸੰਸਾਰ ਦੀ ਉਤਪਤੀ ਬਾਰੇ ਅਟੱਲ ਸਚਾਈ ਬਿਆਨ ਕਰ ਦਿੱਤੀ ਸੀ ਜਿਸ ਦੇ ਸ਼ਬਦ ਹਨ:

**ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥ (੩)**
**ਆਪੇ ਸਚੁ ਕੀਆ ਕਰ ਜੋੜਿ॥ ਅੰਡਜ ਫੋੜਿ ਜੋੜਿ ਵਿਛੋੜਿ॥ (੮੩੯)**

ਸੱਚੇ ਪਾਤਸ਼ਾਹ ਕਹਿੰਦੇ ਪਰਮੇਸ਼ਰ ਨੇ 36 ਯੁੱਗ ਅੰਧ ਗੁਬਾਰ ਪਿੱਛੋਂ ਅੰਡੇ ਵਰਗੀ ਬਣਾਈ ਹੋਈ ਗੋਲ਼ਾ ਰੂਪ ਵਸਤੂ ਆਪਣੇ ਹੁਕਮ ਨਾਲ਼ ਤੋੜ ਦਿੱਤੀ। ਟੁੱਟਣ ਵਕਤ ਵੱਡਾ ਧਮਾਕਾ ਹੋਇਆ ਜਿਸ ਨਾਲ਼ ਗੋਲੇ ਅੰਦਰ ਮੌਜੂਦ ਵਸਤਾਂ ਚਾਰੇ ਪਾਸੇ ਫੈਲ ਗਈਆਂ। ਇਹ ਸਾਰਾ ਬ੍ਰਹਿਮੰਡ ਬਿਜਲੀ ਨੁਮਾ ਚੁੰਬਕੀ ਸ਼ਕਤੀ ਜੋ ਪਰਮੇਸ਼ਰ ਨੇ ਪੈਦਾ ਕੀਤੀ ਅਨੁਸਾਰ ਇੱਕ ਖਾਸ ਨਿਯਮ ਅਧੀਨ ਜੁਗਾਂ-ਜੁਗਾਂਤਰਾਂ ਤੋਂ ਗਤੀ ਵਿੱਚ ਹੈ। ਅੱਜ ਦਾ ਵਿਗਿਆਨੀ ਬਹੁਤ ਸਿਧਾਂਤ (Theories) ਦੇਣ ਪਿੱਛੋਂ ਸੰਸਾਰ ਦੀ ਉਤਪਤੀ ਸੰਬੰਧੀ ਬਿੱਗ ਬੈਂਗ (Big Bang theory) ‘ਤੇ ਸਹਿਮਤੀ ਪ੍ਰਗਟ ਕਰ ਚੁੱਕਿਆ ਹੈ, ਜਿਸ ਦਾ ਭਾਵ ਹੈ ਸੰਸਾਰ ਦੀ ਉਤਪਤੀ ਸਮੇਂ ਇੱਕ ਵੱਡਾ ਧਮਾਕਾ ਹੋਇਆ ਸੀ।

ਗੁਰੁ ਸਾਹਿਬ ਨੇ ਤਾਂ ਸੰਸਾਰ ਦੀ ਸਾਜਨਾ ਬਾਰੇ ਵੀ ਭੇਦ ਖ੍ਹੋਲ ਦਿੱਤੇ ਜੋ ਗੁਰਬਾਣੀ ਅੰਦਰ ਇਸ ਤਰ੍ਹਾਂ ਅੰਕਿਤ ਹਨ:

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥ (੧੯)**

ਭਾਵ ਅਕਾਲ ਪੁਰਖ ਨੇ ਪਹਿਲਾਂ ਹਵਾ ਬਣਾਈ। ਹਵਾ ਤੋਂ ਗੈਸਾਂ ਦਾ ਮਿਸ਼ਰਨ ਬਣਿਆ ਹੈ ਤੇ ਪਾਣੀ ਬਣਿਆਂ। ਪਾਣੀ ਤੋਂ ਸਭ ਜੀਵ ਜੰਤ ਅਤੇ ਬਨਸਪਤੀ ਦੀ ਪੈਦਾਇਸ਼ ਹੋਈ ਹੈ ਅਤੇ ਹਰ ਇੱਕ ਵਿੱਚ ਪ੍ਰਭੂ ਦੀ ਜੋਤ ਟਿਕੀ ਹੋਈ ਹੈ। ਉਸ ਜੋਤ ਆਸਰੇ ਇਹ ਵੱਧਦੇ ਫੁੱਲਦੇ ਹਨ। ਜਦੋਂ ਉਹ ਜੋਤ ਖਿੱਚ ਲੈਂਦਾ ਹੈ ਤਾਂ ਸਰੀਰਾਂ ਦੀ

ਹਰਕਤ ਖ਼ਤਮ ਹੋ ਜਾਂਦੀ ਹੈ। ਵਿਗਿਆਨੀ ਅੱਜ ਤੱਕ ਇਹ ਨਹੀਂ ਜਾਣ ਸਕੇ ਕਿ ਗੈਸਾਂ ਕਿਵੇਂ ਹੋਂਦ 'ਚ ਆਈਆਂ? ਇਹਨਾਂ ਦਾ ਸਮਤੋਲ ਕੌਣ ਰੱਖ ਰਿਹਾ ਹੈ? ਬਹੁਤ ਗੁੰਝਲਦਾਰ ਸਵਾਲ ਹਨ। ਪ੍ਰਸਿੱਧ ਵਿਗਿਆਨੀ ਆਇਨਸਟਾਈਨ ਨੇ ਪਹਿਲਾਂ ਪ੍ਰਕਿਰਤੀ ਦੇ ਮਾਦਾ (Matter) ਹੋਣ ਦਾ ਸਿਧਾਂਤ ਦਿੱਤਾ ਅਤੇ ਦਰਸਾਇਆ ਕਿ ਮਾਦੇ ਨੂੰ ਸ਼ਕਤੀ ਅਤੇ ਸ਼ਕਤੀ ਨੂੰ ਮਾਦੇ 'ਚ ਬਦਲਿਆ ਜਾ ਸਕਦਾ ਹੈ। ਪਰ ਫਿਰ ਇਸ ਸਿਧਾਂਤ ਨੂੰ ਗਲਤ ਸਿੱਧ ਕਰ ਕੇ Law of conservation of energy ਦਾ ਸਿਧਾਂਤ ਦੇ ਦਿੱਤਾ। ਇਸ ਅਨੁਸਾਰ ਹਰ ਇੱਕ ਚੀਜ਼ ਦਾ ਮੂਲ ਜੋਤ (Energy) ਹੈ। ਇਹ ਜੋਤ ਨਾ ਪੈਦਾ ਕੀਤੀ ਜਾ ਸਕਦੀ ਹੈ ਅਤੇ ਨਾ ਨਸ਼ਟ ਕੀਤੀ ਜਾ ਸਕਦੀ ਹੈ। ਗੁਰਬਾਣੀ ਅਨੁਸਾਰ:

**ਜੋਤੀ ਅੰਤਰਿ ਧਰਿਆ ਪਸਾਰੁ॥ (੯੭੨)**

ਗੁਰੂ ਗੋਬਿੰਦ ਸਿੰਘ ਜੀ ਦੇ ਬੋਲ ਹਨ:

**ਜ਼ਿਮੀ ਜ਼ਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥**

**(ਅਕਾਲ ਉਸਤਤਿ)**

ਗੁਰੂ ਨਾਨਕ ਦੇਵ ਜੀ ਨੇ ਤਾਂ ਬ੍ਰਹਮੰਡ ਵਿੱਚ ਅਨੇਕਾਂ ਧਰਤੀਆਂ, ਆਕਾਸ਼ਾਂ, ਮੰਡਲਾਂ, ਪੁਰੀਆਂ, ਸੂਰਜਾਂ, ਚੰਦ੍ਰਮਾਂ ਬਾਰੇ ਵੀ ਗੁਰਬਾਣੀ ਰਾਹੀਂ ਇਸ਼ਾਰਾ ਕਰ ਦਿੱਤਾ:

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥ (੭)**
**ਅਨਿਕ ਅਕਾਸ਼ ਅਨਿਕ ਪਾਤਾਲ॥ (੧੨੩੯)**
**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥(੪)**

ਹੁਣ ਵਿਗਿਆਨੀਆਂ ਦੀ ਖੋਜ ਵੀ ਇਸ ਨੂੰ ਸਹੀ ਦਰਸਾ ਰਹੀ ਹੈ।

ਸੋ ਗੁਰਬਾਣੀ ਦੇ ਸਿਧਾਂਤ ਅਟੱਲ ਹਨ ਪਰ ਵਿਗਿਆਨ ਦੇ ਸਿਧਾਂਤ ਬਦਲਦੇ ਰਹਿੰਦੇ ਹਨ। ਗੁਰਬਾਣੀ ਦਿਮਾਗੀ ਸੋਚ ਤੋਂ ਉੱਪਰ ਹੈ ਜਦ ਕਿ ਵਿਗਿਆਨ ਦਿਮਾਗੀ ਸੋਚ ਤੱਕ ਹੀ ਸੀਮਿਤ ਹੈ। ਧੁਰ ਕੀ ਬਾਣੀ ਵਾਤਾਵਰਨ ਸੁਧਾਰਨ ਲਈ ਸੇਧ ਦਿੰਦੀ ਹੈ। ਪਰ ਵਿਗਿਆਨ ਦੀਆਂ ਕਾਢਾਂ ਪ੍ਰਦੂਸ਼ਨ ਫ਼ੈਲਾ ਰਹੀਆਂ ਹਨ। ਗੁਰੁਸਿੱਖੀ ਦੇ ਉਪਦੇਸ਼ ਸ਼ਾਂਤੀ ਤੇ ਸਬਰ ਪੈਦਾ ਕਰਦੇ ਹਨ, ਰੋਗਾਂ ਤੇ ਹਉਮੇ ਦੇ ਨਾਸ਼ ਲਈ ਸਹਾਈ ਹੁੰਦੇ ਹਨ, ਭਾਈਚਾਰਕ ਸਾਂਝ ਵਧਾਉਂਦੇ ਹਨ ਅਤੇ ਇਨਸਾਨ ਨੂੰ ਰੱਬ ਦੀ ਨੇੜਤਾ ਵੱਲ ਲਿਜਾਂਦੇ ਹਨ, ਪਰ ਵਿਗਿਆਨ ਦੀਆਂ ਖੋਜਾਂ ਇਸ ਦੇ ਉਲਟ ਕੰਮ ਕਰਦੀਆਂ ਹਨ। ਮਿਸਾਲ ਦੇ ਤੌਰ ਤੇ ਕੰਪਿਊਟਰ ਅਤੇ ਮੋਬਾਇਲ ਦੀਆਂ ਕਾਢਾਂ ਭਾਵੇਂ ਹੈ ਬੜੀਆਂ ਹੈਰਾਨੀਜਨਕ ਅਤੇ ਲਾਭਕਾਰੀ ਪਰ ਇਨ੍ਹਾਂ ਨੇ ਨਵੀਂ ਪੀੜ੍ਹੀ ਨੂੰ ਕਿਰਤ,ਕਸਰਤ, ਪ੍ਰਭੂ ਨਾਮ ਤੇ ਵੰਡ ਛੱਕਣ ਦੇ ਸਿਧਾਂਤਾਂ ਤੋਂ ਕੇਵਲ ਹੋੜਿਆ ਹੀ ਨਹੀਂ ਸਗੋਂ ਮਨੁੱਖੀ ਸਿਹਤ

ਅਤੇ ਭਾਈਚਾਰਕ ਸਾਂਝ ਤੋਂ ਤੋੜ ਦਿੱਤਾ ਹੈ। ਬੱਚਿਆਂ ਦੀ ਪੜ੍ਹਾਈ ਅਤੇ ਸੁਭਾਅ 'ਤੇ ਵੀ ਬੁਰਾ ਅਸਰ ਪੈ ਰਿਹਾ ਹੈ, ਆਦਿ। ਅੱਜ ਐਟਮ ਬੰਬ ਅਤੇ ਹਾਈਡ੍ਰੋਜਨ ਬੰਬ ਅਤੇ ਮਿਜ਼ਾਈਲ ਦੀਆਂ ਕਾਢਾਂ ਨੇ ਮਨੁੱਖਤਾ ਨੂੰ ਅੱਗ ਦੀ ਭੱਠੀ 'ਤੇ ਬਿਠਾ ਦਿੱਤਾ ਹੈ। ਹਰ ਚੀਜ਼ ਦਾ ਵਪਾਰੀਕਰਨ ਹੋਣ ਕਰਕੇ ਗਰੀਬਾਂ ਦਾ ਕਚੂੰਬਰ ਕੱਢ ਦਿੱਤਾ ਹੈ ਜਿਸ ਕਾਰਨ ਆਤਮ ਹੱਤਿਆਵਾਂ ਹੋ ਰਹੀਆਂ ਹਨ। ਭਾਵੇਂ ਵਿਗਿਆਨ ਨੇ ਮਨੁੱਖੀ ਜੀਵਨ ਲਈ ਬਹੁਤ ਸੁੱਖ ਪ੍ਰਦਾਨ ਕਰ ਦਿੱਤੇ ਹਨ। ਹਰ ਕੰਮ ਮਸ਼ੀਨਰੀ 'ਤੇ ਨਿਰਭਰ ਕਰ ਦਿੱਤਾ ਹੈ ਅਤੇ ਹਰ ਬੰਦਾ ਸੁੱਖਾਂ ਨੂੰ ਤਰਜੀਹ ਦੇ ਰਿਹਾ ਹੈ ਜੋ ਦੁੱਖਾਂ ਦਾ ਕਾਰਨ ਬਣਦੇ ਜਾ ਰਹੇ ਹਨ। ਗੁਰਬਾਣੀ ਦੇ ਬੋਲ ਹਨ:

**ਦੁਖ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥(੪੬੯)**

ਮਸ਼ੀਨਾਂ ਅਤੇ ਨਵੇਂ ਉਪਕਰਣਾਂ ਨੇ ਜਵਾਨੀ ਵਿਹਲੀ ਕਰ ਦਿੱਤੀ ਹੈ ਜਿਸ ਕਾਰਨ ਉਹ ਵਹਿਸ਼ੀ ਹੋਣ ਕਰ ਕੇ ਸੱਭਿਅਤਾ ਨੂੰ ਲਾਂਬੂ ਲਾ ਰਹੀ ਹੈ, ਆਪਸ ਵਿੱਚ ਭਿੜ ਕੇ ਮਰ ਖਪ ਰਹੀ ਹੈ, ਚੋਰੀ, ਡਾਕੇ ਅਤੇ ਤਸ਼ਕਰੀ ਦੇ ਰਾਹੇ ਪਈ ਇਸ ਵਡਮੁੱਲੇ ਜੀਵਨ ਨੂੰ ਧੁੰਦਲਾ ਕਰ ਰਹੀ ਹੈ। ਡਾਕਟਰ ਇਕਬਾਲ ਦੇ ਸ਼ਬਦ ਹਨ:

**ਸ਼ਮਏ ਹੱਕ ਸੇ ਜੋ ਮੁਨੱਵਰ ਹੋ, ਯਹ ਵੋ ਮਹਿਫਲ ਨਾ ਥੀ।**
**ਬਾਰਸ਼ੇ ਰਹਿਮਤ ਹੂਈ, ਲੇਕਿਨ ਜਿਮੀ ਕਾਬਿਲ ਨਾ ਥੀ।**

ਭਾਵ ਐ ਗੁਰੂ ਨਾਨਕ! ਤੂੰ ਬਹੁਤ ਉੱਦਮ ਕਰ ਕੇ ਕਦਮ ਕਦਮ 'ਤੇ ਹੱਕ ਸੱਚ ਤੇ ਗਿਆਨ ਦਾ ਦੀਵਾ ਬਾਲਿਆ ਪਰ ਅਫ਼ਸੋਸ ਅੰਧਿਆਂ ਦੀ ਮਹਿਫ਼ਲ ਨੇ ਇਸ ਤੋਂ ਚਾਨਣ ਨਹੀਂ ਲਿਆ। ਤੂੰ ਰੱਬੀ ਗਿਆਨ ਦੀ ਭਾਰੀ ਵਰਖਾ ਕੀਤੀ ਪਰ ਪੱਥਰ ਦਿਲ (ਪਥਰੀਲੀ ਜ਼ਮੀਨ) ਤੇਰੇ ਅਨਮੋਲ ਬੋਲਾਂ ਅਤੇ ਪਵਿੱਤਰ ਅਸੂਲਾਂ ਨੂੰ ਗ੍ਰਹਿਣ ਨਾ ਕਰ ਸਕੇ ਅਤੇ ਜੀਵਨ ਪਦਵੀ ਦੀ ਪ੍ਰਾਪਤੀ ਤੋਂ ਸੱਖਣੇ ਰਹਿ ਗਏ।

ਇੱਕ ਕਵੀ ਨੇ ਵਰਤਮਾਨ ਹਾਲਾਤਾਂ ਬਾਰੇ ਇੰਵ ਲਿਖਿਆ ਹੈ:

**ਐ ਬਾਬਾ! ਅੱਜ ਤੇਰਾ ਵਿਰਸਾ ਵੀਰਾਨ ਹੋ ਗਿਆ।**
**ਤੇਰੇ ਘਰ ਦਾ ਰਾਖਾ ਹੀ ਅੱਜ ਸ਼ੈਤਾਨ ਹੋ ਗਿਆ।**

ਅੱਜ ਲੋੜ ਹੈ ਸਾਨੂੰ ਆਪਾ ਸੁਧਾਰਨ ਦੀ, ਸਾਬਤ ਸੂਰਤ ਰੱਖ ਗੁਰੂ ਦੀ ਸਿੱਖੀ ਧਾਰ ਕੇ ਸਰਦਾਰ ਬਣ ਆਪਣਾ ਕਿਰਦਾਰ ਉੱਚਾ ਕਰ ਕੌਮ ਦੇ ਵਫ਼ਾਦਾਰ ਹੋਣ ਦੀ। ਗੁਰੂ ਉਪਦੇਸ਼ ਤੋਂ ਬਿਨਾਂ ਸਿੱਖ ਲਈ ਹੋਰ ਕੋਈ ਤਾਕਤ, ਵਸੀਲਾ, ਢੰਗ ਜਾਂ ਮਨੌਤ ਸਾਨੂੰ ਸਫ਼ਲ ਜੀਵਨ ਦਾ ਗਾਡੀ ਰਾਹ ਨਹੀਂ ਦਿਖਾ ਸਕਦੀ। ਗੁਰੂ ਨਾਨਕ ਸਾਹਿਬ ਤਾਂ ਹਰ ਸਮੇਂ ਸਿੱਖ ਦੇ ਅੰਗ-ਸੰਗ ਹਨ। ਸੱਚੇ ਪਾਤਸ਼ਾਹ ਕੋਈ ਵਿਅਕਤੀ ਨਹੀਂ ਸਨ ਉਹ ਤਾਂ ਅਕਾਲ ਪੁਰਖ ਦੀ ਜੋਤ ਦਾ ਸਰੂਪ ਹੋ ਕੇ ਪ੍ਰਗਟ ਹੋਏ। ਜੋ ਸ਼ਕਤੀ ਪ੍ਰਗਟ ਰੂਪ ਵਿੱਚ

ਹੈ ਉਹ ਸਦਾ ਲਈ ਜ਼ਿੰਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿੱਚ ਸਤਿਗੁਰਾਂ ਦੇ ਆਗਮਨ ਸੰਬੰਧੀ ਉਚਾਰਨ ਕੀਤਾ:

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।**
**ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।**

ਗੁਰੂ ਨਾਨਕ ਸਾਹਿਬ ਵਲੋਂ ਅੱਜ ਤੋਂ 550 ਸਾਲ ਪਹਿਲਾਂ ਸਿੱਖ ਪੰਥ ਦੀ ਸਾਜਨਾ ਕਰਨਾ ਇੱਕ ਬਹੁਤ ਹੀ ਨਿਵੇਕਲੀ, ਅਸਚਰਜ ਅਤੇ ਗੌਰਵਮਈ ਗਾਥਾ ਹੈ। ਸਭ ਤੋਂ ਵੱਧ ਮੁੱਖ ਅਤੇ ਗੁੰਝਲਦਾਰ ਕੰਮ ਉਸ ਸਮੇਂ ਇਹ ਸੀ ਕਿ ਹਿੰਦੁਸਤਾਨ ਅੰਦਰ ਵਸ ਰਹੇ ਦੋ ਧਰਮਾਂ ਹਿੰਦੂ ਅਤੇ ਮੁਸਲਮਾਨਾਂ ਵਿੱਚੋਂ ਪ੍ਰੇਰ ਕੇ ਇਨਸਾਨਾਂ ਨੰ ਸਿੱਖ ਧਰਮ ਵਿੱਚ ਪ੍ਰਵੇਸ਼ ਕਰਾਉਣਾ ਸੀ। ਇਸ ਤੋਂ ਵੀ ਮੁਸ਼ਕਲ ਗੱਲ ਇਹ ਸੀ ਕਿ ਸਿੱਖੀ ਦੇ ਅਸੂਲ ਦੋਹਾਂ ਧਰਮਾਂ ਤੋਂ ਕਾਫੀ ਵੱਖਰੇ, ਅਮਲ ਵਾਲੇ ਅਤੇ ਸੱਚ ’ਤੇ ਨਿਰਭਰ ਸਨ। ਕਲਜੁਗ ਅੰਦਰ ਸੱਚੀ ਗੱਲ ਸੁਣਨ ਨੂੰ ਹਰ ਪ੍ਰਾਣੀ ਕੰਨ ਵੱਟਦਾ ਹੈ। ਗੁਰੂ ਬਾਬੇ ਨੇ ਉਦਾਸੀਆਂ ਦੇ ਰੂਪ ‘ਚ ਬੜਾ ਲੰਬਾ ਪੈਂਡਾ ਪੈਦਲ ਚੱਲ ਸਿੱਖੀ ਦਾ ਪਾਸਾਰ ਅਤੇ ਪ੍ਰਚਾਰ ਕੀਤਾ। ਸਿੱਖੀ ਦੇ ਨਿਯਮਾਂ ਨੂੰ ਗੁਰਬਾਣੀ ਗਾ ਕੇ ਅਤੇ ਲੋਕਾਈ ਨੂੰ ਸੁਣਾ ਕੇ ਗ੍ਰਹਿਣ ਕਰਨ ਵਾਲਿਆਂ ਨੂੰ ਸਿੱਖ ਬਣਾਇਆ ਅਤੇ ਕਿਸੇ ਕਿਸਮ ਦਾ ਧੱਕਾ ਨਹੀਂ ਕੀਤਾ। ਇਹ ਵੀ ਉਪਦੇਸ਼ ਦਿੱਤਾ ਕਿ ਹਿੰਦੂ ਆਪਣੇ ਧਰਮ ਵਿੱਚ ਪੱਕਾ ਹੋਵੇ ਅਤੇ ਮੁਸਲਮਾਨ ਆਪਣੇ ਧਰਮ ਵਿੱਚ, ਪਰ ਇਹ ਉਦੇਸ਼ ਦਿੱਤਾ ਕੇ ਕਰਮ-ਕਾਂਡ ਅਤੇ ਕੂੜ ਕ੍ਰਿਆਵਾਂ ਛੱਡ ਇੱਕ ਪ੍ਰਭੂ ਜਾਂ ਅੱਲਾਹ ਦੀ ਹੀ ਮਨੌਤ ਕਰੋ। ਸਿੱਖੀ ਵਿੱਚ ਜੋ ਕਿਰਤ, ਨਾਮ ਜਪਣ ਅਤੇ ਵੰਡ ਛਕਣ ਦੇ ਅਸੂਲ ਦਿੱਤੇ ਉੱਥੇ ਨਾਲ ਹੀ ਗੁਰਬਾਣੀ, ਸਤਿਸੰਗਤ ਅਤੇ ਧਰਮਸ਼ਾਲਾ (ਗੁਰਦੁਆਰਾ ਸਾਹਿਬ) ਬਣਾਉਣ ‘ਤੇ ਜ਼ੋਰ ਦਿੱਤਾ। ਜੇਕਰ ਮਨੁੱਖ ਇਨ੍ਹਾਂ ਗੱਲਾਂ ਨੂੰ ਅਪਣਾ ਲਵੇ ਤਾਂ ਉਹ ਹਰ ਕਿਸਮ ਦੀ ਚਿੰਤਾ, ਨਫ਼ਰਤ ਅਤੇ ਪਾਖੰਡਾਂ ਤੋਂ ਮੁਕਤ ਹੋ ਕੇ ਆਪਣਾ ਜੀਵਨ ਸਫ਼ਲ ਕਰ ਸਕਦਾ ਹੈ। ਸੱਚੇ ਪਾਤਸ਼ਾਹ ਨੇ ਸਿੱਖੀ ਦੀ ਨੀਂਹ ਸੱਚ ਤੇ ਰੱਖੀ ਹੈ। ਜੋ ਗੁਰਬਾਣੀ ਰਚੀ – ਉਹ ਸਰਬ ਸਾਂਝੀ ਹੈ, ਸਰਬੱਤ ਦੇ ਭਲੇ ਵਾਲ਼ੀ, ਚੜ੍ਹਦੀ ਕਲਾ ਬਖਸ਼ਣ ਵਾਲੀ ਅਤੇ ਪ੍ਰਭੂ ਦੇ ਭਾਣੇ ਨੂੰ ਮੰਨਣ ਪ੍ਰਤੀ ਪ੍ਰੇਰਨਾ ਦਿੰਦੀ ਹੈ। ਗੁਰੂ ਸਾਹਿਬ ਨੇ ਸਿੱਖ ਨੂੰ ਸਮਾਜਿਕ, ਧਾਰਮਿਕ ਅਤੇ ਸੱਭਿਆਚਾਰ ਪੱਖੋਂ ਹੀ ਕੇਵਲ ਅਮੀਰ ਨਹੀਂ ਕੀਤਾ ਸਗੋਂ ਆਰਥਿਕ ਪੱਖੋਂ ਵੀ ਅਮੀਰ ਬਣਾਇਆ ਹੈ। ਅੱਜ ਲੱਖਾਂ ਦੀ ਗਿਣਤੀ ਵਿੱਚ ਪ੍ਰਾਣੀ ਜੋ ਸਿੱਖੀ ਦੇ ਪ੍ਰਚਾਰ ਵਿੱਚ ਲੱਗੇ ਹੋਏ ਹਨ ਰੋਜ਼ੀ ਰੋਟੀ ਹਾਸਲ ਕਰ ਰਹੇ ਹਨ। ਜੇਕਰ ਸੰਸਾਰੀ ਲੋਕ ਗੁਰੂ ਨਾਨਕ ਸਾਹਿਬ ਜੀ ਦੇ ਦੱਸੇ ਅਸੂਲ ਧਾਰਨ ਕਰ ਲੈਣ ਤਾਂ ਸੰਸਾਰ ਅੰਦਰ ਅਮਨ, ਸਕੂਨ, ਯੁੱਧਬੰਦੀ ਅਤੇ ਸ਼ਾਂਤੀ ਪੱਕੇ ਤੌਰ ‘ਤੇ ਸਥਾਪਤ ਹੋ ਸਕਦੀ ਹੈ। ਗੁਰੂ ਸਾਹਿਬ ਦਾ ਪੰਥ ਇਨਸਾਨੀਅਤ ਦੀ ਸੇਵਾ, ਸੁੱਖ ਅਤੇ ਆਪਸੀ ਸੁਮੇਲ ਪੈਦਾ ਕਰਨ ਵਾਲੀ ਸੋਚ ਰੱਖਦਾ ਹੈ। ਉਨ੍ਹਾਂ ਦੇ ਉਪਦੇਸ਼ ਦਾ ਮੁੱਖ ਨਿਸ਼ਾਨਾ ਹੈ:

**"ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥(੧੨੪੫)**

ਐਸੇ ਮਹਾਨ ਗੁਰੂ ਦੀ ਦੇਣ ਨੂੰ ਲੱਖ ਲੱਖ ਪ੍ਰਣਾਮ ਅਤੇ ਗੁਰਬਾਣੀ ਦੇ ਬੋਲ ਹਨ:

**ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੈ। (੧੧੩੫)**

# ਅਧਿਆਇ 6

# ਬੇਬੇ ਨਾਨਕੀ ਜੀ

ਬੇਬੇ ਨਾਨਕੀ ਜੀ ਸਿੱਖ ਇਤਿਹਾਸ ਅੰਦਰ ਬਹੁਤ ਹੀ ਸਤਿਕਾਰਤ, ਭਾਗਾਂ ਵਾਲੀ ਅਤੇ ਪ੍ਰਭਾਵਿਤ ਸ਼ਖ਼ਸੀਅਤ ਇਸ ਲਈ ਹੈ ਕਿਉਂਕਿ ਉਹ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਸੀ। 'ਸ੍ਰੀ ਗੁਰੂ ਨਾਨਕ ਪ੍ਰਕਾਸ਼-ਪੁਰਬਾਬਰਧ' ਵਿੱਚ ਦਰਜ਼ ਹੈ ਕਿ ਤਲਵੰਡੀ ਰਾਇ ਭੋਇ ਦੇ ਵਾਸੀ ਸ੍ਰੀ ਸ਼ਿਵਰਾਮ ਅਤੇ ਬੀਬੀ ਬਨਾਰਸੀ ਨੇ ਆਪਣੇ ਵੱਡੇ ਪੁੱਤਰ ਕਲਿਆਣ ਦਾਸ (ਮਹਿਤਾ ਕਾਲੂ) ਦਾ ਵਿਆਹ ਲਾਹੌਰ ਦੇ ਪਿੰਡ ਚਾਹਲ ਦੇ ਵਸਨੀਕ ਭਾਈ ਰਾਮਾ ਜੀ ਅਤੇ ਮਾਤਾ ਭਰਾਈ ਜੀ ਦੀ ਸੁੱਘੜ, ਸਿਆਣੀ, ਸੁਸ਼ੀਲ ਅਤੇ ਗੁਣਵਾਨ ਪੁੱਤਰੀ ਤ੍ਰਿਪਤਾ ਜੀ ਨਾਲ਼ ਕਰ ਦਿੱਤਾ ਸੀ।

**ਸੁਤ ਕਾਲੂ ਪਿਖ ਪਿਤ ਸ਼ਿਵਰਾਮੂ॥**
**ਪਾਨ ਗ੍ਰਹਨ ਕਿਯ ਕੀਰਤ ਧਾਮੂ॥**
**ਤਿਤ ਪਤਿਬਰਤਾ ਗੁਣਨਿਧਿ ਸੋਊ॥**
**ਤਿਹ ਸੁਸ਼ੀਲਤਾ ਕਹਿਸਕ ਕੋਊ॥(੫੬) (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)**

ਵਿਆਹ ਉਪਰੰਤ ਲੋਕ ਪ੍ਰਸਿੱਧ ਕਹਾਵਤ ਹੈ,'ਸੋਈ ਨਾਰ ਸੁਲੱਖਣੀ ਜਿਸ ਪਹਿਲਾਂ ਜਾਈ ਲੱਛਮੀ'।ਅਨੁਸਾਰ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ 1464 ਈਸਵੀ (ਸੰਮਤ 1521 ਬ੍ਰਿਕਮੀ ) ਨੂੰ ਇੱਕ ਪੁੱਤਰੀ ਦਾ ਜਨਮ ਪਿੰਡ ਚਾਹਲ (ਪਿੰਡ ਮਾਤਾ ਤ੍ਰਿਪਤਾ ਜੀ) ਵਿਖੇ ਹੋਇਆ। ਪੁਰਾਤਨ ਸਮੇਂ ਵਿੱਚ ਇਹ ਰਿਵਾਜ ਸੀ ਕਿ ਇਸਤਰੀ ਦਾ ਪਹਿਲਾ ਬੱਚਾ ਜਾਂ ਬੱਚੀ ਉਸ ਦੇ ਪਿੰਡ ਪੇਕੇ ਘਰ ਹੀ ਜੰਮਦਾ ਸੀ।ਸੋ ਨਾਨਕੇ ਪਿੰਡ ਪੈਦਾ ਹੋਣ ਕਾਰਨ ਬੱਚੀ ਦਾ ਨਾਂ 'ਨਾਨਕੀ' ਰੱਖ ਦਿੱਤਾ। ਮਾਤਾ ਤ੍ਰਿਪਤਾ ਜੀ ਸਵਾ ਮਹੀਨੇ ਪਿੱਛੋਂ 'ਪਲੇਠੀ-ਜਾਈ' ਨੂੰ ਚਾਹਲ ਤੋਂ ਤਲਵੰਡੀ ਲੈ ਆਈ। ਪਰਿਵਾਰ ਨੇ ਬਾਲੜੀ ਨਾਨਕੀ ਨੂੰ ਬੜੇ ਚਾਅ, ਮਲਾਰ ਅਤੇ ਪਿਆਰ ਸਾਹਿਤ ਪਾਲਿਆ।ਇਹ ਬਾਲੜੀ ਬਹੁਤ ਸੁੰਦਰ, ਗੋਰੀ ਨਿਸ਼ੋਹ ਅਤੇ ਹੁਸੀਨ ਸੀ।

ਮਹਾਂ ਕਵੀ ਭਾਈ ਸੰਤੋਖ ਸਿੰਘ ਲਿਖਦੇ ਹਨ ਕਿ ਪੰਜ ਸਾਲ ਬਾਅਦ ਮਾਤਾ ਤ੍ਰਿਪਤਾ ਜੀ ਨੇ ਦੂਜਾ ਗਰਭ ਧਾਰਨ ਕੀਤਾ ਤਾਂ ਮਹਿਤਾ ਕਾਲੂ ਜੀ ਦੇ ਗ੍ਰਿਹਿ ਵਿਖੇ ਸੰਨ 1469 (ਸੰਮਤ 1526) ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ। ਇਸ ਨਾਲ਼ ਚਾਰੇ ਪਾਸੇ ਸੁਹਾਵਣਾ ਅਤੇ ਰਮਣੀਕ ਵਾਤਾਵਰਨ ਬਣ ਗਿਆ। ਪਰਿਵਾਰ ਦੇ ਚਿਹਰਿਆਂ 'ਤੇ ਖੁਸ਼ੀ ਛਾ ਗਈ। ਭੈਣ ਨਾਨਕੀ ਛੋਟੇ ਜਿਹੇ ਵੀਰ ਨੂੰ ਦੇਖ ਫੁੱਲੀ ਨਹੀਂ ਸੀ ਸਮਾ ਰਹੀ। ਜਿੱਥੇ ਭੈਣ ਨਾਨਕੀ ਆਪਣੇ ਵੀਰ ਦੇ ਚੰਦ ਵਰਗੇ ਮੁੱਖੜੇ ਨੂੰ ਦੇਖ ਖੁਸ਼ ਹੋ ਰਹੀ ਸੀ ਉੱਥੇ ਇਹ ਇਲਾਹੀ ਨੂਰ ਉਸ 'ਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਪਾ ਰਿਹਾ ਸੀ। ਕਬੀਲੇ ਵੱਲੋਂ ਅਤੇ ਵੀਹੀ-ਵਿਹੜੇ ਵਾਲ਼ਿਆਂ ਵਲੋਂ ਮਹਿਤਾ ਕਾਲੂ ਜੀ, ਮਾਤਾ

ਤ੍ਰਿਪਤਾ ਜੀ, ਚਾਚਾ ਲਾਲੂ, ਆਦਿ ਨੂੰ ਵਧਾਈਆਂ ਮਿਲ ਰਹੀਆਂ ਸਨ। ਭਾਈ ਸੰਤੋਖ ਸਿੰਘ ਜੀ ਆਪਣੇ ਗ੍ਰੰਥ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਵਿੱਚ ਲਿਖਦੇ ਹਨ:

**ਸੰਬਤ ਨੌ ਖਟ ਸਹਸ ਛਬੀਸਾ। ਭੋ ਅਵਤਾਰ ਪ੍ਰਗਟ ਜਗਦੀਸ਼ਾ।**
**ਭਯੋ ਅਚਾਨਕ ਸਭਿਨਿ ਉਛਾਹਾ।ਬਿਨ ਕਾਰਨ ਮਨਿ ਲਖਿ ਨ ਸਕਾਹਾ।(੭੧)**

ਨਵ ਜਨਮੇ ਬੇਟੇ ਦਾ ਨਾਂ ਰੱਖਣ ਲਈ ਪੰਡਿਤ ਹਰਿਦਿਆਲ ਨੂੰ ਬੁਲਾਇਆ। ਉਸ ਨੇ ਪੱਤ੍ਰੀ ਵਗੈਰਾ ਵਾਚ ਕੇ ਨਾਮ 'ਨਾਨਕ ਨਿਰੰਕਾਰੀ' ਰੱਖਿਆ। ਇਸ ਸੰਬੰਧੀ ਮਹਿਤਾ ਕਾਲੂ ਜੀ ਨੇ ਇਹ ਸ਼ਬਦ ਆਖੇ: 'ਇਹ ਨਾਮ ਹਿੰਦੂ ਤੁਰਕ ਦਾ ਸਾਂਝਾ ਹੈ। ਪੰਡਿਤ ਆਖਿਆ ਕਾਲੂ ਇਹ ਵਡਾ ਅਵਤਾਰੀ ਹੈ ਤੇਰੇ ਘਰ ਆਇਆ ਹੈ ਏਵਡ ਅਵਤਾਰੀ ਅਗੇ ਕੋਈ ਨਹੀਂ ਹੋਇਆ......ਇਸ ਨੂੰ ਹਿੰਦੂ ਤੁਰਕ ਦੋਵੇਂ ਪੂਜਣਗੇ। (ਜਨਮ ਸਾਖੀ ਭਾਈ ਬਾਲੇ ਵਾਲੀ)

ਨਾਨਕ ਵੱਡਾ ਹੁੰਦਾ ਗਿਆ, ਭੈਣ ਨਾਨਕੀ ਵੀਰ ਨੂੰ ਲੋਰੀਆਂ ਦਿੰਦੀ, ਬੁੱਕਲ਼ 'ਚ ਲੈ ਖਿਡ੍ਹਾਉਂਦੀ, ਲਾਡ -ਲਡਾਉਂਦੀ ਅਤੇ ਹਰ ਸ਼ਗਨ ਤੇ ਸ਼ਿੰਗਾਰ ਕਰਦੀ। ਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਕਾਰਨ ਉਸ ਨੂੰ ਗਿਆਨ ਹੋ ਗਿਆ ਕਿ ਮੇਰਾ ਵੀਰ ਤਾਂ ਰੱਬ ਦਾ ਰੂਪ ਹੈ। ਉਹ ਬਾਬੇ ਦੇ ਨਿਆਰੇ, ਅਨੂਠੇ ਅਤੇ ਅਵੱਲੇ ਚੋਜ਼ ਦੇਖ ਉਸ ਤੋਂ ਬਲਿਹਾਰ ਜਾਦੀਂ।ਸੰਸਾਰ ਅੰਦਰ ਵੀਰ ਭੈਣ ਦਾ ਰਿਸ਼ਤਾ ਬਹੁਤ ਹੀ ਨਿਵੇਕਲਾ, ਅਸਚਰਜ਼ ਅਤੇ ਵਿਅਕਤੀਗਤ ਹੁੰਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਜ਼ਿਕਰ ਕੀਤਾ ਹੈ ਕਿ ਸਭ ਤੋਂ ਪਹਿਲਾਂ ਬੇਬੇ ਨਾਨਕੀ ਜੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਧਰਮ ਨੂੰ ਧਾਰਨ ਕੀਤਾ ਸੀ। ਇਤਿਹਾਸਿਕ ਸਾਖੀਆਂ ਵੀ ਇਸ ਗੱਲ ਦੀ ਵਾਰ ਵਾਰ ਗਵਾਹੀ ਭਰਦੀਆਂ ਹਨ ਕਿ ਬੇਬੇ ਨਾਨਕੀ ਜੀ ਨੇ ਹਮੇਸ਼ਾ ਗੁਰੂ ਨਾਨਕ ਸਾਹਿਬ ਵਿੱਚ ਪਰਮ ਪਿਤਾ ਪਰਮੇਸ਼ਰ ਨੂੰ ਹੀ ਦੇਖਿਆ। ਕਰਤਾ ਮਹਾਨ ਕੋਸ਼ ਅਨੁਸਾਰ ਜੇ ਨਾਨਕ ਜੀ ਦੀ ਆਪਣੀ ਵਿਲੱਖਣਤਾ ਹੈ, ਤਾਂ ਨਾਨਕੀ ਵੀ ਆਮ ਕੁੜੀਆਂ ਵਰਗੀ ਨਹੀਂ ਸੀ। ਉਹਨੀ ਦਿਨੀ ਕੁੜੀਆਂ ਦਾ ਵਿਆਹ ਛੋਟੀ ਉਮਰ 'ਚ ਹੀ ਕਰ ਦਿੱਤਾ ਜਾਂਦਾ ਸੀ। ਪਿਤਾ ਮਹਿਤਾ ਕਾਲੂ ਆਪਣੀ ਲੜਕੀ ਲਈ ਚੰਗਾ ਵਰ ਲੱਭਣ ਲਈ ਸੋਚਣ ਲੱਗੇ। ਰਾਇ ਬੁਲਾਰ ਖਾਨ ਸਾਹਿਬ ਨਾਲ ਉਸ ਦੀ ਚੰਗੀ ਗੱਲ ਬਾਤ ਅਤੇ ਸਾਂਝ ਸੀ। ਡਾਕਟਰ ਹਰਪਾਲ ਸਿੰਘ ਪ੍ਰੋਫ਼ੈਸਰ ਸਿੱਖ ਸਟੱਡੀਜ਼, ਗੋਬਿੰਦ ਸਿੰਘ ਭਵਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਆਪਣੇ ਇੱਕ ਲੇਖ ਵਿੱਚ ਵਰਨਣ ਕਰਦੇ ਹਨ ਕਿ ਸੁਲਤਾਨਪੁਰ ਦੇ ਨਵਾਬ ਦੌਲਤ ਰਾਇ ਦਾ ਮਾਲ ਅਫ਼ਸਰ ਭਾਈ ਜੈ ਰਾਮ ਸਾਲ ਵਿੱਚ ਦੋ ਵਾਰ ਜ਼ਿਮੀਦਾਰਾਂ ਤੋਂ ਮਾਲੀਆ ਉਗਰਾਹੁਣ ਤਲਵੰਡੀ ਆਇਆ ਕਰਦਾ ਸੀ। ਰਾਇ ਸਾਹਿਬ ਦੀ ਹਵੇਲੀ ਦੇ ਚੁਬਾਰੇ ਵਿੱਚ ਬੈਠੇ ਦੋਵੇਂ ਗੱਲਾਂ ਕਰ ਰਹੇ ਸਨ। ਹਵੇਲੀ ਦੇ ਐਨ ਨਾਲ਼ ਖੂਹ ਸੀ ਜਿੱਥੇ ਮਰਦ-ਔਰਤਾਂ ਪਾਣੀ ਭਰਨ ਆਉਂਦੇ। ਭਾਈ ਜੈ

ਰਾਮ ਨੇ ਪਾਣੀ ਭਰਨ ਲਈ ਆਈ ਬੇਬੇ ਨਾਨਕੀ ਦੇਖੀ। ਪੁੱਛਿਆ- ਕਿਸ ਦੀ ਲੜਕੀ ਹੈ ਇਹ ਰਾਇ ਜੀ? ਬੜੀ ਸੁੰਦਰ ਹੈ। ਰਾਇ ਨੇ ਕਿਹਾ- ਅਸਾਂ ਦੀ ਬੇਟੀ ਸਮਝੋ। ਬੇਦੀ ਪਟਵਾਰੀ ਦੀ ਨੇਕ ਧੀ ਹੈ। ਭਲਾ ਖ਼ਾਨਦਾਨ ਹੈ। ਇਹ ਵਰ ਤੁਸਾਂ ਦੇ ਲਾਇਕ ਹੈ। ਚੰਗਾ ਹੋਇਆ ਅੱਜ ਆਪੇ ਗੱਲ ਤੁਰੀ। ਆਪਣੇ ਪਰੋਹਿਤ ਨੂੰ ਸਾਡੇ ਪਾਸ ਭੇਜਣਾ। ਇਧਰੋਂ ਬੇਦੀਆਂ ਦੇ ਪ੍ਰੋਹਿਤ ਨੂੰ ਅਸੀਂ ਸੱਦ ਲਵਾਂਗੇ। ਸੰਜੋਗ ਮਿਲੇ ਹੋਣ ਤਾਂ ਭਲਾ ਹੋਵੇ। ਸੁੱਚਾ ਖਾਨਦਾਨ ਹੈ। ਖਰੇ ਹਨ।ਰਾਇ ਸਾਹਿਬ ਨੇ ਮਹਿਤਾ ਕਾਲੂ ਜੀ ਨੂੰ ਬੁਲਾ ਕੇ ਪਟਵਾਰੀ ਪਰਮਾਨੰਦ ਦੇ ਪੁੱਤਰ ਭਾਈ ਜੈ ਰਾਮ ਜੀ ਦੀਵਾਨ ਬਾਰੇ ਦੱਸਿਆ ਅਤੇ ਆਖਿਆ, "ਭਾਈ ਕਾਲੂ ਜੀ! ਤੁਸੀਂ ਮਾਤਾ ਤ੍ਰਿਪਤਾ ਜੀ ਅਤੇ ਆਪਣੇ ਭਰਾ ਲਾਲੂ ਜੀ ਨਾਲ ਸਲਾਹ ਕਰ ਕੇ ਮੈਨੂੰ ਸੂਚਿਤ ਕਰਨਾ। ਮੇਰੇ ਖਿਆਲ ਵਿੱਚ ਨਾਨਕੀ ਦੇ ਸਾਕ ਲਈ ਜੈ ਰਾਮ ਯੋਗ ਲੜਕਾ ਲਗਦਾ ਹੈ"। ਪਰਿਵਾਰ ਨਾਲ ਵਿਚਾਰ ਵਟਾਂਦਰਾ ਕਰ ਕੇ ਕਾਲੂ ਜੀ ਨੇ, ਰਾਇ ਸਾਹਿਬ ਨੂੰ ਇਸ ਬਾਰੇ ਹਾਂ ਕਰ ਦਿੱਤੀ। ਉੱਧਰੋਂ ਪਰਮਾਨੰਦ ਜੀ ਨੇ ਵੀ ਸਹਿਮਤੀ ਪ੍ਰਗਟ ਕਰ ਦਿੱਤੀ। ਭਾਈ ਸੰਤੋਖ ਸਿੰਘ ਜੀ ਆਪਣੇ ਗ੍ਰੰਥ 'ਚ ਲਿਖਦੇ ਹਨ:

**ਸੁਲਤਾਨ ਪੁਰੇ ਜੈ ਰਾਮ ਹੁਤੋ। ਬਰ ਬਾਹਜ ਬੰਸ ਬਿਸੁੱਧ ਮਤੋ।**
**ਸਨਬੰਧ ਭਯੋ ਤਿਹ ਸੰਗ ਭਲੰ। ਇਕ ਸਾਰ ਮਿਲੇ ਬਾਰ ਨਾਰ ਕਲੰ।(੩)**

ਨਾਨਕੀ ਦੀ ਮੰਗਣੀ ਦਾ ਫ਼ੈਸਲਾ ਰਾਇ ਬੁਲਾਰ ਜੀ ਦੀ ਹਵੇਲੀ ਵਿੱਚ ਹੋਇਆ। ਭਾਈ ਬਾਲੇ ਵਾਲੀ ਸਾਖੀ ਦੇ ਇਹ ਸ਼ਬਦ ਹਨ, "ਚੇਤ ਵਿਸਾਖ ਦੇ ਦਿਨ ਆਹੇ। ਵਾਰ ਛਨਿਛਰ ਦਿਨ। ਜੈ ਰਾਮ ਅਤੇ ਨਾਨਕੀ ਦੀ ਕੁੜਮਾਈ ਹੋਈ। ਮੱਘਰ ਵਿੱਚ ਵਿਆਹ ਹੋਇਆ''।

ਨਾਨਕੀ ਜੀ ਦੇ ਦਿਲ ਅੰਦਰ ਭਰਾ ਨਾਨਕ ਪ੍ਰਤੀ ਅੰਤਾਂ ਦਾ ਸਨੇਹ ਸੀ। ਸਾਖੀ ਅਨੁਸਾਰ ਜਦੋਂ ਮਹਿਤਾ ਕਾਲੂ ਜੀ ਨੇ 20 ਰੁਪਏ ਦੇ ਕੇ ਨਾਨਕ ਜੀ ਨੂੰ ਵਪਾਰ ਕਰਨ ਲਈ ਭੇਜਿਆ ਅਤੇ ਗੁਰੂ ਨਾਨਕ ਜੀ ਉਨ੍ਹਾਂ ਪੈਸਿਆਂ ਨਾਲ ਭੁੱਖੇ ਸਾਧੂਆਂ ਨੂੰ ਭੋਜਨ ਛਕਾ 'ਸੱਚਾ ਸੌਦਾ' ਕਰ ਪਿੰਡ ਦੇ ਬਾਹਰ ਆ ਬੈਠੇ ਤਾਂ ਪਤਾ ਲੱਗਣ 'ਤੇ ਮਹਿਤਾ ਕਾਲੂ ਅਤੇ ਬੇਬੇ ਨਾਨਕੀ ਉੱਥੇ ਪਹੁੰਚ ਗਏ। ਭਰੇ-ਪੀਤੇ ਪਿਤਾ ਨੇ ਨਾਨਕ ਦੇ ਥੱਪੜ ਮਾਰੇ ਅਤੇ ਹੋਰ ਮਾਰਨ ਤੋਂ ਰੋਕਣ ਲਈ ਬੇਬੇ ਨਾਨਕੀ ਨੇ ਪਿਤਾ ਦਾ ਉੱਠਿਆ ਹੱਥ ਫੜ੍ਹ ਲਿਆ।

ਉਨ੍ਹੀਂ ਦਿਨੀਂ ਕੁੜੀਆਂ ਨੂੰ ਮਦਰੱਸੇ ਪੜ੍ਹਨ ਘੱਟ ਹੀ ਭੇਜਦੇ ਸੀ ਪਰ ਸਿਹਤ ਪੱਖੋਂ ਬੜਾ ਖਿਆਲ ਰੱਖਿਆ ਜਾਂਦਾ ਸੀ। ਬੱਚਿਆਂ ਨੂੰ ਦੁੱਧ, ਘਿਓ, ਮੱਖਣ, ਲੱਸੀ,ਆਦਿ ਖੂਬ ਦਿੱਤੀ ਜਾਂਦੀ ਸੀ ਤਾਂ ਕਿ ਉਹ ਚੰਗੇ ਜੁਆਨ ਹੋ ਜਾਣ। ਸਾਰੇ ਕੰਮ ਹੱਥੀਂ ਹੋਣ ਕਰ ਕੇ ਤਕੜੇ ਸਰੀਰਾਂ ਦੀ ਬਹੁਤ ਜ਼ਰੂਰਤ ਸੀ। ਦੁੱਧ ਘਿਓ ਲਈ ਤਕਰੀਬਨ ਹਰ ਘਰ

ਪਸ਼ੂ ਰਖਦਾ ਸੀ। ਗੁਰੂ ਨਾਨਕ ਦੇਵ ਜੀ ਨੇ ਵੀ ਡੰਗਰ ਚਾਰੇ, ਸਾਖੀਆਂ ਗਵਾਹ ਹਨ। ਲੜਕੀਆਂ ਨੂੰ ਘਰੇਲੂ ਦਸਤਕਾਰੀ ਜਿਵੇਂ ਕਿ ਸਿਲਾਈ, ਕਢਾਈ, ਫੁੱਲਕਾਰੀਆਂ ਦੀ ਕਢਾਈ, ਦਰੀਆਂ, ਖੇਸ ਬਨਾਉਣੇ, ਸੂਤ ਕੱਤਣੇ, ਆਦਿ ਦੀ ਵੱਧ ਤੋਂ ਵੱਧ ਸਿਖਲਾਈ ਦਿੱਤੀ ਜਾਂਦੀ ਸੀ। ਇਸ ਤੋਂ ਇਲਾਵਾ ਧਾਰਾਂ ਚੋਣੀਆਂ, ਦੁੱਧ ਰਿੜਕਣੇ, ਰਸੋਈ ਦੇ ਕੰਮਾਂ ਵਿੱਚ ਪੂਰਨ ਤੌਰ ‘ਤੇ ਮਾਹਰ ਕੀਤਾ ਜਾਂਦਾ ਸੀ।

ਨਾਨਕੀ 11 ਸਾਲ ਦੀ ਉਮਰ ਵਿੱਚ ਚੰਗੀ ਲੰਬੀ-ਲੰਝੀ ਤੇ ਹੁੰਦੜਹੇਲ ਹੋ ਗਈ ਸੀ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਨਾਨਕੀ ਦਾ ਵਿਆਹ ਸੰਨ 1475 (ਸੰਮਤ 1532) ਵਿੱਚ ਹੋਇਆ। ਸੁਲਤਾਨਪੁਰ ਤੋਂ ਭਾਈ ਜੈ ਰਾਮ ਪਲਤਾ ਜੀ ਬੇਬੇ ਨਾਨਕੀ ਨੂੰ ਵਿਆਹੁਣ ਬਰਾਤ ਲੈ ਕੇ ਤਲਵੰਡੀ ਵਿਖੇ ਢੁੱਕਿਆ। ਜੰਞ ਸਜ-ਵਜ ਕੇ ਹਾਥੀ ਘੋੜਿਆਂ ’ਤੇ ਮਹਿਤਾ ਕਾਲੂ ਦੇ ਘਰ ਪਹੁੰਚੀ। ਜੰਞ ਅੱਗੇ ਵਾਜੇ ਅਤੇ ਨਗਾਰੇ ਵੱਜ ਰਹੇ ਸਨ। ਚਾਰੇ ਪਾਸੇ ਖੁਸ਼ੀ ਦਾ ਮਹੌਲ ਸੀ। ਪਿੰਡ ਦੇ ਮੋਹਤਬਰ ਬੰਦਿਆਂ ਨੂੰ ਨਾਲ਼ ਲੈ ਕਾਲੂ ਜੀ ਨੇ ਜੰਞ ਦਾ ਖੂਬ ਸੁਆਗਤ ਕੀਤਾ। ਇਸਤ੍ਰੀਆਂ ਖੁਸ਼ੀ ਦੇ ਗੀਤ ਗਾ ਰਹੀਆਂ ਸਨ ਅਤੇ ਲਾੜੇ ਨੂੰ ਸਿੱਠਣੀਆਂ ਦੇ ਰਹੀਆਂ ਸਨ। ਉਸ ਵਕ਼ਤ ਦੀ ਰੀਤ ਮੁਤਾਬਕ ਜੰਞ ਦੀ ਚੰਗੀ ਸੇਵਾ ਕੀਤੀ ਗਈ ਅਤੇ ਦਾਜ ਵਗੈਰਾ ਵੀ ਦਿੱਤਾ ਗਿਆ। ਗੁਰਪ੍ਰਤਾਪ ਸੂਰਜ ਗ੍ਰੰਥ ਵਿੱਚ ਭਾਈ ਸੰਤੋਖ ਸਿੰਘ ਨੇ ਕਾਵਿ ਵਿੱਚ ਇਉਂ ਦਰਜ਼ ਕੀਤਾ ਹੈ:

**ਸਜਿ ਸਜਿ ਬਰਾਤ ਭਲੀ ਸਗਾਰੀ। ਕੀਯਾ ਆਨ ਢੁਕਾਉ ਸੁਸੂ ਨਗਰੀ।**
**ਬਾਜਤ ਨਗਾਰੇ ਬਹੁ ਬੇਦਯਨ ਅਖਾਰੇ।**
**ਹੋਤਿ ਕੌਤਕ ਨਿਹਾਰੇ ਮਨ ਰਹੇ ਹੈਂ ਲੁਭਾਇਕੈ।**
**ਦੋਊ ਕੁਲ ਰੀਤਿ ਕੀਨ ਦਾਇਜ ਬਹੁਤ ਦੀਨ**
**ਵਡੇ ਜਸ ਲੀਨ ਸਭ ਰਹੇ ਹਰਖਾਇਕੈ॥੬॥**

ਵਿਆਹ ਦਾ ਕਾਰਜ ਸੰਪੂਰਨ ਹੋਣ ’ਤੇ ਜੰਞ ਬੇਬੇ ਨਾਨਕੀ ਨੂੰ ਵਿਆਹ ਕੇ ਡੋਲੀ ਵਿੱਚ ਬਿਠਾ ਸੁਲਤਾਨਪੁਰ ਪੁੱਜੀ। ਜੈ ਰਾਮ ਜੀ ਦੀ ਮਾਤਾ ਨੇ ਆਪਣੀ ਨੂੰਹ ਦਾ ਮੂੰਹ ਤੱਕਿਆ ਖੁਸ਼ੀ ਹਾਸਲ ਕੀਤੀ ਅਤੇ ਸਭ ਸ਼ਗਨ ਕਰ ਕੇ ਘਰ ਵਿੱਚ ਹੋਰ ਇਸਤਰੀਆਂ ਸਮੇਤ ਗੀਤ ਗਾਉਂਦੀ ਚਾਵਾਂ ਨਾਲ਼ ਪਰਵੇਸ਼ ਕੀਤਾ ਅਤੇ ਸੁੰਦਰ ਪਲੰਘ ’ਤੇ ਬਿਠਾਇਆ। ਭਾਈ ਪਰਮਾਨੰਦ ਜੀ ਅਤੇ ਹੋਰ ਸਾਕ ਸੰਬੰਧੀਆਂ ਨੂੰ ਨਜ਼ਦੀਕੀਆਂ ਨੇ ਵਧਾਈ ਦਿੱਤੀ। ਇਸ ਖੁਸ਼ੀ ਵਿੱਚ ਵਧਾਈ ਦੇਣ ਵਾਲਿਆਂ ਨੂੰ ਖੂਬ ਮਿਠਾਈ ਵੰਡੀ ਗਈ।

ਕੁਝ ਦਿਨਾਂ ਬਾਅਦ ਮਾਤਾ ਤ੍ਰਿਪਤਾ ਜੀ ਤੇ ਪਿਤਾ ਕਾਲੂ ਜੀ ਨੇ ਪੁੱਤਰ ਨਾਨਕ ਨੂੰ ਆਖਿਆ ਕਿ ਸੁਲਤਾਨਪੁਰ ਜਾਉ ਅਤੇ ਆਪਣੀ ਭੈਣ ਨੂੰ ਪਿੰਡ ਲੈ ਕੇ ਆਉ। ਮਰਯਾਦਾ ਅਨੁਸਾਰ ਗੁਰੂ ਜੀ ਮਠਿਆਈ ਵਗੈਰਾ ਲੈ ਭਾਈ ਬਾਲਾ ਜੀ ਸੰਧੂ ਨਾਲ਼ ਸੁਲਤਾਨਪੁਰ ਪਹੁੰਚੇ :

'ਜੋ ਕੁਛ ਰੌਹੁ ਰਸਮ ਸੀ ਸੋ ਸਭ ਕੁਛ ਗੁਰੂ ਨਾਨਕ ਜੀ ਲੀਤਾ ਤੇ ਭਾਈ ਬਾਲੇ ਨਾਲ਼ ਬਹੁਤ ਪਿਆਰ ਸੀ ਤਾਂ ਬਾਲਾ ਸੰਧੂ ਜੀ ਨਾਲ਼ ਲੀਤਾ ਲੈਕਰ ਚਲਦੇ ਚਲਦੇ ਗੁਰੂ ਨਾਨਕ ਜੀ ਸੁਲਤਾਨਪੁਰ ਵੜੇ ਤੇ ਭੈਣ ਨਾਨਕੀ ਜੀ ਨੂੰ ਮਿਲੇ ਦੇਖ ਕਰ ਜੈ ਰਾਮ ਬਹੁਤ ਪ੍ਰਸੰਨ ਹੋਇਆ ਅਤੇ ਵੱਡਾ ਆਦਰ ਕੀਤਾ'।(ਜਨਮ ਸਾਖੀ ਭਾਈ ਬਾਲੇ ਵਾਲੀ)

ਲਾਡਲੇ ਵੀਰ ਅਤੇ ਗੁਰੂ ਪੀਰ ਨੂੰ ਮਿਲਣ ਲਈ ਭੈਣ ਨਾਨਕੀ ਦੇ ਮਨ ਵਿੱਚ ਬੜੀ ਖਿੱਚ ਬਣੀ ਹੋਈ ਸੀ। ਵੀਰ ਨੂੰ ਤੱਕਦਿਆਂ ਸਾਰ ਹੀ ਨਾਨਕੀ ਨੂੰ ਚਾਅ ਚੜ੍ਹ ਗਿਆ ਅਤੇ ਉਸ ਦੀ ਅੱਡੀ ਧਰਤੀ 'ਤੇ ਨਹੀਂ ਸੀ ਲੱਗ ਰਹੀ। ਅਸਲ ਵਿੱਚ ਭੈਣ ਅਤੇ ਵੀਰ ਦਾ ਰਿਸ਼ਤਾ ਅਤੇ ਪਿਆਰ ਬਹੁਤ ਗੂੜ੍ਹ, ਅਨੰਨ ਅਤੇ ਅਨਾਹਦ ਹੁੰਦਾ ਹੈ। ਸ਼ੁੱਭ ਲੱਖਣਾ ਵਾਲੀ ਭੈਣ ਸਾਰੀ ਉਮਰ ਆਪਣੇ ਭਰਾ ਤੋਂ ਵਾਰਨੇ ਬਲਿਹਾਰਨੇ ਜਾਂਦੀ ਹੈ। ਉਸ ਦੇ ਦੁੱਖ-ਸੁੱਖ ਵਿੱਚ ਹਰ ਮੱਦਦ ਕਰਦੀ ਹੈ, ਐਸਾ ਹੀ ਅਹਿਸਾਸ ਭਰਾ ਦਾ ਆਪਣੀ ਭੈਣ ਪ੍ਰਤੀ ਹੁੰਦਾ ਹੈ। ਭੈਣ-ਭਰਾ ਧਾਅ ਕੇ ਮਿਲੇ। ਨਾਨਕੀ ਨੇ ਮਾਤਾ ਪਿਤਾ ਦਾ ਹਾਲ-ਚਾਲ ਪੁੱਛਿਆ ਅਤੇ ਭਰਾ ਨਾਲ ਸਹੁਰੇ ਘਰ 'ਚ ਮਿਲ ਰਹੇ ਪਿਆਰ ਅਤੇ ਸਤਿਕਾਰ ਸਾਂਝਾ ਕੀਤਾ। ਭਾਈਆ ਜੈ ਰਾਮ ਨੇ ਵੀ ਆ ਕੇ ਆਪਣੇ ਸਾਲ਼ੇ (ਨਾਨਕ) ਨਾਲ਼ ਦਿਲੀ ਪਿਆਰ ਦਰਸਾਇਆ। ਬੇਬੇ ਨਾਨਕੀ ਨੇ ਜੈ ਰਾਮ ਨੂੰ ਦੱਸ ਦਿੱਤਾ ਸੀ ਕਿ ਮੇਰਾ ਭਰਾ ਬੜਾ ਸਿੱਧਾ-ਸਾਦਾ, ਮਨੁੱਖਤਾ ਨਾਲ਼ ਪਿਆਰ ਕਰਨ ਵਾਲ਼ਾ ਅਤੇ ਸਾਈਂ ਦਾ ਦੁਲਾਰਾ ਅਤੇ ਪਿਆਰਾ ਹੈ।

ਇੱਕ ਰਾਤ ਸੁਲਤਾਨਪੁਰ ਠਹਿਰ ਕੇ ਗੁਰੂ ਨਾਨਕ ਦੇਵ ਜੀ ਨੇ ਭੈਣ ਨਾਨਕੀ ਨੂੰ ਤਲਵੰਡੀ ਲਿਜਾਣ ਲਈ ਬਿਨੈ ਕੀਤੀ। ਭਾਈ ਜੈ ਰਾਮ ਨੇ ਆਖਿਆ, "ਤੁਸੀਂ ਸਾਡੇ ਪਾਸ ਕੁਝ ਦਿਨ ਰਹੋ"। ਪਰ ਭਾਈ ਪਰਮਾਨੰਦ ਨੇ ਆਪਣੇ ਬੇਟੇ ਨੂੰ ਪਿਆਰ ਸਾਹਿਤ ਆਖਿਆ, "ਪੁੱਤਰ! ਅੱਜ ਇਨ੍ਹਾਂ ਨੂੰ ਵਿਦਾ ਕਰਨਾ ਬਣਦਾ ਹੈ ਕਿਉਂਕਿ ਨਾਨਕੀ ਦੇ ਮਾਤਾ ਪਿਤਾ ਆਪਣੀ ਬੇਟੀ ਨੂੰ ਮਿਲਣ ਲਈ ਬਿਹਬਲ ਹੋ ਰਹੇ ਹੋਣਗੇ। ਇਹ ਕੁਝ ਦਿਨ ਤਲਵੰਡੀ ਰਹਿ ਕੇ ਫਿਰ ਆਪਣੇ ਕੋਲ ਆ ਜਾਵੇਗੀ। ਇਸ ਸੰਬੰਧੀ ਭਾਈ ਸੰਤੋਖ ਸਿੰਘ ਜੀ ਨੇ ਬੜੇ ਪਿਆਰ ਸ਼ਬਦ ਕਲਮਬੰਦ ਕੀਤੇ ਹਨ:

**ਏਕ ਦਿਨ ਰਹੇ, ਬਿਦਾ ਲੈਨਿ ਹਿਤ ਬੈਨ ਕਹੋ,**
**ਸੁਨਿਕੈ ਜੈ ਰਾਮ ਸਨਮਾਨੈ ਰੂਪ ਜੋਤਿ ਹੈ।**
**"ਮੇਰੇ ਧਾਮ ਰਹੋ, ਸੇਵਾ ਕਰੋਂ ਜੋਊ ਕਹੋ ਤੁਮ,**
**ਸੰਤ ਰੂਪ ਦੇਖੇ 'ਤੇ ਕਲਖੁ ਦੁਖ ਖੋਤਿ ਹੈ"।(੧੨)**
**"ਪਰਮਾਨੰਦ ਜਨਕ ਜਰਾਮ ਕੋ ਬਖਾਨੇ ਬੈਨ**
**ਬਿਦਾ ਦੇਹੁ ਅਬ ਕੇ ਬਹੁਰ ਪੁਰ ਆਵਈਂ"।**

ਸਹੁਰੇ ਪਰਿਵਾਰ ਨੇ ਬਹੁਤ ਹੀ ਸਾਰਥਿਕ ਦਸਤੂਰ ਨਾਲ਼ ਆਪਣੀ ਨੂੰਹ ਬੇਬੇ ਨਾਨਕੀ ਅਤੇ ਬਾਬੇ ਨਾਨਕ ਨੂੰ ਸੁਲਤਾਨਪੁਰ ਤੋਂ ਵਿਦਾ ਕੀਤਾ। ਗੁਰੂ ਨਾਨਕ ਦੇਵ ਜੀ ਭੈਣ ਨੂੰ ਲੈ ਕੇ ਪਿੰਡ ਪਹੁੰਚ ਗਏ। ਘਰ 'ਚ ਚਹਿਲ-ਪਹਿਲ ਹੋ ਗਈ, ਖੁਸ਼ੀਆਂ ਪਰਤ ਆਈਆਂ ਕਿਉਂਕਿ ਨਾਨਕੀ ਨੂੰ ਮਿਲਣ ਦਾ ਤਾਂਤਾ ਲੱਗਿਆ ਰਹਿੰਦਾ ਸੀ। ਵੈਸੇ ਵੀ ਧੀਆਂ ਘਰ ਦਾ ਸ਼ਿੰਗਾਰ ਹੁੰਦੀਆਂ ਹਨ ਅਤੇ ਮਾਤਾ, ਪਿਤਾ. ਭਰਾਵਾਂ ਦਾ ਗਲ਼ੇ ਦਾ ਹਾਰ ਹੁੰਦੀਆਂ ਹਨ। ਕੁਲਦੀਪ ਸਿੰਘ ਹਉਰਾ ਦੀ ਲਿਖਤ ਦਰਸਾਉਂਦੀ ਹੈ ਕਿ ਵੈਸਾਖ ਦੇ ਮਹੀਨੇ ਭਾਈਆ ਜੈ ਰਾਮ ਤਲਵੰਡੀ ਆਏ ਅਤੇ ਕੁਝ ਸਮਾਂ ਠਹਿਰ ਕੇ ਮੁਕਲਾਵਾ ਲੈ ਕੇ ਮੁੜ ਸੁਲਤਾਨਪੁਰ ਆ ਗਏ। ਮੁਕਲਾਵੇ ਦਾ ਭਾਵ ਹੈ ਜਦੋਂ ਵਿਆਂਦੜ ਵਿਆਹ ਪਿੱਛੋਂ ਦੂਜੀ ਵਾਰ ਆਪਣੇ ਸਹੁਰੇ ਘਰ ਆਉਂਦੀ ਹੈ ਅਤੇ ਮੁਕਲਾਵਾ ਤੋਰਨ ਦਾ ਭਾਵ ਹੈ ਜਦੋਂ ਲੜਕੀ ਵਿਆਹ ਉਪਰੰਤ ਦੂਜੀ ਵਾਰ ਉਸ ਦੇ ਸਹੁਰੇ ਘਰ ਤੋਰੀਦੀ ਹੈ। ਇੰਵ ਮਾਪਿਆਂ ਨੇ ਨਾਨਕੀ ਨੂੰ ਖੁਸ਼ੀ ਖੁਸ਼ੀ ਭਾਈਆ ਜੈ ਰਾਮ ਨਾਲ ਤੋਰਿਆ। ਭੇਜਣ ਵਖਤ ਮਾਤਾ ਤ੍ਰਿਪਤਾ ਨੇ ਸਿੱਖਿਆ ਦਿੱਤੀ, 'ਬੇਟੀ ਆਪਣੇ ਸੱਸ ਸਹੁਰੇ ਦਾ ਪੂਰਾ ਸਤਿਕਾਰ ਕਰਨਾ, ਸਿਆਣੀ ਬਣ ਕੇ ਰਹਿਣਾ, ਪਤੀ ਨੂੰ ਪਰਮੇਸ਼ਰ ਰੂਪ ਸਮਝਣਾ ਅਤੇ ਘਰ ਦੇ ਹਰ ਕੰਮ 'ਚ ਪੂਰਾ ਹੱਥ ਵਟਾਉਣਾ।

ਭੈਣ ਭਰਾ ਦੇ ਮਨਾਂ ਦੀ ਤਾਰ ਐਸੀ ਮਿਲੀ ਹੋਈ ਸੀ ਕਿ ਨਾਨਕੀ ਹਮੇਸ਼ਾ ਚਾਹੁੰਦੀ ਸੀ ਕਿ ਵੀਰ ਹਮੇਸ਼ਾ ਮੇਰੀਆਂ ਅੱਖਾਂ ਦੇ ਸਾਮ੍ਹਣੇ ਰਹੇ। ਕੁਝ ਸਮੇਂ ਪਿੱਛੋਂ ਪਿਤਾ ਕਾਲੂ ਜੀ ਨੇ ਨਾਨਕੀ ਨੂੰ ਕਿਹਾ, "ਨਾਨਕੀ, ਨਾਨਕ ਕਿਸੇ ਕੰਮ 'ਚ ਦਿਲਚਸਪੀ ਨਹੀਂ ਲੈ ਰਿਹਾ। ਇਸ ਨੂੰ ਕਿਸੇ ਕੰਮ 'ਤੇ ਲਾਵੋ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਇਹ ਆਪਣਾ ਪਰਿਵਾਰ ਚੰਗੀ ਤਰ੍ਹਾਂ ਪਾਲ ਸਕੇ। ਬੇਬੇ ਨਾਨਕੀ ਨੇ ਆਪਣੇ ਪਤੀ ਨਾਲ ਵੀ ਇਸ ਬਾਰੇ ਸਲਾਹ ਮਸ਼ਵਰਾ ਕੀਤਾ।

ਫਿਰ ਮਾਪਿਆਂ ਨੂੰ ਮਿਲਾਉਣ ਲਈ ਜੈ ਰਾਮ ਤਲਵੰਡੀ ਪਿੰਡ ਬੇਬੇ ਨਾਨਕੀ ਨੂੰ ਲੈ ਕੇ ਆਏ। ਅਗਲੇ ਦਿਨ ਉਹ ਰਾਇ ਸਾਹਿਬ ਨੂੰ ਮਿਲਣ ਗਏ। ਗੱਲਾਂ ਬਾਤਾਂ ਦੌਰਾਨ ਜੈ ਰਾਮ ਨੇ ਕਿਹਾ, "ਮੈਂ ਖੁਸ਼ ਹਾਂ, ਨਾਨਕੀ ਦਾ ਸੁਭਾਅ ਬਹੁਤ ਚੰਗਾ ਹੈ ਅਤੇ ਉਹ ਇੱਕ ਵਧੀਆ ਸੁਆਣੀ ਹੈ। ਜੋ ਖਿਦਮਤ ਤੁਹਾਡੀ ਕਰ ਸਕਦਾ ਹੋਵਾਂ ਸੋ ਦੱਸਣਾ ਜੀ ਜਾਨ ਲਾ ਕੇ ਕਰਾਂਗਾ"। ਰਾਇ ਸਾਹਿਬ ਨੇ ਕਿਹਾ-ਇੱਕ ਕੰਮ ਕਰਨਾ ਜ਼ਰੂਰੀ ਹੈ। ਤੇਰੇ ਸਹੁਰੇ ਦਾ ਸੁਭਾਅ ਜ਼ਰਾ ਸਖ਼ਤ ਹੈ। ਉਹ ਤੇਰੇ ਸਾਲ਼ੇ 'ਤੇ ਔਖਾ ਹੈ ਕਿ ਉਹ ਤਾਂ ਸਮਾਧੀ ਲਾ ਕੇ ਬੈਠਾ ਰਹਿੰਦਾ ਹੈ ਅਤੇ ਕਿਸੇ ਕੰਮ ਵਲ ਧਿਆਨ ਨਹੀਂ ਦਿੰਦਾ। ਪਰ ਨਾਨਕ ਪੂਰਨ ਫ਼ਕੀਰ ਹੈ। ਇਸ ਲਈ ਨਾਨਕ ਜੀ ਨੂੰ ਆਪਣੇ ਪਾਸ ਲੈ ਜਾਉ। ਜੈ ਰਾਮ ਨੇ ਉੱਤਰ ਦਿੱਤਾ, "ਹੁਣੇ ਹੀ ਲੈ ਜਾਂਦਾ ਹਾਂ ਤੁਹਾਡਾ ਹੁਕਮ ਸਿਰ ਮੱਥੇ"। ਰਾਇ ਸਾਹਿਬ ਬੋਲੇ, "ਹੁਣੇ ਨਹੀਂ ਨਾਨਕ ਦੇ ਪਿਤਾ ਨਾਲ਼ ਸਲਾਹ ਕਰ ਕੇ ਦੋ ਤਿੰਨ ਮਹੀਨੇ ਪਿੱਛੋਂ ਘੱਲੂੰਗਾ। ਨਾਨਕ ਦੀ ਸ਼ਾਦੀ ਤੇ ਕੁੜਮਾਈ ਵੀ ਉਧਰ ਆਪਣੇ ਵੱਲ ਆਪ ਹੀ ਕਰਨੀ"।

ਡਾਕਟਰ ਹਰਪਾਲ ਸਿੰਘ ਲਿਖਦੇ ਹਨ ਕਿ ਰਾਇ ਸਾਹਿਬ ਨੇ ਨਵਾਬ ਦੌਲਤ ਖਾਨ ਜਿਸ ਦਾ ਮੋਦੀਖਾਨਾ ਸੀ ਨੂੰ ਵੱਖਰਾ ਪੱਤਰ ਵੀ ਲਿਖ ਕੇ ਅਰਜ਼ ਕੀਤੀ ਕਿ ਜਿਸ ਜੁਆਨ ਬੰਦੇ ਨੂੰ ਆਪ ਪਾਸ ਜੈ ਰਾਮ ਲੈ ਕੇ ਆਉਣਗੇ, ਉਸ ਨੂੰ ਬਹੁਤ ਆਦਰ ਨਾਲ਼ ਚੰਗੀ ਨੌਕਰੀ ਦੇ ਦੇਣੀ। ਉਹ ਸ਼ਖਸ ਅੱਲਾਹ ਦਾ ਭਗਤ ਹੈ। ਇਸ ਨੂੰ ਆਪਣੇ ਵੱਡੇ ਭਾਗ ਜਾਨਣਾ।

**ਇਹ ਬਿਧਿ ਕਰਿ ਕਰਿ ਰਾਇ, ਪਾਤੀ ਲਿਖੀ ਜਰਾਮ ਕੋ।**
**ਨਾਨਕ ਤੁਮ ਢਿਗ ਆਇ, ਭਾਗ ਵਡੇ ਨਿਜ ਜਾਨੀਏ।੫੦।**

**(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)**

ਮਹਿਤਾ ਕਾਲੂ ਜੀ ਨੇ ਵੀ ਰਾਇ ਬੁਲਾਰ ਨਾਲ਼ ਸਹਿਮਤ ਹੋ ਕੇ ਗੁਰੂ ਜੀ ਨੂੰ ਸੁਲਾਤਨਪੁਰ ਭੇਜਣ ਲਈ ਫੈਸਲਾ ਕਰ ਲਿਆ। ਇਤਿਹਾਸਕ ਸ੍ਰੋਤਾਂ ਵਿੱਚ ਵੀ ਜ਼ਿਕਰ ਹੈ:

"ਬਹੂ ਜੀ! ਤੂੰ ਨਾਨਕ ਦੀ ਭੈਣ ਹੈ"। ਤੈਨੂੰ ਵੀ ਇਸ ਦਾ ਅਸਰ ਹੈ ਅਤੇ ਅਸੀਂ ਈਵੈਂ ਭਰਮ ਵਿੱਚ ਭਟਕਦੇ ਹਾਂ। ਧੰਨ ਪਰਮੇਸ਼ਰ ਜੀ ਹੈ ਅਤੇ ਧੰਨ ਨਾਨਕ ਜੀ ਹੈ ਅਤੇ ਤੂੰ ਵੀ ਧੰਨ ਹੈਂ ਜੋ ਇਸ ਦੀ ਭੈਣ ਹੈ ਅਤੇ ਥੋੜ੍ਹੇ ਥੋੜ੍ਹੇ ਅਸੀਂ ਧੰਨ ਹਾਂ ਜੋ ਤੇਰੇ ਨਾਲ਼ ਸਾਡਾ ਸੰਜੋਗ ਹੈ"।

ਜਨਮ ਸਾਖੀ ਅਨੁਸਾਰ 3 ਮੱਘਰ 1544 ਸੰਮਤ ਨੂੰ ਤਲਵੰਡੀ ਤੋਂ ਚੱਲ 7 ਮੱਘਰ 1544 ਸੰਮਤ (ਸੰਨ 1487) ਨੂੰ ਗੁਰੂ ਨਾਨਕ ਜੀ ਭੈਣ ਨਾਨਕੀ ਕੋਲ ਪਹੁੰਚੇ। ਸਾਖੀਕਾਰ ਦੇ ਸ਼ਬਦ ਹਨ, "ਬੇਬੇ ਨਾਨਕੀ ਗੁਰੂ ਨਾਨਕ ਨੂੰ ਦੇਖ ਕੇ ਪੈਰਾਂ ਉੱਪਰ ਢਹਿ ਪਈ ਪਰ ਗੁਰੂ ਨਾਨਕ ਜੀ ਕਹਯਾ-ਬੇਬੇ ਜੀ ਤੂੰ ਵੱਡੀ ਹੈਂ ਸਗੋਂ ਮੈਂ ਤੇਰੇ ਪੈਰਾਂ ਤੇ ਪਵਾਂ ਕਿ ਤੂੰ ਮੇਰਿਆਂ ਪੈਰਾਂ ਤੇ ਪਵੇਂ। ਫ਼ੇਰ ਨਾਨਕੀ ਜੀ ਕਹਯਾ-"ਭਾਈ ਤੂੰ ਸੱਚ ਆਖਦਾ ਹੈ ਪਰ ਜੇ ਤੂੰ ਸਾਧਾਰਨ ਆਦਮੀ ਹੋਵੇਂ। ਤੂੰ ਤਾਂ ਮੈਨੂੰ ਪਰਮੇਸ਼ਰ ਨਜ਼ਰ ਆਵਦਾਂ ਹੈਂ"।

ਸੁਲਤਾਨਪੁਰ ਪਹੁੰਚ ਕੇ ਬਾਬੇ ਨੇ ਭੈਣ ਨੂੰ ਕਿਹਾ, "ਮੇਰੇ ਲਈ ਕੋਈ ਵੀ ਕਿਰਤ ਜੋ ਤੁਹਾਨੂੰ ਭਾਉਂਦੀ ਹੋਵੇ ਦੱਸੋ। ਹੱਥੀਂ ਕਿਰਤ ਕਰਨ ਨਾਲ ਮਨੁੱਖਾਂ ਦਾ ਜੀਵਨ ਸਫ਼ਲ ਹੁੰਦਾ ਹੈ। ਜੋ ਆਪ ਕਮਾ ਕੇ ਦੂਸਰਿਆਂ ਨੂੰ ਖਵਾਉਂਦੇ ਹਨ, ਉਨ੍ਹਾਂ ਦਾ ਹੀ ਉਧਾਰ ਹੁੰਦਾ ਹੈ, ਅਜਿਹੇ ਵਿਅਕਤੀ ਭਵ-ਸਾਗਰ ਦੇ ਚੱਕਰਾਂ ਵਿੱਚ ਖੱਜਲ ਨਹੀਂ ਹੁੰਦੇ"।

ਉਪਰੰਤ ਭੈਣ ਨਾਨਕੀ ਨੇ ਜਵਾਬ ਦਿੱਤਾ", ਵੀਰ ਜੀ! ਤੁਸੀਂ ਤਾਂ ਜਗਤ ਦੇ ਮਾਲਕ ਹੋਂ, ਤੁਹਾਡਾ ਤਾਂ ਮਨ ਗਿਆਨ-ਧਿਆਨ ਦੀਆਂ ਗੱਲਾਂ ਵਿੱਚ ਲੱਗਿਆ ਰਹਿੰਦਾ ਹੈ, ਤੁਸੀਂ ਤਾਂ ਸੰਸਾਰ ਦੇ ਸਭ ਜੀਆਂ ਨੂੰ ਦਾਤਾਂ ਦੇਣ ਵਾਲੇ ਹੋਂ। ਇੱਥੋਂ ਤੱਕ ਕੇ ਘਰ ਵਿੱਚ ਜੋ ਕੁਝ ਵੀ ਹੈ, ਉਹ ਤੁਹਾਡੀ ਹੀ ਕ੍ਰਿਪਾ ਕਰ ਕੇ ਹੈ, ਤੁਹਾਡੀ ਜੋ ਵੀ ਇੱਛਾ ਹੈ, ਲੈ ਕੇ ਖਰਚਦੇ ਰਹੋ"।

ਗੁਰੂ ਜੀ ਨੇ ਕਿਹਾ, "ਭੈਣੇ ਮੈਂ ਤੇਰੇ ਕੋਲ਼ ਵਿਹਲੇ ਰਹਿ ਕੇ ਖਾਣ ਲਈ ਨਹੀਂ ਆਇਆ। ਮੈਨੂੰ ਕੰਮ ਦਿਵਾਉ"। ਇਹ ਸੁਣ ਨਾਨਕੀ ਨੇ ਆਪਣੇ ਵੀਰ ਦੀ ਇੱਛਾ ਭਾਈ ਜੈ ਰਾਮ ਨੂੰ ਸੁਣਾਈ। ਜੈ ਰਾਮ ਜੀ ਬੇਬੇ ਨਾਨਕੀ ਦੀ ਹਰ ਗੱਲ 'ਤੇ ਫੁੱਲ ਚੜ੍ਹਾਉਂਦੇ ਸਨ। ਇਹ ਸੁਣ ਉਹ ਨਵਾਬ ਦੌਲਤ ਖਾਂ ਕੋਲ ਗਏ ਅਤੇ ਬੇਨਤੀ ਕੀਤੀ ਮੇਰੇ ਸਾਲਾ ਜੀ ਨੂੰ ਮੋਦੀਖਾਨੇ ਵਿੱਚ ਰੱਖ ਲਉ। ਦੌਲਤ ਖਾਂ ਦੇ ਹਾਂ ਕਰਨ ਤੇ 14 ਮੱਘਰ ਨੂੰ ਗੁਰੂ ਜੀ ਨੇ ਮੋਦੀਖਾਨੇ ਦਾ ਕੰਮ ਸੰਭਾਲ ਲਿਆ। ਉਨ੍ਹਾਂ ਭੈਣ ਨਾਨਕੀ ਨੂੰ ਕਿਹਾ, "ਭੈਣੇ ਤੁਹਾਡਾ ਮੈਂ ਅਤੀ ਧੰਨਵਾਦੀ ਹਾਂ ਮੈਨੂੰ ਤੁਸਾਂ ਕਿਰਤ ਦਵਾ ਦਿੱਤੀ। ਤੂੰ ਫਿਕਰ ਨਾ ਕਰੀਂ ਮੈਂ ਆਪਣੇ ਖਾਣ-ਪੀਣ ਦਾ ਪ੍ਰਬੰਧ ਆਪ ਹੀ ਕਰਾਂਗਾ। ਗੁਰੂ ਸਾਹਿਬ ਨੂੰ ਮੋਦੀਖਾਨੇ ਦਾ ਕੰਮ ਬਹੁਤ ਦਿਲਚਸਪੀ ਨਾਲ ਕਰਦਿਆਂ ਦੇਖ ਕੇ ਬੇਬੇ ਨਾਨਕੀ ਅਤੇ ਭਾਈ ਜੈ ਰਾਮ ਬਹੁਤ ਪ੍ਰਸੰਨ ਚਿੱਤ ਸਨ। ਗੁਰੂ ਬਾਬੇ ਦੀ ਕੰਮ ਪ੍ਰਤੀ ਲਗਨ ਅਤੇ ਸੋਭਾ ਸੁਣ ਪਿਤਾ ਕਾਲੂ ਵੀ ਬੜੇ ਖੁਸ਼ ਹੋਏ। ਪਰ ਬਾਬਾ ਜੀ ਤਾਂ ਅਕਾਲ ਰੂਪ ਸੀ ਤੇ ਉਸ ਦੇ ਚੋਜ ਨਿਆਰੇ ਸਨ। ਇਸ ਲਈ ਉਹ ਗਰੀਬ-ਗੁਰਬੇ ਨੂੰ ਤੇਰਾ ਤੇਰਾ ਕਹਿਕੇ ਅੰਨ ਵਰਤਾ ਦਿੰਦਾ ਸੀ। ਬਾਬੇ ਦੇ ਆਉਣ ਨਾਲ ਹੇਰਾ-ਫੇਰੀ ਕਰਨ ਵਾਲਿਆਂ ਦੇ ਧੰਦੇ ਨੂੰ ਠੱਲ੍ਹ ਪੈ ਗਈ। ਇਸ ਲਈ ਉਨ੍ਹਾਂ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਕਿ ਨਾਨਕ ਮੋਦੀਖਾਨਾ ਲੁਟਾਈ ਜਾਂਦਾ ਹੈ। ਇਹ ਖ਼ਬਰ ਨਵਾਬ ਤੱਕ ਵੀ ਪਹੁੰਚਾ ਦਿੱਤੀ।

ਮੋਦੀਖਾਨਾ ਲੁਟਾਉਣ ਦੀ ਚਰਚਾ ਸੁਣ ਭਾਈ ਜੈ ਰਾਮ ਦੇ ਦਿਲ 'ਤੇ ਗਹਿਰੀ ਸੱਟ ਵੱਜੀ। ਉਹ ਸੋਚਦਾ ਸੀ ਕਿ ਇਸ ਨਾਲ਼ ਮੇਰੀ ਬਦਨਾਮੀ ਹੋਵੇਗੀ। ਇਹ ਗੱਲ ਉਸ ਨੇ ਬੇਬੇ ਨਾਨਕੀ ਨਾਲ ਸਾਂਝੀ ਕੀਤੀ ਤਾਂ ਪਤਨੀ ਨੇ ਦਿਲਾਸਾ ਦਿੱਤਾ, "ਤੁਸੀਂ ਘਬਰਾਉ ਨਾਂ। ਮੇਰਾ ਵੀਰ ਇਹ ਕੰਮ ਕਦੇ ਵੀ ਨਹੀਂ ਕਰੇਗਾ"। ਜੈ ਰਾਮ ਕਹਯਾ, "ਜੇ ਤੁਸਾਂ ਨੂੰ ਪਰਤੀਤ ਹੈ ਤਾਂ ਮੈਂ ਕਿਆ ਕਹਣਾ ਹੈ"। ਮੈਂ ਨਾਨਕ ਜੀ ਨੂੰ ਹੁਣੇ ਸਦਵਾਂਵਦੀ ਹਾਂ। ਬੀਬੀ ਨਾਨਕੀ ਨੇ ਤੁਲਸਾਂ ਦਾਸੀ ਨੂੰ ਭੇਜ ਕੇ ਭਾਈ ਜੀ ਨੂੰ ਸਦਵਾਇਆ। ਤੁਲਸਾਂ ਦਾ ਸੁਨੇਹਾਂ ਸੁਣ ਗੁਰੂ ਜੀ ਉਸੇ ਪੈਰ ਤੁਲਸਾਂ ਨਾਲ਼ ਘਰ ਪਹੁੰਚ ਗਏ। ਬੇਬੇ ਨੇ ਮੋਦੀਖਾਨੇ ਦੀ ਗੱਲ ਤੋਰੀ ਤਾਂ ਗੁਰੂ ਜੀ ਨੇ ਕਿਹਾ, "ਹਿਸਾਬ ਕਿਤਾਬ ਵਿੱਚ ਕਿਸੇ ਦਾ ਕੋਈ ਲਿਹਾਜ ਨਹੀਂ ਹੋਣਾ ਚਾਹੀਦਾ, ਇਹ ਲੇਖਾ ਹੋ ਹੀ ਜਾਣਾ ਚਾਹੀਦਾ ਹੈ"।

ਜਨਮ ਸਾਖੀ ਭਾਈ ਬਾਲਾ ਜੀ ਅਨੁਸਾਰ ਫੱਗਣ ਸੁਦੀ ਪੰਜਵੀ ਸੰਮਤ 1547 ਨੂੰ ਲੇਖਾ ਕੀਤਾ ਗਿਆ ਤਾਂ 135 ਰੁਪਏ ਗੁਰੂ ਨਾਨਕ ਜੀ ਦੇ ਖਾਤੇ ਵਿੱਚ ਵੱਧ ਨਿਕਲੇ। ਇਸ ਪਿੱਛੋਂ ਭਾਈ ਜੈ ਰਾਮ ਨੂੰ ਵੀ ਅਹਿਸਾਸ ਹੋ ਗਿਆ ਕਿ ਮੇਰਾ ਸਾਲਾ ਸੱਚ ਦਾ ਰਾਹੀ ਅਤੇ ਇਲਾਹੀ ਹੈ। ਸਾਖੀਕਾਰ ਵੱਲੋਂ 38 ਪੰਨੇ 'ਤੇ ਇਹ ਸ਼ਬਦ ਦਰਜ਼ ਹਨ:

'ਗੁਰੂ ਨਾਨਕ ਜੀ ਨੇ ਜੈ ਰਾਮ ਨੂੰ ਆਖਿਆ ਲਵੋ ਜੀਜਾ ਜੀ ਹੁਣ ਤਾਂ ਤੇਰੇ ਮੁੱਖੋਂ ਅਸੀਂ ਸੁਰਖਰੂ ਹੋਏ ਹਾਂ ਹੁਣ ਇਹ ਮੋਦੀਖਾਨਾ ਕਿਸੇ ਹੋਰ ਨੂੰ ਸੌਂਪੋ ਅਤੇ ਸਾਡਾ ਕਰਤਾਰ

ਹਈ ਤਾਂ ਜੈ ਰਾਮ ਇਹ ਗੱਲ ਗੁਰੂ ਨਾਨਕ ਜੀ ਦੀ ਸੁਣ ਕੇ ਬਹੁਤ ਡਰਿਆ ਅਤੇ ਬਾਬੇ ਦੇ ਪੈਰਾਂ 'ਤੇ ਢਹਿ ਪਿਆ ਅਤੇ ਬੇਬੇ ਨਾਨਕੀ ਵੀ ਰੋਵਣ ਲੱਗੀ। ......ਗੁਰੂ ਨਾਨਕ ਜੀ ਕਿਹਾ ਜੀਜਾ ਜੀ ਹੁਣ ਤਾਂ ਲੇਖਾ ਪੂਰਾ ਹੋ ਚੁਕਾ ਹੈ ਅਰ ਘਟ ਵਧ ਜਾਵੇ ਤਾਂ ਤੁਸੀਂ ਕਿਉਂ ਜੰਜਾਲ ਵਿੱਚ ਪੈਂਦੇ ਹਉ ਅਗੋਂ ਜੈ ਰਾਮ ਕਿਹਾ ਭਾਈ ਨਾਨਕ ਜੀ ਅਗੇ ਮੈਂ ਕੁਛ ਨਹੀਂ ਜਾਣਦਾ ਸਾਂ ਪਰ ਹੁਣ ਮੈਨੂੰ ਦੋਵੇਂ ਸਿਰੋਂ ਪ੍ਰਤੀਤ ਆਈ ਅਤੇ ਮੇਰਾ ਤੁਸੀਂ ਗੁਨਾਹ ਬਖਸ਼ੋ ਜੀ ਮੈਂ ਭੁੱਲਾ ਜੋ ਮੈਂ ਤੇਰੀ ਭੈਣ ਨਾਨਕੀ ਦਾ ਕਿਹਾ ਖਾਤਰ ਤਲੇ ਨਹੀਂ ਲਿਆਇਆ ਤਾਂ ਫੇਰ ਬੇਬੇ ਨਾਨਕੀ ਜੀ ਨੇ ਕਿਹਾ ਭਾਈ ਨਾਨਕ ਜੀ ਜੇ ਕੁਛ ਘਟੇਗਾ ਤਾਂ ਮੈਂ ਜਿਥੇ ਕਿਥੇ ਜਵਾਬ ਕਰਾਂਗੀ'।

ਗੁਰੂ ਸਾਹਿਬ 18 ਕੁ ਸਾਲ ਦੇ ਹੋ ਗਏ ਹਨ। ਜੀਜਾ ਜੀ ਅਤੇ ਭੈਣ ਦੀ ਗੱਲ ਮੰਨ ਕੇ ਫੇਰ ਭਾਈ ਬਾਲੇ ਨੂੰ ਨਾਲ ਲੈ ਕੇ ਮੋਦੀਖਾਨੇ ਦੇ ਕੰਮ ਵਿੱਚ ਜੁੱਟ ਗਏ। ਫਿਰ ਸਮਾਂ ਪਾ ਕੇ ਪਿਤਾ ਮਹਿਤਾ ਕਾਲੂ ਸੁਲਤਾਨਪੁਰ ਆਏ। ਬੇਟੀ ਨਾਨਕੀ ਨੂੰ ਬੜਾ ਪਿਆਰ ਦਿੱਤਾ। ਉਪਰੰਤ ਮੋਦੀ ਖਾਨੇ ਗਏ। ਪਿਤਾ ਨੂੰ ਦੇਖ ਬਾਬਾ ਜੀ ਪਿਤਾ ਦੇ ਪੈਰਾਂ 'ਤੇ ਡਿੱਗ ਪਏ। ਜਦੋਂ ਦੇਖਿਆ ਕਿ ਨਾਨਕ ਨੇ ਆਪਣੇ ਲਈ ਕੋਈ ਧਨ ਨਹੀਂ ਜੋੜਿਆ ਤਾਂ ਨਾਨਕੀ ਕੋਲ ਪਹੁੰਚ ਇਤਰਾਜ਼ ਕੀਤਾ। ਨਾਨਕੀ ਨੇ ਆਖਿਆ, ਪਿਤਾ ਜੀ ਜੇ ਉਸ ਨੇ ਕੁਝ ਸਵਾਰਿਆ ਨਹੀਂ ਤਾਂ ਤੁਹਾਡਾ ਕੁਝ ਵਿਗਾੜਿਆ ਵੀ ਨਹੀਂ। ਅਸੀਂ ਵੀਰ ਦੇ ਵਿਆਹ ਲਈ ਯਤਨ ਕਰ ਰਹੇ ਹਾਂ। ਇਸ ਸੰਬੰਧੀ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਇਹਾਂ ਆਨ ਤੇਰੋ ਕੁਛ ਨਾਂਹਿ ਖੋਈ। ਸਵਾਰੈ ਵਿਗਾਰੈ ਨਿਜੰ ਕਾਰ ਸੋਈ।**
**ਭਨੇ ਬੈਨ ਜੈ ਰਾਮ ਤਾਂ ਸੋ ਸੁਨਾਈ। ਭਯੋ ਹੈ ਅਬੈ ਸੋਧ ਯਾਂਕੀ ਸਗਾਈ॥ (੧੦)**

ਬੇਬੇ ਨਾਨਕੀ ਤੇ ਭਾਈ ਜੈ ਰਾਮ ਨੇ ਸੋਚਿਆ ਕਿ ਵਿਆਹ ਉਪਰੰਤ ਨਾਨਕ ਆਪਣਾ ਪਰਿਵਾਰ ਪਾਲਣ ਦਾ ਫਰਜ਼ ਸਮਝਕੇ ਧਨ ਜੋੜਨ ਲੱਗ ਜਾਵੇਗਾ। ਮਹਿਤਾ ਕਾਲੂ ਜੀ ਨੂੰ ਦੱਸਿਆ ਕਿ ਰੰਧਾਵੇ ਪਿੰਡ ਦੇ ਪਟਵਾਰੀ ਮੂਲਾ ਚੋਣਾ ਦੀ ਲੜਕੀ ਦਾ ਰਿਸ਼ਤਾ ਨਾਨਕ ਲਈ ਦੇਖਿਆ ਜਾ ਰਿਹਾ ਹੈ। ਉੱਤਰ ਵਿੱਚ ਪਿਤਾ ਨੇ ਕਿਹਾ, "ਜੈ ਰਾਮ ਜੀ! ਜਿਸ ਤਰ੍ਹਾਂ ਨਾਨਕੀ ਤੁਹਾਡੇ ਘਰ ਸੁਖੀ ਵਸਦੀ ਹੈ, ਉਸੇ ਤਰ੍ਹਾਂ ਮੈਂ ਪੁੱਤਰ ਦਾ ਘਰ ਸੁਖੀ ਵਸਦਾ ਦੇਖਣਾ ਚਾਹੁੰਦਾ ਹਾਂ। ਨਾਨਕ ਨੂੰ ਸਿੱਖਿਆ ਦਿੰਦੇ ਰਹਿਣਾ ਕਿ ਉਹ ਧਨ ਦੀ ਬਰਬਾਦੀ ਨਾ ਕਰੇ"।

ਇੰਵ ਬੇਬੇ ਨਾਨਕੀ ਦੇ ਉੱਦਮ ਨਾਲ ਗੁਰੂ ਜੀ ਦਾ ਵਿਆਹ ਬਟਾਲੇ ਵਿਖੇ ਬਾਬਾ ਮੂਲ ਚੰਦ ਦੀ ਧੀ ਮਾਤਾ ਸੁਲੱਖਣੀ (ਚੋਣੀ) ਨਾਲ ਸੰਮਤ 1544 ਮਿਤੀ ਸੰਨ (1487) ਮਾਘ ਵਦੀ 5 ਨੂੰ ਹੋਇਆ। ਗੁਰੂ ਜੀ ਦੇ ਵਿਆਹ ਦਾ ਵੇਰਵਾ ਅਧਿਆਇ 4 ਵਿੱਚ ਦਿੱਤਾ ਗਿਆ ਹੈ। ਵਿਆਹ ਪਿੱਛੋਂ ਗੁਰੂ ਨਾਨਕ ਜੀ ਭਾਈ ਬਾਲਾ ਦੀ ਜਨਮ ਸਾਖੀ ਅਨੁਸਾਰ ਤਲਵੰਡੀਉਂ ਸੁਲਤਾਨਪੁਰ ਆਇ। ਆਇਕੇ ਨਾਨਕੀ ਭੈਣ ਨੂੰ ਅਤੇ ਜੈ ਰਾਮ

ਨੂੰ ਮਿਲੇ। ਮਾਤਾ ਸੁਲੱਖਣੀ ਨਨਾਣ ਦੇ ਪੈਰੀਂ ਪਈ ਅਗੋਂ ਬੇਬੇ ਨਾਨਕੀ ਕਹਯਾ ਠੰਢੜੀ ਠਰੀ ਹੋਵੇਂ। ਮਾਤਾ ਚੋਣੀ (ਸੁਲੱਖਣੀ) ਦਾ ਮੱਥਾ ਚੁੰਮਿਆ ਗਲ਼ ਨਾਲ਼ ਲਾਇ ਕੇ ਪਾਸ ਲੈ ਬੈਠੀ। ਅਗਲੇ ਦਿਨ ਗੁਰੂ ਨਾਨਕ ਜੀ ਮੋਦੀਖਾਨੇ ਆਇ ਬੈਠੇ।

ਵਿਆਹ ਪਿੱਛੋਂ ਗੁਰੂ ਜੀ ਮਾਤਾ ਸੁਲੱਖਣੀ ਨੂੰ ਸੁਲਤਾਨਪੁਰ ਲੈ ਆਏ। ਬੇਬੇ ਨਾਨਕੀ ਨੇ ਇਨ੍ਹਾਂ ਦੇ ਰਹਿਣ ਲਈ ਵੱਖਰੇ ਘਰ ਦਾ ਪ੍ਰਬੰਧ ਕਰ ਦਿੱਤਾ। ਇਤਿਹਾਸਕ ਲਿਖਤਾਂ ਮੁਤਾਬਿਕ ਬਾਬੇ ਨੇ ਸੁਲੱਖਣੀ ਦੀ ਵਰਤੋਂ ਲਈ ਲੋੜੀਂਦੀਆਂ ਵਸਤਾਂ ਬੇਬੇ ਨਾਨਕੀ ਨੂੰ ਨਾਲ ਲੈ ਕੇ ਘਰ ਵਿੱਚ ਟਿਕਾ ਦਿੱਤੀਆਂ। ਬਸਤਰ, ਗਹਿਣੇ ਨਵੇਂ ਬਣਵਾਏ ਅਤੇ ਹਰ ਪ੍ਰਕਾਰ ਦੇ ਸੁਖ ਵੀ ਉਪਲੱਬਧ ਕੀਤੇ। ਦਿਨ ਸਮੇਂ ਗੁਰੂ ਮਹਾਰਾਜ ਮੋਦੀਖਾਨੇ ਦਾ ਕੰਮ ਕਰਦੇ ਅਤੇ ਸ਼ਾਮ ਨੂੰ ਜੁੜੀ ਸੰਗਤ ਨਾਲ ਧਰਮ ਸੰਵਾਦ ਗੋਸ਼ਠੀ ਕਰਦੇ, ਧਾਰਮਿਕ ਉਪਦੇਸ਼ ਅਤੇ ਕ੍ਰਾਂਤੀਕਾਰੀ ਬੋਲਾਂ ਰਾਹੀ ਸਮਾਜਿਕ ਪਰਿਵਰਤਨ ਨੂੰ ਅੰਜ਼ਾਮ ਦਿੰਦੇ। ਇਸ ਤੋਂ ਇਲਾਵਾ ਕੀਰਤਨ ਰਾਹੀਂ ਸੁੱਤੀਆਂ ਕਲਾਂ ਨੂੰ ਝੰਜੋੜਨ ਦਾ ਪੈਗਾਮ ਦਿੰਦੇ। ਜਿਸ ਕਾਰਨ ਘਰ ਲੇਟ ਪਹੁੰਚਦੇ। ਮਾਤਾ ਸੁਲੱਖਣੀ ਇਕੱਲਪੁਣਾ ਮਹਿਸੂਸ ਕਰ ਕੇ ਕਈ ਵਾਰ ਬੇਬੇ ਨਾਨਕੀ ਜੀ ਨੂੰ ਆਪਣਾ ਗੁੱਸਾ ਜ਼ਾਹਰ ਕਰਦੀ ਅਤੇ ਆਪਣੀ ਮਾਂ ਚੰਦੋਰਾਣੀ ਤੱਕ ਵੀ ਸਾਂਝਾ ਕਰਦੀ।

ਇੱਕ ਵਾਰ ਚੰਦੋਰਾਣੀ ਨਾਨਕੀ ਨਾਲ ਬੁਰੇ ਬੋਲ ਬੋਲਣ ਲੱਗੀ ਕਿ ਤੂੰ ਆਪਣੇ ਭਰਾ ਨੂੰ ਕਿਉਂ ਨਹੀਂ ਸਮਝਾਉਂਦੀ? ਭਰਜਾਈ ਨੂੰ ਟਿੱਚ ਕਰ ਕੇ ਗਿਣਦੀ ਹੈਂ ਅਤੇ ਨਾ ਭਣੋਈਆ ਸਾਲੇ ਨੂੰ ਸਮਝਾਉਂਦਾ ਹੈ ਤਾਂ ਉੱਤਰ ਵਿੱਚ ਬੇਬੇ ਨਾਨਕੀ ਨੇ ਆਖਿਆ, "ਸੁਣ ਮਾਸੀ ਜੋ ਭਰਾਉ ਨੂੰ ਸਮਝਾਵਾਂ ਸੋ ਕਿਆ ਸਮਝਾਵਾਂ ਭਰਾਉ ਮੇਰਾ ਚੋਰੀ ਨਹੀਂ ਕਰਦਾ ਜੁਆਰੀਆ ਨਹੀਂ ਯਾਰੀ ਨਹੀਂ ਕਰਦਾ ਹੋਰ ਕੋਈ ਬੁਰਾ ਕੰਮ ਤਾਂ ਨਹੀਂ ਕਰਦਾ ਕਿਸ ਕੰਮ ਥੀਂ ਉਸ ਨੂੰ ਸਮਝਾਵਾਂ ਤੇ ਆਪਣੀ ਕਮਾਈ ਵਿੱਚੋਂ ਨੰਗੇ ਭੁੱਖੇ ਨੂੰ ਵੰਡ ਖਾਂਦਾ ਹੈ ਦਾਨ ਪੁੰਨ ਕਰਦਾ ਹੈ ਸੋ ਇਨ੍ਹਾਂ ਕੰਮਾਂ ਥੀਂ ਵਰਜਣਾ ਭਲਾ ਨਾਹੀਂ ਅਤੇ ਮਾਸੀ ਜੀ ਤੁਸੀਂ ਉਲਾਮੇ ਤਦ ਦੇਵਹੁ ਜੇ ਤੁਹਾਡੀ ਧੀ ਨੰਗੀ ਭੁੱਖੀ ਰਹਿੰਦੀ ਹੋਵੇ ਕੱਪੜਾ ਗਹਿਣਾ ਅਤੇ ਚੰਗਾ ਖਾਵਣਾ ਸੋ ਨਿੱਤ ਨਵਾਂ ਤੇਰੀ ਬੇਟੀ ਨੂੰ ਬਣਦਾ ਰਹਿੰਦਾ ਹੈ ਚੰਗਿਆਂ ਭਲਿਆਂ ਖਾਂਦਿਆਂ ਪੀਂਦਿਆਂ ਅਸਾਨੂੰ ਖੁਆਰ ਕਰੋਂ ਤਾਂ ਤੁਸੀਂ ਜਾਣੋ ਅਸਾਡਾ ਮੂੰਹ ਸਵਾਦ ਨਹੀਂ ਦੇਂਦਾ ਜੋ ਇਸ ਮੂੰਹ ਅਸੀਂ ਤੁਸਾਨੂੰ ਕੁਛ ਆਖੀਏ''। (ਇਹ ਸ਼ਬਦ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਪੰਨਾ 48 'ਤੇ ਦਰਜ਼ ਹਨ।)

ਅੰਤਰਜਾਮੀ ਸਤਿਗੁਰਾਂ ਨੇ ਇੱਕ ਦਿਨ ਭਾਈ ਬਾਲੇ ਨੂੰ ਕਿਹਾ, "ਭਾਈ ਬਾਲਾ ਜੀ! ਕੁਝ ਪਤਾਸੇ ਲੈ ਆਉ ਅੱਜ ਆਪਾਂ ਭੈਣ ਨਾਨਕੀ ਦੇ ਘਰ ਜਾਣਾ ਹੈ"। ਜਦੋਂ ਭੈਣ ਦੇ ਘਰੇ ਪਹੁੰਚੇ ਤਾਂ ਨਾਨਕੀ ਨੇ ਇਹ ਸ਼ਬਦ ਬੋਲੇ:

'ਅੱਜ ਮੇਰੇ ਉੱਪਰ ਪਰਮੇਸ਼ਰ ਬਹੁਤ ਹੀ ਮਿਹਰਵਾਨ ਹੋਇਆ ਹੈ ਜੋ ਤੁਸਾਂ ਮੈਨੂੰ ਦਰਸ਼ਨ ਦਿੱਤਾ ਹੈ'।ਤਦ ਗੁਰੂ ਜੀ ਕਿਹਾ ਬੇਬੇ ਜੀ ਮੈਂ ਤੁਹਾਡਾ ਗੁਲਾਮ ਹਾਂ।......ਜੋ ਕੁਝ ਤੂੰ ਆਖੇਂਗੀ ਸੋਈ ਮੰਨਾਂਗਾ। ਤਾਂ ਬੇਬੇ ਨਾਨਕੀ ਨੇ ਕਿਹਾ ਭਾਈ ਅਸੀਂ ਬਹੁਤ ਸ਼ਰਮਿੰਦੇ ਹੁੰਦੇ ਆਹੇ ਜੋ ਤੂੰ ਭਾਬੀ ਨੂੰ ਦਿਲਾਸਾ ਨਹੀਂ ਦੇਂਦਾ।......ਇਕ ਮੂੰਹ ਦਾ ਦਿਲਾਸਾ ਸਭਨਾ ਗੱਲਾਂ ਤੋਂ ਤ੍ਰੀਮਤਾਂ ਦੀ ਜਾਤ ਵਿੱਚ ਵੱਡਾ ਹੈ। ਤਾਂ ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਖਿਆ ਸੁਣ ਬੇਬੇ ਜੀ! ਤੂੰ ਇਸ ਗੱਲ ਦਾ ਮਨ 'ਤੇ ਸੰਤੋਖ ਕਰ ਅਤੇ ਜੋ ਕੁਝ ਤੂੰ ਆਖੇਂਗੀ ਸੋਈ ਮੈਂ ਕਰਾਗਾਂ ਹੁਣ ਤੂੰ ਇਹ ਗੱਲ ਕਰ ਤਾਂ ਬੇਬੇ ਨਾਨਕੀ ਜੀ ਆਖਿਆ ਸੁਣੋ ਭਾਈ ਜੀ ਮੇਰੇ ਮਨ ਤਾਂ ਇਹ ਗੱਲ ਹੈ ਜੋ ਤੇਰੀ ਔਲਾਦ ਦੇਖਾਂ ਅਤੇ ਆਪਣੇ ਕੁੱਛੜ ਖਿਡਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਭਲਾ ਬੇਬੇ ਜੀ ਜੋ ਕੁੱਛ ਤੂੰ ਮੰਗਦੀ ਹੈਂ ਸੋ ਭੀ ਹੋਇ ਰਹਿਸੀ ਤਾਂ ਇਹ ਬਾਤ ਆਖ ਕਰ ਗੁਰੂ ਨਾਨਕ ਜੀ ਚਲਦੇ ਰਹੇ ਅਤੇ ਫੇਰ, ਗੁਰੂ ਨਾਨਕ ਜੀ ਆਪ ਭੀ ਲਗੇ ਘਰ ਵਿਚ ਵਾਸ ਕਰਨ। (ਜਨਮ ਸਾਖੀ ਭਾਈ ਬਾਲਾ ਜੀ ਪੰਨਾ 49)

ਗੁਰੂ ਜੀ ਦੇ ਦੋ ਪੁੱਤਰ ਸ੍ਰੀ ਚੰਦ ਅਤੇ ਲਖਮੀ ਦਾਸ (ਕਈ ਇਤਹਾਸਕਾਰਾਂ ਨੇ ਲਖਮੀ ਚੰਦ ਲਿਖਿਆ ਹੈ) ਹੋਏ। ਬੇਬੇ ਨਾਨਕੀ ਨੇ ਗੁਰੂ ਜੀ ਦੇ ਘਰ ਤਾਂ ਔਲਾਦ ਦੀ ਮੰਗ ਰੱਖ ਦਿੱਤੀ ਪਰ ਆਪ ਲਈ ਕੋਈ ਮੰਗ ਨਹੀਂ ਕੀਤੀ। ਇਹ ਗੱਲ ਬੇਬੇ ਨਾਨਕੀ ਦੇ ਵਿਸ਼ਾਲ ਹਿਰਦੇ, ਸਬਰ, ਸੰਤੋਖ, ਸ਼ਾਤੀ, ਅਤੇ ਤ੍ਰਿਪਤੀ ਦਾ ਪ੍ਰਗਟਾਵਾ ਕਰਦੀ ਹੈ। ਉਸ ਦੇ ਮਨ ਅੰਦਰ ਇਹ ਸੰਤੁਸ਼ਟੀ ਅਤੇ ਵੱਡੇ ਭਾਗਾਂ ਦੀ ਸੋਚ ਸੀ ਕਿ ਮੈਂ ਪਰਮੇਸ਼ਰ ਰੂਪ ਗੁਰੂ ਨਾਨਕ ਜੀ ਦੀ ਭੈਣ ਹਾਂ। ਆਪਣੇ ਵੀਰ ਦੇ ਉਦੇਸ਼ ਤੇ ਚੱਲ ਕੇ ਇੱਕ ਪ੍ਰਭੂ ਦੀ ਮਨੌਤ ਕਾਰਨ ਮੈਂ ਵੀ ਅਮਰਾ ਪਦ ਪ੍ਰਾਪਤ ਕਰ ਲਿਆ ਹੈ। ਇਸ ਦੇ ਨਾਲ਼ ਹੀ ਭਾਈ ਜੈ ਰਾਮ (ਪਤੀ ਬੇਬੇ ਨਾਨਕੀ) ਦੇ ਜਿਗਰੇ ਦੀ ਵਡੱਪਣਤਾ ਵੀ ਜ਼ਾਹਰ ਹੋ ਰਹੀ ਹੈ। ਉਨ੍ਹਾਂ ਦੇ ਦਿਲ ਅੰਦਰ ਜੇ ਕੋਈ ਦੁਨਿਆਵੀਂ ਉਮੰਗਾਂ ਦੀ ਖਿੱਚ ਹੁੰਦੀ ਤਾਂ ਉਹ ਬਾਬੇ ਗੁਰੂ ਕੋਲੋਂ ਮੰਗ ਕੇ ਹਰ ਦਾਤ ਹਾਸਲ ਕਰ ਸਕਦੇ ਸਨ। ਮਾਤਾ ਸੁਲੱਖਣੀ ਜੀ ਲਗ ਭਗ 12 ਸਾਲ ਗੁਰੂ ਜੀ ਨਾਲ਼ ਸੁਲਤਾਨਪੁਰ ਰਹੇ। ਬੇਬੇ ਨਾਨਕੀ ਹਰ ਕਿਸਮ ਦੀ ਸੇਵਾ, ਮੱਦਦ, ਦੁੱਖ ਅਤੇ ਸੁੱਖ ਵਿੱਚ ਉਨ੍ਹਾਂ ਦੇ ਭਾਈਵਾਲ ਰਹੇ। ਗੁਰੂ ਜੀ ਜਦੋਂ ਦਿਨ ਸਮੇਂ ਮੋਦੀਖਾਨੇ ਵਿੱਚ ਕੰਮ 'ਤੇ ਹੁੰਦੇ ਤਾਂ ਨਨਾਣ-ਭਰਜਾਈ ਕਈ ਵਾਰ ਇਕੱਠੀਆਂ ਬੈਠਦੀਆਂ ਅਤੇ ਗੱਲਾਂ ਬਾਤਾਂ ਕਰ ਆਨੰਦ ਮਾਣਦੀਆਂ। ਨਾਨਕੀ ਆਪਣੀ ਭਰਜਾਈ ਨਾਲ਼ ਜਿੱਥੇ ਘਰੇਲੂ ਕੰਮਾਂ ਵਿੱਚ ਵੀ ਮੱਦਦ ਕਰਦੀ ਉੱਥੇ ਸ੍ਰੀ ਚੰਦ ਜੀ ਨੂੰ ਖ਼ਿਡਾਉਂਦੀ। ਜਿੱਥੇ ਭੂਆ ਸਾਹਿਬਜਾਦੇ ਨਾਲ਼ ਅਤੁੱਟ ਪਿਆਰ ਅਤੇ ਲਾਡ ਕਰਦੀ ਉੱਥੇ ਮਾਤਾ ਸੁਲੱਖਣੀ ਨਾਲ਼ ਵੀ ਆਪਣੇ ਭਰਾ ਦੇ ਅਲਬੇਲੇਪਨ ਅਤੇ ਸਾਈਂ ਨਾਲ਼ ਜੁੜੇ ਹੋਏ ਦਾ ਇਜ਼ਹਾਰ ਕਰਦੀ। ਬੇਬੇ ਨਾਨਕੀ ਜੀ ਦੀ ਆਪਣੀ ਕੋਈ ਔਲਾਦ ਨਹੀਂ ਸੀ। ਗੁਰੂ ਨਾਨਕ ਸਾਹਿਬ ਜੀ ਕਈ ਵਾਰ ਕਹਿ ਦਿੰਦੇ,''ਬੇਬੇ ਜੀ! ਸ੍ਰੀ ਚੰਦ ਤੁਹਾਡਾ ਹੀ ਪੁੱਤਰ ਹੈ''।

ਗੁਰੂ ਜੀ ਨੇ ਮੋਦੀਖਾਨੇ ਦੀ ਹੋਈ ਤੀਜੀ ਪੜਤਾਲ ਪਿੱਛੋਂ ਮੋਦੀਖਾਨਾ ਛੱਡ ਦਿੱਤਾ ਸੀ। ਬਾਬੇ ਦੇ ਦਿਲ ਅੰਦਰ ਘਰ ਦੇ ਕੰਮਾਂ ਨਾਲੋਂ ਲੋਕਾਈ ਦੀ ਤਰਸਯੋਗ ਹਾਲਤ ਵੱਢ-ਵੱਢ ਖਾ ਰਹੀ ਸੀ। ਬਾਬਾ ਜੀ ਨੇ ਭੈਣ ਨਾਨਕੀ ਨੂੰ ਦਰਸਾ ਦਿੱਤਾ, ਭੈਣੇ! ਮੈਨੂੰ ਰੱਬੀ ਹੁਕਮ ਹੋਇਆ ਹੈ-ਜਗਤ ਜਲੰਦੇ ਨੂੰ ਤਾਰਨ ਦਾ ਅਤੇ ਸਿੱਖੀ ਨੂੰ ਪ੍ਰਚਾਰਨ ਅਤੇ ਪਰਸਾਰਨ ਦਾ। ਹੁਣ ਤੂੰ ਮੈਨੂੰ ਅਸੀਸ ਦੇ ਮੈਂ ਆਪਣੇ ਜੀਵਨ ਦੇ ਇਸ ਮਿਸ਼ਨ ਵਿੱਚ ਸਫ਼ਲ ਹੋ ਜਾਵਾਂ ਅਤੇ ਪਰਜਾ ਨੂੰ ਕਰਤਾਰ ਦਾ ਨਾਮ ਜਪਾਵਾਂ। ਮੇਰੀਏ ਭੈਣੇ ਮੈਂ ਭਾਈ ਮਰਦਾਨੇ ਨੂੰ ਸਿੱਖੀ-ਸੇਵਕੀ ਸਿਖਾ ਤਾਰ ਦਾ ਗੁਣ ਵੀ ਪ੍ਰਦਾਨ ਕਰ ਦਿੱਤਾ ਹੈ। ਅਸੀਂ ਭਾਈ ਫਰਿੰਦੇ ਤੋਂ ਸ਼ਬਦ ਕੀਰਤਨ ਲਈ ਰਬਾਬ ਬਣਵਾਈ ਹੈ। ਮੈਂ ਮਰਦਾਨੇ ਨੂੰ ਉਸ ਪਾਸੋਂ ਰਬਾਬ ਲਿਆਉਣ ਲਈ ਕਿਹਾ ਹੈ ਤੂੰ ਇਸ ਨੂੰ ਧਨ ਦੇ ਦੇ। ਭਾਈ ਮਰਦਾਨੇ ਨੂੰ ਦਰਸਾਇਆ ਅਤੇ ਕਿਹਾ, "ਨਾਨਕੀ ਅਸਾਡੀ ਪਿਛਲੇ ਜਨਮ ਦੀ ਭੈਣ ਆਹੀ ਅਤੇ ਤਦ ਭੀ ਅਸਾਡੀ ਸੇਵਾ ਬਹੁਤ ਕੀਤੀ ਆਹੀ"। ਜਨਮ ਸਾਖੀ ਭਾਈ ਬਾਲਾ ਵਾਲੀ ਪੰਨਾ 55)। ਇਸ ਸਾਖੀ ਦੇ ਪੰਨਾ 57 'ਤੇ ਅੰਕਿਤ ਹੈ ਕਿ ਬੇਬੇ ਨਾਨਕੀ ਨੇ ਰਬਾਬ ਖ਼੍ਰੀਦਣ ਲਈ ਮਰਦਾਨੇ ਨੂੰ 7 ਰੁਪਏ ਦਿੱਤੇ। ਸਾਖੀ ਦੇ ਪੰਨਾ 61 'ਤੇ ਇਹ ਵੀ ਕਲਮਬੰਦ ਕੀਤਾ ਗਿਆ ਹੈ ਕਿ ਬਾਬੇ ਗੁਰੂ ਨੇ ਉਦਾਸੀ 'ਤੇ ਜਾਣ ਸਮੇਂ ਇਹ 7 ਰੁਪਏ ਭੈਣ ਨੂੰ ਦੇ ਦਿੱਤੇ ਭਾਵੇਂ ਉਹ ਲੈਣ ਤੋਂ ਇਨਕਾਰੀ ਸੀ। ਭੈਣ ਨੇ ਇਹ ਸ਼ਬਦ ਵੀ ਕਹੇ, ਵੀਰ ਜੇ ਤੂੰ ਮੇਰੀਆਂ ਅੱਖਾਂ ਸਾਮ੍ਹਣੇ ਫਿਰਦਾ ਹੈਂ ਤਾਂ ਤੇਰੇ ਦਰਸ਼ਨ ਕਰ ਕੇ ਮੈਨੂੰ ਧੀਰਜ ਮਿਲਦੀ ਹੈ ਜੇ ਤੂੰ ਦੂਰ-ਦਰਾਡੇ ਜਾਇੰਗਾ ਤਾਂ ਮੈਂ ਓਦਰ ਜਾਵਾਂਗੀ।ਬਾਬੇ ਕਿਹਾ, "ਬੇਬੇ ਜੀ ਤੁਸੀਂ ਜਿਤ ਵੇਲੇ ਯਾਦ ਕਰੋਂਗੇ ਤਿਤ ਵੇਲੇ ਮੈਂ ਤੁਸਾਡੇ ਹਾਜ਼ਰ ਹੋਸਾਂ"। (ਪੰਨਾ 61)।

ਜਦੋਂ ਗੁਰੂ ਨਾਨਕ ਦੇਵ ਜੀ ਉਦਾਸੀ ਤੇ ਜਾਣ ਲਈ ਤਿਆਰ ਹੋਏ ਉਸ ਸਮੇਂ ਸ੍ਰੀ ਚੰਦ ਪਉਣੇ ਪੰਜ ਕੁ ਵਰ੍ਹਿਆਂ ਦਾ ਸੀ ਅਤੇ ਲੱਖਮੀ ਦਾਸ ਮਾਤਾ ਸੁਲੱਖਣੀ ਦੇ ਕੁੱਛੜ ਸੀ। ਜਦੋਂ ਮੂਲ ਚੰਦ ਅਤੇ ਚੰਦੋ ਰਾਣੀ ਨੂੰ ਪਤਾ ਲੱਗਿਆ ਕਿ ਸਾਡਾ ਧੀ ਜੁਆਈ ਪਰਿਵਾਰ ਛੱਡ ਲੰਬੇ ਦੌਰੇ 'ਤੇ ਚੱਲਿਆ ਹੈ ਤਾਂ ਉਹ ਸੁਲਤਾਨਪੁਰ ਪਹੁੰਚ ਗਏ। ਬੇਬੇ ਨਾਨਕੀ ਅਤੇ ਜੈ ਰਾਮ ਨੂੰ ਮਿਲ਼ੇ। ਤਲਖੀ ਵਿੱਚ ਉਨ੍ਹਾਂ ਕਿਹਾ ਕਿ ਅਸੀਂ ਸੁਲੱਖਣੀ ਨੂੰ ਪਿੰਡ ਲੈ ਜਾਣਾ ਹੈ। ਤਾਂ ਬੇਬੇ ਨਾਨਕੀ ਨੇ ਸੁਝਾਅ ਦਿੱਤਾ ਕਿ ਸ੍ਰੀ ਚੰਦ ਮੇਰੇ ਕੋਲ ਰਹੇ ਲਛਮੀ ਦਾਸ ਨੂੰ ਭਾਬੀ ਜੀ ਤੁਸੀਂ ਲੈ ਜਾਉ। ਉਸ ਸਮੇਂ ਜਿਉਂ ਹੀ ਗੁਰੂ ਨਾਨਕ ਦੇਵ ਜੀ ਨੂੰ ਡਿੱਠਾ, ਤਿਉਂ ਚੰਦੋ ਰਾਣੀ ਕੜਕੀ ਜਿਉਂ ਬਿਜਲੀ ਕੜਕਦੀ ਹੈ। ਆਖਣ ਲਗੀ ਸੁਣ ਤੋਂ ਵੇ ਨਾਨਕ ਇਸ ਗੱਲ ਨੂੰ ਵਿਆਹ ਕਰਦਾ ਸੈਂ। ਜੇ ਟੱਬਰ ਵਧਾ ਕੇ ਛੱਡ ਚੱਲਿਉਂ'। (ਜਨਮ ਸਾਖੀ ਭਾਈ ਬਾਲੇ ਵਾਲੀ ਪੰਨਾ 54)

1499 ਨੂੰ ਗੁਰੂ ਨਾਨਕ ਦੇਵ ਜੀ, ਭਾਈ ਮਰਦਾਨਾ ਜੀ ਅਤੇ ਭਾਈ ਬਾਲਾ ਜੀ ਸੁਲਤਾਨਪੁਰ ਤੋਂ ਚੱਲ ਏਮਨਾਬਾਦ ਵਿਖੇ ਕਿਰਤੀ ਭਾਈ ਲਾਲੋ ਜੀ ਦੇ ਘਰ ਪਹੁੰਚੇ। ਸੁਲਤਾਨਪੁਰ ਤੋਂ ਇਨ੍ਹਾਂ ਨੂੰ ਭਾਈ ਜੈ ਰਾਮ, ਬੇਬੇ ਨਾਨਕੀ ਅਤੇ ਪਰਿਵਾਰ ਨੇ ਖੁਸ਼ੀ ਖੁਸ਼ੀ

ਵਿਦਾ ਕੀਤਾ। ਕਈ ਸਾਖੀਆਂ ਵਿੱਚ ਇਹ ਦਰਜ਼ ਹੈ ਕਿ ਉਦਾਸੀਆਂ ਦੌਰਾਨ ਜਦੋਂ ਵੀ ਬੇਬੇ ਨਾਨਕੀ ਵੀਰ ਨੂੰ ਯਾਦ ਕਰਦੀ ਤਾਂ ਗੁਰੂ ਜੀ ਉਸ ਨੂੰ ਦਰਸ਼ਨ ਦੇ ਦਿੰਦੇ ਸਨ, ਗੱਲਬਾਤ ਵੀ ਕਰ ਲੈਂਦੇ ਸਨ। ਪਰ ਕਈ ਤਰਕਵਾਜ ਅਤੇ ਨਾਸਤਕ ਇਨ੍ਹਾਂ ਗੱਲਾਂ ਨੂੰ ਪੜ੍ਹ ਜਾਂ ਸੁਣ ਬੜੇ ਮਖੌਲ ਅਤੇ ਹਾਸੀ ਦੀ ਖਿੱਲੀ ਉਡਾਉਂਦੇ ਸਨ। ਪਰ ਅੱਜ ਆਪਾਂ ਇੰਟਰਨੈੱਟ ਰਾਹੀਂ ਮੋਬਾਈਲ ਦੇ ਵਿੱਚ ਪਾਈ ਛੋਟੀ ਜਿਹੀ ਚਿੱਪ ਰਾਹੀਂ ਸੰਸਾਰ ਅੰਦਰ ਕਿਤੇ ਵੀ ਬੈਠੇ ਗੱਲਬਾਤ ਅੱਖ ਦੇ ਫਰਕਣ ਦੇ ਸਮੇਂ ਵਿੱਚ ਹੀ ਕਰ ਸਕਦੇ ਹਾਂ, ਫੋਟੋਆਂ ਅਤੇ ਸੰਦੇਸ਼ ਭੇਜ ਸਕਦੇ ਹਾਂ। ਇਹ ਸਾਰੀ ਖੇਡ੍ਹ ਕੁਦਰਤ ਅੰਦਰ ਤਰੰਗਾਂ ਦੇ ਵੇਗ ਕਾਰਨ ਹੈ। ਇਹ ਤਰੰਗਾਂ ਸੰਸਾਰ ਦੇ ਕਰਤੇ ਨੇ ਹੀ ਕੁਦਰਤ ਵਿੱਚ ਪੈਦਾ ਕੀਤੀਆਂ ਹੋਈਆਂ ਹਨ। ਗੁਰੂ ਨਾਨਕ ਦੇਵ ਜੀ ਤਾਂ ਕਰਤੇ ਦਾ ਰੂਪ ਹੀ ਸਨ।

ਢਾਕੇ ਤੋਂ ਉੱਤਰ ਵਲ 120 ਕਿਲੋਮੀਟਰ ਦੀ ਦੂਰੀ 'ਤੇ ਮੋਮਨ ਸਿੰਘ ਵਿਖੇ 'ਨਾਨਕ ਮੰਦਰ' ਨਾਂ ਦਾ ਗੁਰਦੁਆਰਾ ਹੈ। ਇੱਥੇ ਮਰਦਾਨੇ ਨੇ ਗੁਰੂ ਜੀ ਨੂੰ ਕਿਹਾ, "ਬਰਸਾਂ ਹੋ ਗਏ ਹਨ ਘਰ ਤੋਂ ਨਿਕਲਿਆਂ, ਇਥੋਂ ਤਲਵੰਡੀ ਨੇੜੇ ਹੈ, ਭੈਣ ਨਾਨਕੀ ਅਤੇ ਤੁਹਾਡੇ ਮਾਤਾ ਪਿਤਾ ਨੂੰ ਤੁਹਾਡੇ ਦਰਸ਼ਨਾਂ ਦੀ ਤਾਂਘ ਹੋਵੇਗੀ। ਸਤਿਗੁਰਾਂ ਆਖਿਆ, "ਭਲਾ ਯਾਦ ਕਰਾਇਆ ਕੀ ਕਰੀਏ, ਸ੍ਰਿਸ਼ਟੀ ਅੱਤ ਦੁਖੀ ਹੈ। ਘੋਰ ਪਾਪ ਹੋ ਰਿਹਾ ਹੈ, ਲੋਕਾਂ ਦੇ ਕੀਰਨਿਆਂ ਨਾਲ਼ ਕਲੇਜਾ ਵਿੰਨਿਆ ਪਿਆ ਹੈ। ਸੱਜਣਾ! ਚੱਲਾਂਗੇ ਪਰਿਵਾਰ ਨੂੰ ਮਿਲਣ ਅਤੇ ਭੈਣ ਨੂੰ ਦਰਸ਼ਨ ਦੇਣ। ਤੂੰ ਤਕੜਾ ਰਹਿ ਉਦਰ ਨਾ। ਤੇਰੇ ਦਿਲ ਵਿੱਚ ਪਰਿਵਾਰ ਪ੍ਰਤੀ ਵਿਛੋੜੇ ਦੀ ਖ੍ਰਿਚ ਹੈ"। ਇਸ ਤਰ੍ਹਾਂ ਚੱਲਦੇ ਚੱਲਦੇ ਪਹਿਲਾਂ ਸੁਲਤਾਨਪੁਰ ਪਹੁੰਚ ਭੈਣ ਨਾਨਕੀ ਨੂੰ ਮਿਲੇ ਉਪਰੰਤ ਤਲਵੰਡੀ ਪਹੁੰਚ ਮਾਤਾ-ਪਿਤਾ ਨੂੰ। ਦੋਹਾਂ ਪਰਿਵਾਰਾਂ ਵਿੱਚ, ਖੁਸ਼ੀਆਂ ਦੇ ਹੜ੍ਹ ਆ ਗਏ। ਜਿੱਥੇ ਭੈਣ ਨਾਨਕੀ ਭਰਾ ਨਾਲ, ਘੁੱਟ ਘੁੱਟ ਕੇ ਪਿਆਰ ਕਰਦੀ ਸੀ ਉੱਥੇ ਮਾਤਾ ਪਿਤਾ ਵੀ ਪੁੱਤਰ ਦਾ ਮੱਥਾ ਬਾਰ ਬਾਰ ਚੁੰਮ ਰਹੇ ਸਨ ਅਤੇ ਗਲ-ਵੱਕੜੀਆਂ ਪਾ ਰਹੇ ਸਨ। ਇਸੇ ਤਰ੍ਹਾਂ ਭਾਈ ਮਰਦਾਨੇ ਨੂੰ ਮਿਲ ਕੇ ਪਰਿਵਾਰ ਬਹੁਤ ਅਨੰਦਤ ਹੋਇਆ। ਪਰਜਾ ਵੀ ਬਾਬੇ ਨੂੰ ਮਿਲ਼ ਪ੍ਰਸੰਨ ਹੋ ਰਹੀ ਸੀ ਅਤੇ ਮੁੱਖੋਂ ਆਖ ਰਹੀ ਸੀ, "ਨਾਨਕ ਨੂਰੀ ਇਕ ਖੁਦਾਇ"। ਹੋਰ ਨ ਕੋਈ ਹੋਇਆ ਜਗ ਵਿੱਚ ਤੁਲ ਅਲਾਹਿ"। ਸ੍ਰੀ ਗੁਰੂ ਦੇ ਦਰਸ਼ਨ ਬਾਵਨ ਚੰਦਨ ਦੀ ਨਿਆਈਂ ਹਰ ਇੱਕ ਨੂੰ ਸੁਗੰਧਤ ਕਰਦੇ ਹਨ ਅਤੇ ਇਨ੍ਹਾਂ ਦਾ ਨਾਮ ਲੈਣ ਨਾਲ ਪਾਪ ਨਸ਼ਟ ਹੋ ਜਾਂਦੇ ਹਨ।

ਕੁਝ ਸਮਾਂ ਤਲਵੰਡੀ ਬਿਤਾ ਕੇ ਫੇਰ ਦੂਜੀ ਉਦਾਸੀ ਨੂੰ ਚੱਲ ਪਏ। ਭੈਣ, ਮਾਤਾ ਤੇ ਪਿਤਾ ਨੇ ਆਖਿਆ, "ਨਾਨਕ ਤੂੰ ਫੇਰ ਕਿਉਂ ਜਾ ਰਿਹਾ ਹੈਂ?" ਤਾਂ ਉੱਤਰ ਦਿੱਤਾ, "ਮੈਨੂੰ ਰੱਬ ਨੇ ਜਗਤ ਜਲੰਦੇ ਨੂੰ ਤਾਰਨ ਲਈ ਭੇਜਿਆ ਹੈ। ਇਸ ਲਈ ਮੈਂ ਰੱਬੀ ਹੁਕਮ ਨੂੰ ਉਲਟਾ ਨਹੀਂ ਸਕਦਾ"। ਇਸ ਜੀਵਨ ਉਦੇਸ਼ ਨੂੰ ਮੁੱਖ ਰੱਖ ਦੂਜੀ ਉਦਾਸੀ 1510 ਤੋਂ 1514 ਅਤੇ ਤੀਜੀ ਉਦਾਸੀ 1514 ਤੋਂ 1517 ਤੱਕ ਪੂਰੀ ਕਰ ਪਹਿਲਾਂ ਤਲਵੰਡੀ

ਆਏ। ਮਾਤਾ ਪਿਤਾ ਨੂੰ ਮਿਲ ਸੁਲਤਾਨਪੁਰ ਭੈਣ ਨਾਨਕੀ ਪਾਸ ਪਹੁੰਚ ਗਏ। ਭੈਣ ਨਾਨਕੀ ਵੀਰ ਨੂੰ ਮਿਲ ਅਤਿਅੰਤ ਖੁਸ਼ ਹੋਈ ਪਰ ਰੱਬੀ ਹੁਕਮ ਅਨੁਸਾਰ ਹੀ ਦੂਜੇ ਦਿਨ ਚਲਾਣਾ ਕਰ ਗਈ। ਉਸ ਤੋਂ ਤਿੰਨ ਦਿਨ ਪਿੱਛੋਂ ਭਾਈ ਜੈ ਰਾਮ ਚੱਲ ਵਸੇ। ਇਨ੍ਹਾਂ ਦਾ ਸਸਕਾਰ ਹੱਥੀਂ ਕਰ ਫਿਰ ਅੰਤਰਜਾਮੀ ਗੁਰੂ ਜੀ ਤਲਵੰਡੀ ਆ ਗਏ। ਸੰਨ 1518 ਵਿੱਚ ਮਾਤਾ ਪਿਤਾ ਵੀ ਪ੍ਰਲੋਕ ਸੁਧਾਰ ਗਏ। ਇਨ੍ਹਾਂ ਦਾ ਵੀ ਦਾਹ ਸਸਕਾਰ ਗੁਰੂ ਜੀ ਨੇ ਹੱਥੀਂ ਕੀਤਾ। ਇਹ ਜਿੰਦੜੀਆਂ ਕਿਤਨੀਆਂ ਭਗਤੀ ਭਾਵ ਵਾਲੀਆਂ, ਸ੍ਰੇਸ਼ਠ ਅਤੇ ਧੰਨ ਸਨ ਜਿਨ੍ਹਾਂ ਨੂੰ ਗੁਰੂ ਜੀ ਨੇ ਆਪਣੇ ਹੱਥੀ ਸੰਸਾਰ ਤੋਂ ਵਿਦਾ ਕੀਤਾ।

ਸੋ ਸਿੱਖ ਇਤਿਹਾਸ ਵਿੱਚ ਬੇਬੇ ਨਾਨਕੀ ਜੀ ਦਾ ਬਹੁਤ ਹੀ ਉੱਚਾ, ਸੁੱਚਾ ਅਤੇ ਸ੍ਰੇਸ਼ਠ ਸਥਾਨ ਹੈ। ਉਹ ਬਹੁਤ ਹੀ ਦੁਲਾਰੀ, ਪਿਆਰੀ, ਨਿਆਰੀ, ਸਚਿਆਰੀ, ਕੋਮਲ ਅਤੇ ਵਿਸ਼ਾਲ ਹਿਰਦੇ ਵਾਲੀ ਸ਼ਖਸੀਅਤ ਹੋਈ ਹੈ ਜਿਸ ਉੱਪਰ ਗੁਰੂ ਨਾਨਕ ਦੀ ਕ੍ਰਿਪਾ ਦ੍ਰਿਸ਼ਟੀ ਸੀ। ਉਸ ਅੰਦਰ ਆਪਣੇ ਭਰਾ ਪ੍ਰਤੀ ਅਥਾਹ ਪਿਆਰ, ਸਨੇਹ ਅਤੇ ਰਮਣੀਕ ਖਿੱਚ ਸੀ। ਉਸ ਨੇ ਆਪਣੇ ਭਰਾ ਨੂੰ ਕਿਰਤ ਦਵਾਉਣ, ਉਸ ਦਾ ਵਿਆਹ ਕਰਾਉਣ ਅਤੇ ਉਸ ਦੀ ਗੈਰ ਹਾਜ਼ਰੀ ਵਿੱਚ ਉਸ ਦੇ ਪਰਿਵਾਰ ਨੂੰ ਪਾਲਣ ਵਿੱਚ ਵੱਡਾ ਰੋਲ ਅਦਾ ਕੀਤਾ। ਗੁਰੂ ਸਾਹਿਬ ਵੀ ਉਸ ਨੂੰ ਆਪਣੇ ਤੋਂ ਵੱਡੀ ਹੋਣ ਕਰਕੇ ਸਦਾ ਬੇਬੇ ਨਾਨਕੀ ਕਹਿ ਕੇ ਬੁਲਾਉਂਦੇ ਸਨ। ਸਿੱਖ ਸਮਾਜ ਅੰਦਰ ਗੁਰੂ ਸਾਹਿਬ ਨੇ ਇਸਤਰੀ ਨੂੰ ਕੇਵਲ ਉੱਚ ਸਥਾਨ ਹੀ ਨਹੀਂ ਦਿੱਤਾ ਸਗੋਂ ਬਹੁਤ ਵਡਿਆਇਆ। ਕਿਸੇ ਵੀ ਸਮਾਜ ਅੰਦਰ ਉਸ ਦੀ ਤਰੱਕੀ ਔਰਤ ਨੂੰ ਦਿੱਤੇ ਸਤਿਕਾਰ, ਸਨਮਾਨ ਅਤੇ ਅਹੁਦੇ ‘ਤੇ ਨਿਰਭਰ ਕਰਦੀ ਹੈ। ਸੋ ਬੇਬੇ ਨਾਨਕੀ ਦੇ ਜੀਵਨ ਨੂੰ ਪੜ੍ਹ ਤੇ ਮਨ ’ਚ ਵਸਾ ਕੇ ਉਸ ਜੈਸੇ ਗੁਣ ਸਾਡੀਆਂ ਭੈਣਾਂ ਨੂੰ ਧਾਰਨ ਕਰਨੇ ਚਾਹੀਦੇ ਹਨ।

# ਅਧਿਆਇ 7
# ਮਾਤਾ ਨਾਨਕੀ ਜੀ

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਦੁਨੀਆਂ ਅੰਦਰ ਬੜੀ ਬੁਲੰਦ ਆਵਾਜ਼ ਵਿੱਚ ਪਹਿਲੀ ਵਾਰ ਔਰਤ ਦੇ ਹੱਕਾਂ ਦੀ ਰਹਿ ਨੁਮਾਈ ਕਰਦਿਆਂ ਉਚਾਰਿਆ, 'ਸੋ ਕਿਉਂ ਮੰਦਾ ਆਖੀਏ ਜਿਤੁ ਜੰਮਹਿ ਰਾਜਾਨ' ਅਤੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮਹਿਲ ਮਾਤਾ ਸਾਹਿਬ ਕੌਰ ਨੂੰ 'ਖਾਲਸੇ ਦੀ ਮਾਤਾ' ਦੀ ਗੌਰਵਮਈ ਉਪਾਧੀ ਬਖਸ਼ ਔਰਤ ਦੀ ਨੁਹਾਰ ਬਦਲ ਦਿੱਤੀ।ਹਰ ਪਰਿਵਾਰ ਅੰਦਰ ਸੰਤਾਨ ਦੀ ਜੀਵਨ ਉਸਾਰੀ ਲਈ ਮਾਂ ਦਾ ਵਿਸ਼ੇਸ਼ ਹੱਥ ਹੁੰਦਾ ਹੈ।ਬੱਚਿਆਂ ਦੀ ਸੋਚ ਉਸ ਤਰ੍ਹਾਂ ਦੀ ਹੋ ਜਾਂਦੀ ਹੈ ਜੈਸਾ ਮਾਂ ਉਨ੍ਹਾਂ ਨੂੰ ਸਿਖਾਉਂਦੀ ਹੈ। ਸੁਘੜ, ਸਿਦਕ, ਸੁਸ਼ੀਲ ਅਤੇ ਸਿਆਣੀ ਔਰਤ ਆਪਣੀ ਸੰਤਾਨ ਨੂੰ ਸੱਚਾ, ਕਿਰਦਾਰ ਭਰਿਆ ਅਤੇ ਉੱਚੀ ਜ਼ਮੀਰ ਵਾਲਾ ਸਬਕ ਪੜ੍ਹਾਉਂਦੀ ਹੈ। ਸਿੱਖ ਇਤਿਹਾਸ ਅੰਦਰ ਇਸਤਰੀਆਂ ਦਾ ਬੜਾ ਹੀ ਅਦਭੁੱਤ ਯੋਗਦਾਨ ਦੇਖਣ ਨੂੰ ਮਿਲਦਾ ਹੈ।

ਗੁਰੂ-ਪਰਿਵਾਰ ਅੰਦਰ ਮਾਤਾ ਨਾਨਕੀ ਜੀ ਬਹੁਤ ਹੀ ਭਾਗਭਰੀ, ਸਤਵੰਤੀ, ਧਾਰਮਿਕ ਭਰੋਸੇ ਵਾਲੀ ਅਤੇ ਦਲੇਰ ਸ਼ਖਸੀਅਤ ਸੀ। ਆਪ ਗੁਰੂ ਅਰਜਨ ਦੇਵ ਜੀ ਦੀ ਨੂੰਹ, ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਮਹਿਲ (ਸੁਪੱਤਨੀ), ਗੁਰੂ ਤੇਗ ਬਹਾਦਰ ਜੀ ਦੀ ਮਾਤਾ, ਗੁਰੂ ਗੋਬਿੰਦ ਸਿੰਘ ਜੀ ਦੀ ਦਾਦੀ, ਮਾਤਾ ਗੁਜਰੀ (ਗੁਜਰ ਕੌਰ) ਦੀ ਸੱਸ ਅਤੇ ਚਾਰ ਸਾਹਿਬਜਾਦਿਆਂ ਦੀ ਪੜਦਾਦੀ ਸੀ। ਮਾਤਾ ਜੀ ਨੇ ਆਪਣੇ ਜੀਵਨ ਅੰਦਰ 6 ਗੁਰੂ ਸਾਹਿਬਾਨ ਦੇ ਪ੍ਰਤੱਖ ਦਰਸ਼ਨ ਕੀਤੇ। ਕਵੀ ਸੰਤੋਖ ਸਿੰਘ ਜੀ ਨੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਵਿੱਚ ਮਾਤਾ ਨਾਨਕੀ ਦੀ ਮਹਾਨਤਾ ਇੰਵ ਬਿਆਨ ਕੀਤੀ ਹੈ:

**ਸ੍ਰੀ ਗੁਰੂ ਤੇਗ ਬਹਾਦਰ ਮਾਤਾ॥ ਨਾਮ ਨਾਨਕੀ ਜੱਗ ਬਖਯਾਤਾ॥**
**ਪਤਿਬਰਤਾ ਧਰਮਾਤਮਾ ਰੂਪਾ॥ ਰੁਚਰਿ ਸੁਸ਼ੀਲ ਗੁਣਨ ਅਨੂਪਾ॥**
**ਮਧੁਰ ਭਾਸ਼ਣੀ ਦੀਰਘ ਦਰਬਾ॥ ਸਤਿਗੁਰੂ ਧਿਆਨ ਪਰਾਇਣ ਦਰਜਾ॥**
**ਪ੍ਰਿਯ ਪੂਤ ਮਨ ਮ੍ਰਿਦੁਲ ਕੁਲੀਨਾ॥ ਸਦਾ ਕ੍ਰਿਪਾਲੂ ਪਰਮ ਅਦੀਨਾ॥**

ਸਿੱਖ ਪੰਥ ਵਿਸ਼ਵਕੋਸ਼ ਅਨੁਸਾਰ ਮਾਤਾ ਨਾਨਕੀ ਜੀ ਦਾ ਜਨਮ ਬਾਬਾ ਬਕਾਲਾ ਦੇ ਨਿਵਾਸੀ ਭਾਈ ਹਰਿਚੰਦ ਜੀ ਲੰਬ ਖੱਤ੍ਰੀ ਦੇ ਘਰ ਮਾਤਾ ਹਰਿਦੇਈ ਦੀ ਕੁੱਖੋਂ ਹੋਇਆ। ਆਪ ਜੀ ਦੇ ਜਨਮ ਬਾਰੇ ਕੋਈ ਸਹੀ ਤਿੱਥੀ ਉਪਲੱਬਧ ਨਹੀਂ ਹੈ, ਪਰ ਅਨੁਮਾਨ ਦੇ ਆਧਾਰ 'ਤੇ ਆਪ ਦਾ ਜਨਮ 1595 ਈਸਵੀ ਦੇ ਨੇੜੇ ਤੇੜੇ ਬੈਠਦਾ ਹੈ।

ਭਾਈ ਹਰਿਚੰਦ ਦਾ ਸੰਬੰਧ ਗੁਰੂ ਘਰ ਨਾਲ ਜੁੜਿਆ ਹੋਇਆ ਕਰ ਕੇ ਘਰ ਵਿੱਚ ਧਾਰਮਿਕ ਮਹੌਲ, ਭਗਤੀ ਭਾਵਨਾ ਅਤੇ ਸਿੱਖੀ ਪ੍ਰੇਮ ਹੋਣ ਕਾਰਨ ਮਾਤਾ ਨਾਨਕੀ

ਬਹੁਤ ਹੀ ਸ਼ਾਂਤ-ਚਿੱਤ, ਖੁਲ੍ਹੇ ਸੁਬਾਉ ਵਾਲੀ ਅਤੇ ਮਿੱਠ ਬੋਲੜੀ ਬਣ ਗਈ ਸੀ। ਮਾਂ ਹਰਿਦੇਈ ਦੇ ਦੁੱਧ ਅਤੇ ਗੁੜ੍ਹਤੀ ਨੇ ਇਸ ਨੂੰ ਸ਼ੁਰੂ ਤੋਂ ਹੀ ਨਿੱਡਰ, ਦਲੇਰ ਅਤੇ ਮਰਦ ਦਿਲ ਵਾਲੀ ਬਣਾ ਦਿੱਤਾ ਸੀ। ਖਾਣ-ਪੀਣ ਪੌਸ਼ਟਿਕ ਅਤੇ ਪਾਲਣ - ਪੋਸਣ ਚੰਗਾ ਹੋਣ ਕਰਕੇ ਨਾਨਕੀ ਕਾਫ਼ੀ ਹੁੰਦੜ-ਹੇਲ ਅਤੇ ਅਤੇ ਕੱਦਾਵਰ ਹੋ ਗਈ ਸੀ। ਉਨ੍ਹਾਂ ਦਿਨਾਂ ’ਚ ਬਾਹਰੀ ਹਮਲਿਆਂ ਕਾਰਨ ਲੋਕ ਧੀਆਂ ਦਾ ਵਿਆਹ ਛੋਟੀ ਉਮਰ ’ਚ ਹੀ ਕਰ ਦਿੰਦੇ ਸਨ। ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬੜੇ ਬਲਵਾਨ, ਬੀਰ-ਬਿਰਤੀ ਵਾਲੇ ਸੂਰਮੇ ਅਤੇ ਬਲਕਾਰੀ ਯੋਧੇ ਸਨ। ਗੁਰ ਗੱਦੀ ’ਤੇ ਬਿਰਾਜਮਾਨ ਹੋਣ ਕਰ ਕੇ, ਸੰਤ-ਸਪਾਹੀ ਦਾ ਰੂਪ ਧਾਰਨ ਕਰ ਚੜ੍ਹ ਕੇ ਆਏ ਜਰਵਾਣਿਆਂ ਨੂੰ ਮੂੰਹ ਤੋੜਵਾਂ ਜੁਆਬ ਦੇਣ ਕਰ ਕੇ ਆਪ ਜੀ ਦੇ ਜਸ ਦੀ ਜੈ ਜੈ ਕਾਰ ਹੋ ਰਹੀ ਸੀ। ਭਾਈ ਗੁਰਦਾਸ ਜੀ ਨੇ ਗੁਰੂ ਸਾਹਿਬ ਦੀ ਮਹਿਮਾਂ ਵਾਰ ੧ ਪਉੜੀ ੪੮ ਵਿੱਚ ਇੰਵ ਬਿਆਨ ਕੀਤੀ ਹੈ:

**ਪੰਜ ਪਿਆਲੇ ਪੰਜ ਪੀਰ ਛਟਮ ਪੀਰੁ ਬੈਠਾ ਗੁਰੂ ਭਾਰੀ।**
**ਅਰਜਨ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।**
**ਚਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਣ ਵਾਰੋ ਵਾਰੀ।**
**ਦਲਿ ਭੰਜਨ ਗੁਰ ਸੂਰਮਾਂ ਵਡ ਜੋਧਾ ਬਹੁ ਪਰਉਪਕਾਰੀ।**

ਗੁਰੂ ਸਾਹਿਬ ਦੇ ਦੋ ਮਹਲ ਸ੍ਰੀ ਦਮੋਦਰੀ ਜੀ ਅਤੇ ਮਹਾਂ ਦੇਵੀ ਜੀ ਅਤੇ ਚਾਰ ਬੱਚੇ ਭਾਈ ਗੁਰਦਿੱਤਾ, ਅਣੀਰਾਇ, ਸੂਰਜ ਮੱਲ ਜੀ ਅਤੇ ਵੀਰੋ ਪਹਿਲਾਂ ਸਨ। ਭਾਈ ਹਰਿਚੰਦ ਨੇ ਆਪਣੀ ਧੀ ਦਾ ਸਾਕ ਲੈਣ ਲਈ ਗੁਰੂ ਜੀ ਪਾਸ ਸਨਿਮਰ ਬੇਨਤੀ ਕੀਤੀ, ਲਗਦਾ ਹੈ ਹਰਿ ਚੰਦ (ਕਈ ਲਿਖਤਾਂ ‘ਚ ਹਰੀ ਚੰਦ ਲਿਖਿਆ ਹੈ) ਗੁਰੂ ਜੀ ਦਾ ਬਹੁਤ ਹੀ ਪਿਆਰਾ ਸਿੱਖ ਹੋਵੇਗਾ ਕਿ ਗੁਰੂ ਸਾਹਿਬ ਨੇ ਉਸ ਦੀ ਬੇਨਤੀ ਪ੍ਰਵਾਨ ਕਰ ਲਈ। ਇਸ ਸਹਿਮਤੀ ਪਿੱਛੋਂ ਪਹਿਲਾਂ ਸਗਾਈ (ਮੰਗਣੀ) ਦੀ ਰਸਮ ਹੋਈ ਅਤੇ ਕੁਝ ਸਮੇਂ ਪਿੱਛੋਂ ਵਿਆਹ ਦੀ ਮਿਤੀ ਤੈਹ ਹੋਈ। ਸਿੱਖ ਪੰਥ ਵਿਸ਼ਵਕੋਸ਼ ਦੀ ਲਿਖਤ ਮੁਤਾਬਕ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਵਿਆਹ ਸੰਨ 1613 ਈਸਵੀ (7 ਵੈਸਾਖ, 1680 ਬਿਕ੍ਰਮੀ) ਨੂੰ ਮਾਤਾ ਨਾਨਕੀ ਜੀ ਨਾਲ ਹੋਇਆ। ਕਵੀ ਭਾਈ ਸੰਤੋਖ ਸਿੰਘ ਆਪਣੇ ਗ੍ਰੰਥ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ’ ਵਿੱਚ ਵਿਆਹ ਲਈ ਵਿਸਾਖ ਮਹੀਨੇ ਦੀ ਸੰਗਰਾਂਦ ਨੂੰ ਹੋਣ ਬਾਰੇ ਸਾਹੇ ਵਾਲੀ ਚਿੱਠੀ ਸੰਬੰਧੀ ਲਿਖਦੇ ਹਨ:

**ਯਾਂਤੇ ਬਯਾਹ ਪ੍ਰਿਥਮ ਨਹਿਂ ਕਿਯੋ।ਸ਼ਮੋ ਜਾਨਿ ਕਾਗਦਿ ਪਠਿ ਦਯੋ।**
**ਮਾਸ ਵਿਸਾਖ ਪ੍ਰਿਥਨ ਦਿਨ ਮਾਂਹੀ।ਲਿਖ ਭੇਜਯੋ ਸ੍ਰੀ ਗੰਗਾ ਪਾਹੀ॥੩੫)॥**

ਪਰਿਵਾਰਕ ਅਤੇ ਕੁੱਲ ਦੀ ਰੀਤ ਅਨੁਸਾਰ ਵਿਆਹ ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਵਿਆਹੁਣ ਲਈ ਬਰਾਤ

ਅੰਮ੍ਰਿਤਸਰ ਤੋਂ ਬਕਾਲੇ ਵੱਲ ਚੱਲੀ। ਹਰਿ ਚੰਦ ਦੇ ਗ੍ਰਿਹਿ ਪਹੁੰਚਣ 'ਤੇ ਬਰਾਤ ਦਾ ਚੰਗਾ ਸਨਮਾਨ ਕੀਤਾ ਗਿਆ। ਮਿਲਣੀ ਲਈ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਅੱਗੇ ਕੀਤਾ:

**ਹਰੀ ਚੰਦ ਹਿਤ ਮਿਲਣੀ ਆਯੋ। ਬਸਤ੍ਰ ਦਰਬਨ ਅਪਰਨ ਲਯਾਯੋ।**
**ਇਤਿ ਸਤਿਗੁਰ ਨੇ ਰਿਦੇ ਬਿਚਾਚਯੋ। ਮਿਲਹਿਂ ਬ੍ਰਿਧ ਸਾਹਿਬ ਨਿਰਥਾਰਯੋ। ॥੨੮॥**

ਦੂਜੇ ਦਿਨ ਰੀਤੀ ਅਨੁਸਾਰ ਸ਼ਾਦੀ ਦੀ ਰਸਮ ਸੰਪੂਰਨ ਹੋਈ ਅਤੇ ਖੁਸ਼ੀ ਖੁਸ਼ੀ ਜੰਞ ਨਾਨਕੀ ਜੀ ਨੂੰ ਲੈ ਕੇ ਵਿਦਾ ਹੋ ਅੰਮ੍ਰਿਤਸਰ ਪਹੁੰਚ ਗਈ। ਮਾਤਾ ਗੰਗਾ ਜੀ ਨੇ ਆਪਣੀ ਨੂੰਹ ਤੋਂ ਪਾਣੀ ਵਾਰਿਆ, ਧਨ ਵਾਰਿਆ ਅਤੇ ਸਭ ਰੀਤੀ ਰਿਵਾਜ਼ ਪੂਰੇ ਕਰ ਸ੍ਰੀ ਹਰਿਮੰਦਰ ਸਾਹਿਬ ਮੱਥਾ ਟਿਕਾਉਣ ਲਈ ਗਏ। ਗੁਰੂ ਗ੍ਰੰਥ ਸਾਹਿਬ ਅੱਗੇ ਕਾਰਜ ਸੰਪੂਰਨ ਹੋਣ ਅਤੇ ਨਵੀਂ ਨੂੰਹ ਘਰ ਵਿੱਚ ਆਉਣ ਅਤੇ ਸੁੱਖ ਵਰਤਾਉਣ ਦੀ ਅਰਦਾਸ ਕਰ ਮੱਥਾ ਟੇਕ ਵਾਪਸ ਘਰ ਪਹੁੰਚੇ। ਮਾਤਾ ਗੰਗਾ ਜੀ ਆਪਣੀ ਸੁੰਦਰ, ਸੁਨੱਖੀ ਅਤੇ ਸੁਸ਼ੀਲ ਨੂੰਹ ਨੂੰ ਤੱਕ ਜਿੱਥੇ ਬਹੁਤ ਖੁਸ਼ ਸਨ ਉੱਥੇ ਉਨ੍ਹਾਂ ਨੂੰ ਇਸ ਗੱਲ ਦੀ ਖੁਸ਼ੀ ਵਧੇਰੇ ਭਾਸ ਰਹੀ ਸੀ ਕਿ ਇਸ ਦਾ ਨਾਂ ਨਾਨਕੀ ਹੈ। ਉਹ ਕਹਿੰਦੇ ਸਨ ਕਿ ਮੈਂ ਜਦੋਂ ਆਪਣੀ ਨੂੰਹ ਨੂੰ ਨਾਨਕੀ ਕਹਿ ਕੇ ਬੁਲਾਉਂਦੀ ਹਾਂ ਤਾਂ ਮੈਨੂੰ ਭੈਣ ਨਾਨਕੀ ਅਤੇ ਗੁਰੂ ਨਾਨਕ ਸਾਹਿਬ ਜੀ ਯਾਦ ਆ ਜਾਂਦੇ ਹਨ। ਹੁਣ ਵਿਆਹ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਦੇ ਮਹਿਲ ਮਾਤਾ ਗੰਗਾ ਜੀ ਦੀਆਂ ਸਮਾਜਿਕ ਜ਼ਿਮੇਵਾਰੀਆਂ ਵਧ ਗਈਆਂ। ਉਨ੍ਹਾਂ ਆਪਣੇ ਗਹਿਰ, ਗੰਭੀਰ, ਸਹਿਜ ਸੁਭਾਅ ਅਤੇ ਸੁਰੀਲੇ ਬੋਲਾਂ ਨਾਲ ਮਾਤਾ ਗੰਗਾ ਜੀ, ਮਾਤਾ ਦਮੋਦਰੀ ਜੀ ਅਤੇ ਮਾਤਾ ਮਰਵਾਹੀ ਜੀ ਨਾਲ ਚੰਗੇ ਸੰਬੰਧ ਬਣਾ ਲਏ ਸਨ। ਇਨ੍ਹਾਂ ਵੱਲੋਂ ਘਰ ਦੇ ਹਰ ਜੀਅ ਅਤੇ ਆ ਰਹੀ ਸਿੱਖ ਸੰਗਤਾਂ ਦਾ ਵਧੀਆ ਸਤਿਕਾਰ ਕਰਨ ਕਰ ਕੇ ਬੜਾ ਆਦਰ ਮਾਣ ਵਾਲਾ ਰੁਤਬਾ ਹਾਸਲ ਕਰ ਲਿਆ ਸੀ। ਗੁਰੂ ਸਾਹਿਬ ਦੀ ਉਹ ਆਪਣੇ ਹੱਥੀਂ ਬਹੁਤ ਹੀ ਸ਼ਰਧਾ ਭਾਵਨਾ ਨਾਲ ਸੇਵਾ ਨਿਭਾਉਂਦੇ, ਜਿਸ ਕਰਕੇ ਮਾਤਾ ਗੰਗਾ ਜੀ ਖੁਸ਼ ਹੋ ਅਸੀਸ ਦਿੰਦੇ:

**ਸੇਵਾ ਕਰੇ ਨਾਨਕੀ ਕਰ ਸੋਂ। ਪਤਿ ਮਹਿਂ ਪ੍ਰੀਤੀ ਧਾਰਤ ਉਰ ਸੋਂ॥**
**ਗੰਗਾ ਹੋਰਿ ਹੋਰਿ ਪ੍ਰਿਯ ਨੰਦਨ। ਕਰਹਿ ਆਨਿ ਜਗ ਜਿਨ ਕੋ ਬੰਦਨ॥੨॥**

ਗਿਆਨੀ ਗਿਆਨ ਸਿੰਘ ਆਪਣੀ ਕ੍ਰਿਤ 'ਤਾਵਾਰੀਖ ਗੁਰੂ ਖਾਲਸਾ' ਵਿੱਚ ਲਿਖਦੇ ਹਨ ਕਿ 'ਸ੍ਰੀ ਨਾਨਕੀ ਜੀ' ਤੋਂ ਕੱਤਕ ਪੁੰਨਯਾਂ ਸੰਮਤ 1662 (ਸੰਨ 1619) ਨੂੰ ਅਟੱਲ ਰਾਇ ਜੀ ਤੇ 21 ਮੱਘਰ ਸੁਦੀ 2 ਸੰਮਤ 1664 ਬਿਕ੍ਰਮੀ (ਸੰਨ 1621) ਨੂੰ ਤੇਗ ਬਹਾਦਰ ਜੀ ਪ੍ਰਗਟ ਹੋਏ। ਸ੍ਰੀ ਗੁਰੁ ਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਵੀ ਅਟੱਲ ਰਾਇ ਦਾ ਜਨਮ ਮਾਤਾ ਨਾਨਕੀ ਜੀ ਦੀ ਕੁੱਖੋਂ ਹੋਇਆ ਕਲਮਬੰਦ ਕੀਤਾ ਹੈ। ਉਨ੍ਹਾਂ ਇਹ ਵੀ ਲਿਖਿਆ ਕਿ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨਾਲ ਸਲਾਹ ਮਸ਼ਵਰਾ ਕਰ ਕੇ ਬਾਲਕ ਦਾ ਨਾਮ 'ਅੱਟਲ ਰਾਇ' ਰੱਖਿਆ:

**ਬ੍ਰਿਧ ਸੰਮਤਿ ਹੋਇ ਨਾਮ ਬਿਚਾਰਾ॥ ਅਟਲ ਰਾਇ ਤਬਿ ਗੁਰੂ ਉਚਾਰਾ॥**
**ਅਟਲ ਸਮਾਧਿ ਕਰਤਿ ਇਹ ਰਹਯੋ॥ ਯਾਂਤਿ ਉਹ ਬਿਚਾਰ ਕਰਿ ਕਹਯੋ। ੩੭॥**

ਸਤਿਬੀਰ ਸਿੰਘ ਨੇ ਵੀ 'ਗੁਰੂ ਭਾਰੀ ਜੀਵਨੀ ਗੁਰੂ ਹਰਿਗੋਬਿੰਦ ਜੀ'ਪੁਸਤਕ ਵਿੱਚ ਬਾਬਾ ਅਟੱਲ ਰਾਇ ਦਾ ਜਨਮ 1619 ਈਸਵੀ ਵਿੱਚ ਮਾਤਾ ਨਾਨਕੀ ਜੀ ਦੀ ਕੁੱਖੋਂ ਹੋਇਆ ਹੀ ਲਿਖਿਆ ਹੈ।

ਅਟੱਲ ਰਾਇ ਦੇ ਜਨਮ ਪਿੱਛੋਂ ਮਾਤਾ ਗੰਗਾ ਜੀ ਨੇ ਭਾਰੀ ਮੰਗਲਾਚਾਰ ਕੀਤਾ। ਹਰ ਪਾਸਿਉਂ ਮਾਤਾ ਨਾਨਕੀ ਜੀ ਨੂੰ ਵਧਾਈਆਂ ਮਿਲ ਰਹੀਆਂ ਸਨ। ਗਰੀਬ-ਗੁਰਬੇ ਨੂੰ ਧਨ ਅਤੇ ਭੋਜਨ ਵੰਡਿਆ ਜਾ ਰਿਹਾ ਸੀ। ਇਸੇ ਤਰ੍ਹਾਂ ਜਦੋਂ ਦੂਸਰੇ ਬਾਲਕ ਨੇ 1664 ਸੰਮਤ (1621) ਨੂੰ ਅਵਤਾਰ ਧਾਰਿਆ ਤਾਂ ਆਨੰਦ ਮੰਗਲ ਦੇ ਨਗਾਰੇ ਵੱਜ ਗਏ। ਜਦੋਂ ਬਾਲਕ ਜਨਮੇ ਦੀ ਖ਼ਬਰ ਮੀਰੀ-ਪੀਰੀ ਦੇ ਮਾਲਕ ਨੂੰ ਦਿੱਤੀ ਗਈ ਤਾਂ ਉਹ ਭਾਈ ਬਿਧੀ ਚੰਦ ਨੂੰ ਸਾਥ ਲੈ ਕੇ ਆਏ। ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਵਿੱਚ ਇਹ ਸ਼ਬਦ ਦਰਜ਼ ਹਨ:

**ਤਬ ਗੁਰੂ ਸਿਸ ਕੋ ਬੰਦਨਾਂ ਕੀਨੀ ਅਤਿ ਹਤਿ ਲਾਇ।**
**ਬਿਧੀਆ ਕਹੇ ਕਸ ਬਿਨਤਿ ਕੀ ਕਹੋ ਮੋਹਿ ਸਭ ਭਾਇ।**
**ਦੀਨ ਰਛ ਸੰਕਟ ਹਰੈ ਸਦਾ ਯਹੀ ਪਹਿਚਾਨ।**

ਬਾਲਕ ਨੂੰ ਦੇਖ ਗੁਰੂ ਸਾਹਿਬ ਨੇ ਮੁੱਖੋਂ ਉਚਾਰਿਆ, "ਇਹ ਵੱਡਾ ਹੋ ਕੇ ਅਨੁਰਾਗੀ, ਵੈਰਾਗੀ, ਤਿਆਗੀ, ਤੇਗ ਦਾ ਧਨੀ ਅਤੇ ਹਿੰਦ ਦਾ ਰਖਵਾਲਾ ਹੋਵੇਗਾ। ਇਸ ਲਈ ਇਸ ਦਾ ਨਾਂ 'ਤੇਗ ਬਹਾਦਰ' ਰੱਖਦੇ ਹਾਂ। ਤੇਗ ਬਹਾਦਰ ਦੇ ਘਰ ਜੋ ਪੁੱਤਰ ਪ੍ਰਗਟ ਹੋਵੇਗਾ ਉਹ ਬੜਾ ਨੂਰਾਨੀ ਕਲਾ ਤੇ ਬਲ ਵਾਲਾ, ਬਹਾਦਰ ਜੋਧਾ ਹੋਵੇਗਾ ਅਤੇ ਤੁਰਕਾਂ ਦੀਆਂ ਜੜ੍ਹਾਂ ਉਖਾੜ ਦੇਵੇਗਾ।ਕਈ ਇਤਿਹਾਸਕਾਰਾਂ ਨੇ ਪਹਿਲਾ ਨਾਂ ਤਿਆਗ ਮੱਲ ਲਿਖਿਆ ਹੈ। ਇਸ ਸੰਬੰਧੀ ਮਹਾਂ ਕਵੀ ਸੰਤੋਖ ਸਿੰਘ ਇੰਵ ਬਿਆਨ ਕਰਦੇ ਹਨ:

**ਸੇਬਯਮਾਨ ਧਾਇਨਿ ਤੇ ਹੋਇ॥ ਦਾਸੀ ਦਾਸ ਹਰਖ ਸਭਿ ਕੋਇ॥**
**ਬਾਲਕ ਜਨਮਯੋ ਭਯੋ ਅਨੰਦ। ਰਖਿਬੇ ਹਿਤ ਜਗ ਬੀਰਜ ਹਿੰਦ॥੩੯॥**
**ਸ੍ਰੀ ਸਤਿਗੁਰੂ ਤਬਿ ਰਿਦੇ ਬਿਚਾਰਾ॥ਇਸ ਕੇ ਉਪਜਹਿ ਬਲੀ ਉਦਾਰਾ।**
**ਰਣ ਬਹਾਦਰੀ ਕਰਹਿ ਬਡੇਰੀ॥ ਇਹ ਨਿਰਭੈ ਜਰ ਤਰਕ ਉਖੇਰੀ॥ ੪੨॥**
**ਸੁਤ ਬਹਾਦਰੀ ਤੇਗ ਕਰੇ ਹੈਂ। ਸੱਤ੍ਰ ਬਿੰਦ ਕੇ ਜੰਗ ਖਪੈ ਹੈਂ॥**
**ਯਾਂਤੇ 'ਤੇਗ ਬਹਾਦਰ' ਨਾਮ। ਧਰਯੋ ਬਿਚਾਰ ਗੁਰ ਅਭਿਰਾਮ॥ ੪੩॥**

ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਅੰਮ੍ਰਿਤਸਰ ਵਿਖੇ ਹੋਇਆ।ਅੱਜ ਕਲ੍ਹ ਉਸ ਅਸਥਾਨ 'ਤੇ ਗੁਰਦੁਆਰਾ 'ਗੁਰੂ ਕੇ ਮਹਿਲ' ਸ਼ੁਸ਼ੋਭਿਤ ਹੈ। ਇਹ ਇਤਿਹਾਸਿਕ ਗੁਰੂ ਘਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਜ਼ਦੀਕ ਗੁਰੂ ਬਾਜ਼ਾਰ ਵਿੱਚੋਂ ਲੰਘ ਕੇ ਆਉਂਦਾ

ਹੈ। ਪਹਿਲਾਂ ਪਹਿਲ ਸ੍ਰੀ ਗੁਰੂ ਰਾਮਦਾਸ ਜੀ ਨੇ ਇੱਥੇ ਸਲਵਾੜ ਦੀ ਛੰਨ 1573 ਵਿੱਚ ਬਣਵਾਈ ਸੀ। ਉਸ ਉਪਰੰਤ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਨੇ ਘਰ ਬਣਾਇਆ। ਮਾਤਾ ਗੁਜਰੀ ਜੀ ਵੀ ਇਸ ਘਰ ਵਿੱਚ ਵਿਆਹ ਕੇ ਆਏ ਸਨ। ਛੇਵੇਂ ਪਾਤਸ਼ਾਹ ਦੇ ਪੰਜ ਸਪੁੱਤਰ ਅਤੇ ਸਪੁੱਤਰੀ ਬੀਬੀ ਵੀਰੋ ਇੱਥੇ ਹੀ ਪੈਦਾ ਹੋਈ ਸੀ। ਹੁਣ ਇੱਥੇ 9 ਮੰਜ਼ਲੀ ਇਮਾਰਤ ਬਣ ਚੁੱਕੀ ਹੈ। ਮਾਤਾ ਨਾਨਕੀ ਜੀ ਬਚਪਨ ਤੋਂ ਹੀ ਸਿੱਖੀ ਦੇ ਅਸੂਲਾਂ ਮੁਤਾਬਕ ਪਲੀ ਸੀ। ਉਸ ਦਾ ਜੀਵਨ ਧਾਰਮਿਕ ਭਰੋਸੇ ਵਾਲਾ, ਈਸ਼ਵਰ ਭਗਤੀ ਵਿੱਚ ਗੜੂੰਦ ਅਤੇ ਮਰਦਾਵੀਂ ਸੋਚ ਵਾਲਾ ਹੋਣ ਕਰ ਕੇ ਬਾਲ ਤੇਗ ਬਹਾਦਰ ’ਤੇ ਵੀ ਉਹੀ ਰੰਗ ਚੜ੍ਹ ਗਿਆ। ਜਿੱਥੇ ਗੁਰੂ ਹਰਿਗੋਬਿੰਦ ਸਾਹਿਬ ਭਗਤੀ ਤੇ ਸ਼ਕਤੀ, ਦੇਗ ਅਤੇ ਤੇਗ ਦੇ ਧਨੀ ਸਨ ਅਤੇ ਜਿਨ੍ਹਾਂ ਗੁਰ ਗੱਦੀ ਸਮੇਂ ਦੋ ਕਿਰਪਾਨਾਂ ਪਹਿਨੀਆਂ ਜਿਸ ਬਾਰੇ ਦਰਬਾਰੀ ਢਾਡੀ ਅਬਦੁਲਾ ਦੇ ਬੋਲ ਸਨ:

**ਦੋ ਤਲਵਾਰੀ ਬਧੀਆਂ ਇੱਕ ਮੀਰ ਦੀ ਇੱਕ ਪੀਰ ਦੀ।**
**ਇੱਕ ਅਜ਼ਮਤ ਦੀ ਇੱਕ ਰਾਜ ਦੀ, ਇੱਕ ਰਾਖੀ ਕਰੇ ਵਜ਼ੀਰ ਦੀ।**

ਉੱਥੇ ਸਪੁੱਤਰ ਤੇਗ ਬਹਾਦਰ ਤੇਗ ਵਾਹੁਣ ਵਿੱਚ ਸੰਪੰਨ, ਗਨੀ ਅਤੇ ਪੂਰਨ ਮਾਹਿਰ ਸਨ। ਸਰੀਰ ਪੱਖੋਂ ਵੀ ਸਜੀਲੇ, ਸਡੌਲ ਅਤੇ ਸੂਰਬੀਰ ਸਨ।

ਸਮੇਂ ਦੀ ਮੁਗਲ ਹਕੂਮਤ ਗੁਰੂ ਨਾਨਕ ਦੇ ਚਲਾਏ ਸਿੱਖ ਪੰਥ ਨੂੰ ਖ਼ਤਮ ਕਰਨਾ ਚਾਹੁੰਦੀ ਸੀ। ਬੰਦੀ ਛੋੜ ਗੁਰੂ ਜੀ ਨੇ ਫ਼ੌਜਾਂ ਰੱਖੀਆਂ, ਧਰਮ ਦੀ ਰਖਵਾਲੀ ਲਈ ਗੁਰੂ ਕੇ ਚੱਕ ਲੋਹਗੜ੍ਹ ਕਿਲ੍ਹਾ ਬਣਾਇਆ, ਹਰਿਗੋਬਿੰਦਪੁਰਾ ਆਬਾਦ ਕੀਤਾ, ਫ਼ੌਜ ਵਿੱਚ ਮੁਸਲਮਾਨ ਵੀ ਭਰਤੀ ਸਨ, ਉਨ੍ਹਾਂ ਲਈ ਮਸੀਤ ਵੀ ਤਿਆਰ ਕਰਵਾਈ (ਸੰਖੇਪ ਸਿੱਖ ਇਤਿਹਾਸ, ਪਿਆਰਾ ਸਿੰਘ ਪਦਮ, ਪੰਨਾ 39)। ਮੁਗਲਾਂ ਨਾਲ ਆਉਣ ਵਾਲੇ ਸਮੇਂ ਅੰਦਰ ਜੰਗ ਨੂੰ ਭਾਂਪਦਿਆਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਸਪੁੱਤਰ ਗੁਰਦਿੱਤਾ ਜੀ ਨੂੰ ਪਹਾੜੀ ਇਲਾਕੇ ’ਚ ਕੋਈ ਯੋਗ ਥਾਂ ਦੀ ਚੋਣ ਲਈ ਭੇਜਿਆ। ਫਿਰ ਸਤਿਗੁਰਾਂ ਉੱਥੇ ਪਹੁੰਚ ਕੇ ਵਿਸਾਖ ਸੁਦੀ ਚੌਥ 1630 ਈਸਵੀ ਨੂੰ ਬਾਬਾ ਸ੍ਰੀ ਚੰਦ ਸਪੁੱਤਰ ਗੁਰੂ ਨਾਨਕ ਦੇਵ ਜੀ ਤੋਂ ਕੀਰਤਪੁਰ ਸਾਹਿਬ ਦੀ ਮੋੜ੍ਹੀ ਗਡਵਾਈ। ਸ੍ਰੀ ਚੰਦ ਉਸ ਸਮੇਂ 133 ਬਰਸ ਦੇ ਸੀ।

ਮਾਤਾ ਨਾਨਕੀ ਦੇ ਨੰਦਨ ਤੇਗ ਬਹਾਦਰ ਜੀ ਜੁਆਨ ਹੋ ਗਏ ਸੀ। ਬੀਬੀ ਮਨਮੋਹਨ ਕੌਰ ਆਪਣੇ ਲੇਖ ‘ਮਾਤਾ ਨਾਨਕੀ ਜੀ’ ਵਿੱਚ ਲਿਖਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਬੇਟੇ ਸੂਰਜ ਮੱਲ ਦੇ ਵਿਆਹ ਸਮੇਂ ਭਾਈ ਲਾਲ ਜੀ ਅਤੇ ਬੀਬੀ ਕਿਸ਼ਨ ਕੌਰ ਜੀ ਦੀ ਬੇਟੀ ਗੁਜਰੀ (ਮਾਤਾ ਗੁਜਰੀ) ਵੀ ਕਰਤਾਰਪੁਰ ਤੋਂ ਪਹੁੰਚੀ ਹੋਈ ਸੀ। ਮਾਤਾ ਗੰਗਾ ਜੀ ਅਤੇ ਮਾਤਾ ਨਾਨਕੀ ਜੀ ਨੇ ਭਾਈ ਲਾਲ ਚੰਦ ਅਤੇ ਮਾਤਾ ਕਿਸ਼ਨ ਕੌਰ ਕੋਲ ਤੇਗ ਬਹਾਦਰ ਜੀ ਦਾ ਰਿਸ਼ਤਾ ਮਾਤਾ ਗੁਜਰੀ ਨਾਲ ਕਰਨ ਲਈ ਬੇਨਤੀ

ਕੀਤੀ ਜੋ ਉਨ੍ਹਾਂ ਖੁਸ਼ੀ ਖੁਸ਼ੀ ਪਰਵਾਨ ਕਰ ਲਈ। ਉਸ ਸਮੇਂ ਗੁਜਰੀ ਜੀ 8 ਕੁ ਸਾਲ ਦੀ ਸੀ ਅਤੇ ਤੇਗ ਬਹਾਦਰ ਜੀ 11 ਕੁ ਸਾਲ ਦੇ ਸੀ। ਮਾਤਾ ਗੁਜਰੀ ਦੇ ਜਨਮ ਸੰਬੰਧੀ ਇਤਿਹਾਸ ਅੰਦਰ ਤਾਰੀਕ ਨਹੀਂ ਮਿਲਦੀ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਗੁਰੂ ਤੇਗ ਬਹਾਦਰ ਜੀ ਦਾ ਵਿਆਹ 13 ਅੱਸੂ 1679 ਬਿਕ੍ਰਮੀ (1632 ਸੰਨ) ਲਿਖਿਆ ਹੈ। ਗੁਰੂ ਜੀ ਨੇ ਆਪਣੇ ਵਿਆਹ ਤੋਂ ਪਿੱਛੋਂ ਕੁਝ ਸਾਲ ਅੰਮ੍ਰਿਤਸਰ ਵਿਖੇ ਹੀ ਬਿਤਾਏ।

ਸੰਤ-ਸੁਭਾਅ ਹੋਣ ਕਰ ਕੇ ਤੇਗ ਬਹਾਦਰ ਜੀ ਹਰ ਸਮੇਂ ਪ੍ਰਭੂ ਦੀ ਪ੍ਰੇਮ ਭਗਤੀ ਵਿੱਚ ਲੀਨ ਰਹਿੰਦੇ ਸਨ। ਮਨ ਵਿੱਚ ਨਾ ਕੋਈ ਹਉਮੇ ਸੀ ਅਤੇ ਨਾ ਹੀ ਚਿੰਤਾ। ਗੁਰੂ ਜੀ ਦੇ ਵੱਡੇ ਭਰਾ ਬਾਬਾ ਅਟੱਲ ਜੀ ਛੋਟੇ ਉਮਰੇ ਚਲਾਣਾ ਕਰ ਗਏ ਸਨ। ਜੰਗਾਂ ਯੁੱਧਾਂ ਕਰ ਕੇ ਪਿਤਾ ਜੀ ਦੇ ਕਹਿਣ 'ਤੇ ਮਾਤਾ ਨਾਨਕੀ ਜੀ ਨਾਲ ਬਾਬਾ ਬਕਾਲੇ ਆਪਣੇ ਨਾਨਕੇ ਘਰ ਚਲੇ ਗਏ। ਜਿੱਥੇ ਆਪ ਜੀ ਦਾ ਗੁਰਬਾਣੀ ਨਾਲ ਘਣਾ ਮੋਹ ਸੀ ਉੱਥੇ ਮਾਤਾ ਨਾਨਕੀ ਜੀ ਨਾਲ ਆਪਣਾ ਮੋਹ ਗੁਰਬਾਣੀ ਵਿੱਚ ਵੀ ਦਰਸਾਇਆ ਹੈ:

**ਮਾਈ ਮਨ ਮੇਰੋ ਬਸਿ ਨਾਹਿ ॥**
**ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥ (੬੩੨)**

ਹੋਰ ਤਾਂ ਹੋਰ ਮਾਤਾ ਨਾਨਕੀ ਜੀ ਨੇ ਮਾਤਾ ਦਮੋਦਰੀ ਜੀ ਦੀ ਸਪੁੱਤਰੀ ਬੀਬੀ ਵੀਰੋ ਨਾਲ ਬਹੁਤ ਲਾਡ-ਪਿਆਰ ਲਡਾਇਆ ਅਤੇ ਉਸ ਦੇ ਵਿਆਹ ਦੀਆਂ ਵੀ ਸਾਰੀਆਂ ਰਸਮਾਂ ਬੜੇ ਚਾਅ ਨਾਲ ਹੱਥੀਂ ਨਿਭਾਈਆਂ। ਸੋ ਮਾਤਾ ਜੀ ਦੀ ਬਿਰਤੀ ਬੜੀ ਹੀ ਉਦਾਰ ਚਿੱਤ, ਸਿਦਕ ਭਰੀ ਅਤੇ ਪਿਆਰ ਵਾਲੀ ਸੀ। ਉਸ ਦਾ ਹਰ ਕੰਮ ਨਿਸ਼ਕਾਮੀ, ਵਫ਼ਾਦਾਰੀ ਅਤੇ ਗੁਰੂ ਸਾਹਿਬ ਪ੍ਰਤੀ ਆਗਿਆਕਾਰੀ ਸੀ। ਇੱਕ ਦਿਨ ਮੀਰੀ-ਪੀਰੀ ਦੇ ਮਾਲਕ ਅੱਗੇ ਬੇਨਤੀ ਕੀਤੀ ਸਾਹਿਬ ਜੀ, "ਤੇਗ ਬਹਾਦਰ ਪ੍ਰਭੂ ਭਗਤੀ ਵਿੱਚ ਹੀ ਹਮੇਸ਼ਾ ਜੁੜਿਆ ਰਹਿੰਦਾ ਹੈ। ਦੁਨੀਆਦਾਰੀ ਦੇ ਕਿਸੇ ਕੰਮ 'ਚ ਰੁਚੀ ਨਹੀਂ ਦਿਖਾਉਂਦਾ, ਇਹ ਜੀਵਨ ਵਿੱਚ ਕਿਵੇਂ ਸਫ਼ਲ ਹੋਵੇਗਾ? ਇਸ ਦਾ ਭੋਲਾਪਨ ਮੈਨੂੰ ਸਤਾ ਰਿਹਾ ਹੈ"। ਇਸ ਗੱਲ ਦਾ ਜ਼ਿਕਰ, 'ਤਵਾਰੀਖ ਗੁਰੂ ਖਾਲਸਾ' ਵਿੱਚ ਇੰਵ ਦਰਜ਼ ਹੈ:

'ਮਹਾਰਾਜ! ਮੇਰਾ ਪੁੱਤਰ ਤਾਂ ਨਿਹਾਇਤ ਭੋਲਾ ਭਾਲਾ, ਸਿੱਧਾ ਸਾਦਾ ਜਿਹਾ ਵਿਚਾਰਾ ਸੰਤ ਲੋਕ ਹੈ। ਦੁਨੀਆਂ ਦਾ ਕੋਈ ਕਾਰ ਵਿਹਾਰ ਯਾ ਮਸੰਦਾਂ ਨਾਲ ਮੇਲ ਰੱਖਣ ਦਾ ਪ੍ਰਕਾਰ ਜਰਾ ਨਹੀਂ ਜਾਣਦਾ।....ਫੇਰ ਏਸ ਦਾ ਨਿਰਬਾਹ ਕਿਸੇ ਭਾਂਤ ਹੋਊ? ਗੁਰੂ ਜੀ ਬੋਲੇ, "ਤੁਸਾਂ ਨੂੰ ਭਰੋਸਾ ਨਹੀਂ। ਈਸ਼ਵਰ ਸਭ ਦਾ ਨਿਰਬਾਹ ਕਰਾਉਂਦਾ ਹੈ। ਤੂੰ ਏਸ ਦੇ ਨਿਰਬਾਹ ਦਾ ਕੀ ਫਿਕਰ ਕਰਦੀ ਹੈਂ? ਏਸ ਪਿੱਛੋਂ ਅਨੇਕਾਂ ਦਾ ਨਿਰਬਾਹ ਹੋਵੇਗਾ। ਏਸ ਪੁੱਤਰ ਦਾ ਬੜਾ ਭਾਰੀ ਪ੍ਰਤਾਪ ਤੂੰ ਦੇਖੇਂਗੀ। ਭੋਲਿਆਂ ਨੂੰ ਹੀ ਭਾਗ ਲਗਦਾ ਹੈ"।

ਕਬੀਰ ਜੀ ਦੇ ਸ਼ਬਦ ਹਨ:

**ਕਹੁ ਕਬੀਰ ਭਗਤਿ ਕਰਿ ਪਾਇਆ॥ ਭੋਲੇ ਭਾਇ ਮਿਲੇ ਰਘੁਰਾਇਆ"(੩੨੪)**

ਗੁਰੂ ਜੀ ਨੇ ਮਾਤਾ ਨਾਨਕੀ ਜੀ ਨੂੰ ਇੱਕ ਰੁਮਾਲ ਤੇ ਕਟਾਰ ਦੇ ਕੇ ਬਚਨ ਕੀਤਾ, "ਏਹ ਗੁਰਿਆਈ ਦਾ ਪਾਇਤਾ ਹੈ, ਰੱਖ ਛੱਡ। ਜਦ ਏਸ ਨੂੰ ਗੱਦੀ ਮਿਲੂ, ਤਦੋਂ ਦੇਈਂ। ਇਹ ਸੁਣ ਕੇ ਮਾਤਾ ਨਾਨਕੀ ਜੀ ਬਹੁਤ ਪ੍ਰਸੰਨ ਹੋਏ।

ਇਤਿਹਾਸਕ ਤੱਥ ਦਰਸਾਉਂਦੇ ਹਨ ਕਿ ਭਾਈ ਗੁਰਦਿੱਤਾ ਜੀ ਦੇ ਨੰਦਨ ਹਰਿ ਰਾਏ ਜੀ ਨੂੰ ਗੁਰਗੱਦੀ ਦੇਣ ਸਮੇਂ ਮਾਤਾ ਨਾਨਕੀ ਜੀ ਨੇ ਵਡੱਪਣ ਦਿਖਾਇਆ ਅਤੇ ਗੁਰੂ ਪਤੀ ਦੇ ਹੁਕਮ ਨੂੰ ਮੰਨ ਗੁਰੂ ਹਰਿ ਰਾਏ ਜੀ ਨੂੰ ਗੁਰਤਾ ਮਿਲਣ 'ਤੇ ਖੁਸ਼ੀ ਜ਼ਾਹਰ ਕੀਤੀ। ਇਸ ਤਰ੍ਹਾਂ ਗੁਰੂ ਹਰਿ ਰਾਏ ਜੀ ਵੱਲੋਂ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਗੁਰਗੱਦੀ ਮਿਲਣ 'ਤੇ ਵੀ ਕੋਈ ਇਤਰਾਜ਼ ਨਾ ਕੀਤਾ। ਇਹ ਘਟਨਾਵਾਂ ਮਾਤਾ ਨਾਨਕੀ ਜੀ ਦੇ ਸਬਰ, ਤ੍ਰਿਪਤੀ ਅਤੇ ਬੇਬਾਕੀ ਦਾ ਪ੍ਰਗਟਾਵਾ ਕਰਦੀਆਂ ਹਨ।

ਗੁਰੂ ਦੇ ਅਨਿੰਨ ਸਿੱਖ ਭਾਈ ਮਿਹਰਾ ਜੀ ਨੇ ਤੇਗ ਬਹਾਦਰ ਜੀ ਤੇ ਮਾਤਾ ਨਾਨਕੀ ਜੀ ਦੀ ਪ੍ਰਭੂ ਭਗਤੀ ਦੇਖ ਬਕਾਲਾ ਵਿਖੇ ਇੱਕ ਸੁੰਦਰ ਘਰ ਬਣਾ ਕੇ ਦਿੱਤਾ। ਜੋ ਸੰਗਤ ਤੇਗ ਬਹਾਦਰ ਜੀ ਕੋਲ ਦਰਸ਼ਨ ਕਰਨ ਆਉਂਦੀ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਮਿਲ ਕੇ ਪ੍ਰੇਮ ਸਹਿਤ ਸੇਵਾ ਕਰਦੀਆਂ। ਇੰਞ ਮਾਤਾ ਗੁਜਰੀ ਜੀ ਵੀ ਇਸ ਸੇਵਾ ਨਾਲ ਪਰਉਪਕਾਰਤਾ ਦੀ ਵਿਸ਼ੇਸ਼ ਮੂਰਤ ਬਣ ਗਈ। ਇਸ ਤੋਂ ਇਲਾਵਾ ਤਿਆਗ, ਨਿਡੱਰਤਾ, ਸਹਿਜ, ਸੰਤੋਖ ਵਾਲੇ ਅਤੇ ਮਨੁੱਖਤਾ ਦੀ ਭਲਾਈ ਲਈ ਸ਼ਰਧਾ ਮਨ ਵਿੱਚ ਪੈਦਾ ਹੋ ਗਈ ਸੀ।

ਦਿੱਲੀ ਵਿਖੇ ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸੰਗਤਾਂ ਦੀ ਬੇਨਤੀ ਮੁੱਖ ਰੱਖ ਕੇ ਕਿ ਅਗਲਾ ਗੁਰੂ ਕੌਣ ਹੋਵੇਗਾ? ਸ਼ਬਦ ਉਚਾਰੇ, 'ਬਾਬਾ ਬਕਾਲੇ'। ਤੇਗ ਬਹਾਦਰ ਜੀ ਬਾਲਾ ਪ੍ਰੀਤਮ ਦੇ ਬਾਬਾ ਜੀ ਸਨ। ਗੁਰੂ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਮਾਤਾ ਸੁਲੱਖਣੀ, ਭਾਈ ਦਿਆਲਾ ਜੀ, ਭਾਈ ਜੇਠਾ ਜੀ, ਬਾਬਾ ਗੁਰਦਿੱਤਾ ਜੀ {ਬਾਬਾ ਬੁੱਢਾ ਜੀ ਦੀ ਵੰਸ) ਦੀਵਾਨ ਦਰਗਾਹ ਮੱਲ ਜੀ ਮਾਤਾ ਨਾਨਕੀ ਜੀ ਪਾਸ ਬਕਾਲੇ ਆ ਗਏ। ਐਸੇ ਹਾਲਾਤ ਦੇਖ ਬਕਾਲੇ ਵਿਖੇ ਕਈ ਲੋਭੀ, ਪਾਖੰਡੀ ਅਤੇ ਚਾਲਬਾਜ਼ ਆਪਣੇ ਆਪ ਨੂੰ ਗੁਰੂ ਕਹਾ ਰਹੇ ਸਨ। ਪਰ ਗੁਰੂ ਕ੍ਰਿਪਾ ਸਦਕਾ ਮੱਖਣ ਸ਼ਾਹ ਲੁਬਾਣੇ ਨੇ ਮੰਜੀਦਾਰਾਂ ਵਿੱਚੋਂ ਸੱਚਾ ਗੁਰੂ ਪਰਖ ਕਰ ਕੇ ਲੱਭ ਲਿਆ। ਉਪਰੰਤ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ 1664 ਵਿੱਚ ਗੁਰਤਾ ਗੱਦੀ ਪ੍ਰਾਪਤ ਹੋਈ।

ਗੁਰ ਗੱਦੀ ਗ੍ਰਹਿਣ ਕਰਨ ਪਿੱਛੋਂ ਗੁਰੂ ਤੇਗ ਬਹਾਦਰ ਜੀ, ਮਾਤਾ ਨਾਨਕੀ ਜੀ,

ਮਾਤਾ ਗੁਜਰੀ ਜੀ ਨਾਲ ਕੀਰਤਪੁਰ ਚਲੇ ਗਏ ਜੋ ਸਰਸਾ ਨਦੀ 'ਤੇ ਸਥਿੱਤ ਹੈ, ਉਥੋਂ ਆਨੰਦਪੁਰ ਸਾਹਿਬ 8 ਕੁ ਕਿਲੋਮੀਟਰ ਦੀ ਦੂਰੀ 'ਤੇ ਹੈ। ਸਿੱਖ ਪੰਥ ਅੰਦਰ ਜਿੱਥੇ ਸਿੱਖੀ ਦਾ ਸੋਮਾ 'ਸ੍ਰੀ ਹਰਿਮੰਦਰ ਸਾਹਿਬ ਹੈ, ਸਿੱਖੀ ਦਾ ਧੁਰਾ 'ਗੋਇੰਦਵਾਲ ਸਾਹਿਬ' ਹੈ, ਉੱਥੇ ਅਨੰਦਪੁਰ ਸਾਹਿਬ 'ਖਾਲਸੇ ਦੀ ਪ੍ਰਕਾਸ਼ ਭੂਮੀ' ਹੈ। ਇਹ ਪੁਰੀ ਪੂਰੇ ਸੰਸਾਰ ਨੂੰ ਵਿਸ਼ਵ-ਭਾਈਚਾਰੇ, ਮਾਨਵ ਬਰਾਬਰੀ ਅਤੇ ਮਾਨਵ ਰਖਵਾਲੀ ਦਾ ਸੰਦੇਸ਼ ਦੇ ਰਹੀ ਹੈ।

ਗੁਰੂ ਤੇਗ ਬਹਾਦਰ ਜੀ ਨੇ ਸੰਮਤ 1722 (1665) ਨੂੰ ਬਿਲਾਸਪੁਰ ਜਾਣ ਦੀ ਤਿਆਰੀ ਕੀਤੀ ਕਿਉਂਕਿ ਰਾਜਾ ਦੀਪ ਚੰਦ ਕਹਿਲੂਰੀਆ ਦੀ ਰਾਣੀ ਚੰਪਾ ਵੱਲੋਂ ਸੱਦਾ-ਪੱਤਰ ਭੇਜਿਆ ਗਿਆ ਸੀ। ਸਤਿਗੁਰਾਂ ਨਾਲ਼ ਦੀਵਾਨ ਦਰਘਾ ਮੱਲ, ਮਾਤਾ ਨਾਨਕੀ ਜੀ, ਮਾਤਾ ਸੁਲੱਖਣੀ ਜੀ (ਗੁਰੂ ਹਰਿ ਕ੍ਰਿਸ਼ਨ ਦੇ ਮਾਤਾ ਜੀ), ਆਦਿ ਵੀ ਪਹੁੰਚੇ। ਰਾਣੀ ਚੰਪਾ ਨੇ ਗੁਰਾਂ ਦਾ ਭਾਰੀ ਸਤਿਕਾਰ ਕੀਤਾ। ਰਾਣੀ ਨੇ ਖੁਸ਼ ਹੋ ਕੇ ਲੋਦੀਪੁਰ, ਮੀਆਂਪੁਰ ਅਤੇ ਸਹੋਟੇ ਪਿੰਡਾਂ ਦੀ ਜ਼ਮੀਨ ਅਰਦਾਸ ਕਰਾਈ। ਗੁਰੂ ਸਾਹਿਬ ਨੇ ਦੀਵਾਨ ਦਰਘਾ ਮੱਲ ਨੂੰ ਆਖਿਆ "ਇਨ ਤੀਨ ਗਾਵਾਂ ਮੈਂ ਸੇ ਕਾਈ ਅੱਛੀ ਜਗ੍ਹਾ ਦੇਖੋ ਯਹਾਂ ਨਯਾ ਗਾਉਂ ਬਸਾਇਆ ਜਾਏ"। ਪਿਆਰਾ ਸਿੰਘ ਪਦਮ ਰਚਿਤ, "ਗੁਰੂ ਕੀਆਂ ਸਾਖੀਆਂ" ਅਨੁਸਾਰ, ਸੰਮਤ 1732 ਅਸਾਡ ਮਾਸ ਕੀ ਇਕੀਸ ਦੇ ਦਿਹੁੰ ਬਾਬਾ ਗੁਰਦਿਤਾ ਜੀ ਰੰਧਾਵਾ ਕੇ ਹਾਥ ਸੇ ਸਹੋਟੇ ਗਾਉਂ ਕੇ ਰਕਬਾ ਮੇਂ ਮਾਖੋਵਾਲ ਕੇ ਥੇਹ 'ਤੇ ਮੋੜ੍ਹੀ ਗਾਡੀ। ਇਸ ਨਏ ਗਾਉਂ ਕਾ ਨਾਮ 'ਚੱਕ ਨਾਨਕੀ ਰਾਖਾ....."। (ਪਿਆਰਾ ਸਿੰਘ ਪਦਮ)। ਪਰ ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ ਕਿ , 'ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸਤਦ੍ਰਵ (ਸਤਲੁਜ) ਦੇ ਕਿਨਾਰੇ ਨੈਣਾਂ ਦੇਵੀ ਦੇ ਪਹਾੜ ਪਾਸ ਮਾਖੋਵਾਲ ਪਿੰਡ ਦੀ ਧਰਤੀ ਖਰੀਦ ਕੇ ਸੰਮਤ 1723 ਵਿੱਚ ਇਹ ਨਗਰ ਆਬਾਦ ਕੀਤਾ। ਸਿੱਖ ਇਤਿਹਾਸ ਅਨੁਸਾਰ 19 ਜੂਨ 1665 ਈਸਵੀ ਨੂੰ 'ਚੱਕ ਨਾਨਕੀ' (ਸ੍ਰੀ ਅਨੰਦਪੁਰ ਸਾਹਿਬ) ਨਗਰ ਦੀ ਸਥਾਪਨਾ ਕੀਤੀ। ਇਹ ਗੱਲ ਦਰਸਾਉਂਦੀ ਹੈ ਕਿ ਗੁਰੂ ਜੀ ਮਾਤਾ ਨਾਨਕੀ ਦਾ ਕਿਤਨਾ ਸਤਿਕਾਰ ਕਰਦੇ ਸਨ। ਫਿਰ ਪਰਿਵਾਰ ਨੇ ਇੱਥੇ ਰਿਹਾਇਸ਼ ਕਰ ਲਈ। ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ 'ਚ ਅੰਕਿਤ ਕਰਦੇ ਹਨ:

**ਸੁਨਿ ਕਾਰੀਗਰ ਲਗੇ ਉਸਾਰਨਿ। ਸੁੰਦਰ ਘਰ ਸਮੇਤ ਬਿਸਤਾਰਨਿ।**
**ਇਕ ਧਰਮਸ਼ਾਲਾ ਬਡੀ ਬਨਾਈ। ਜਿਸ ਮਹਿ ਸੰਗਤ ਉਤਰਹਿ ਆਈ।**

ਕੁਝ ਸਮੇਂ ਪਿੱਛੋਂ ਗੁਰੂ ਜੀ ਸਿੱਖੀ ਦੇ ਪ੍ਰਚਾਰ ਲਈ ਅਤੇ ਹਿੰਦੁਸਤਾਨ ਦੀ ਲਿਤਾੜੀ, ਲਾਚਾਰੀ ਅਤੇ ਪਛਾੜੀ ਜਾ ਰਹੀ ਲੋਕਾਈ ਅੰਦਰ ਆਜ਼ਾਦ ਜੀਵਨ ਬਿਤਾਉਣ ਸੰਬੰਧੀ ਜਾਗ੍ਰਿਤੀ ਪੈਦਾ ਕਰਨ ਲਈ ਚੱਕ ਨਾਨਕੀ ਤੋਂ ਚੱਲ ਪਏ। ਉਨ੍ਹਾਂ ਆਪਣੇ ਨਾਲ਼ ਮਾਤਾ ਨਾਨਕੀ, ਮਾਤਾ ਗੁਜਰੀ, ਮਾਮਾ ਕਿਰਪਾਲ ਚੰਦ, ਆਦਿ ਨੂੰ ਵੀ ਲਿਆ। ਰਸਤੇ ਦੀਆਂ

ਵਾਟਾਂ ਤੈਹ ਕਰਦੇ ਸਿੱਖ ਸੰਗਤਾਂ ਨੂੰ ਗੁਰੂ ਨਾਨਕ ਸਾਹਿਬ ਦੀ ਧਾਰਾ ਨਾਲ਼ ਜੁੜਨ ਲਈ ਪ੍ਰੇਰਦੇ ਪਟਨੇ ਪਹੁੰਚ ਗਏ। ਗੁਰੂ ਸਾਹਿਬ ਪਰਿਵਾਰ ਨੂੰ ਪਟਨੇ ਛੱਡ ਕੇ ਬੰਗਾਲ, ਢਾਕਾ ਅਤੇ ਆਸਾਮ ਦੀ ਫੇਰੀ ’ਤੇ ਨਿਕਲ ਗਏ।

ਰੱਬੀ ਹੁਕਮ ਅਨੁਸਾਰ 22 ਨਵੰਬਰ 1666 ਨੂੰ ਮਾਤਾ ਗੁਜਰੀ ਦੀ ਕੁੱਖੋਂ ਮਰਦ ਅਗੰਮੜੇ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਦਾ ਪ੍ਰਕਾਸ਼ ਹੋਇਆ। ਜਿੱਥੇ ਮਾਤਾ ਗੁਜਰੀ ਜੀ ਬਾਲਕ ਦੇ ਪੈਦਾ ਹੋਣ ‘ਤੇ ਬੜੇ ਆਨੰਦ ਚਿੱਤ ਸਨ। ਉੱਥੇ ਦਾਦੀ ਨਾਨਕੀ ਜੀ ਪੋਤਰੇ ਦੇ ਜਾਹੋ-ਜਲਾਲ ਵਾਲੇ ਨੂਰੀ ਚਿਹਰੇ ਨੂੰ ਤੱਕ ਪ੍ਰਸੰਨ ਚਿੱਤ ਹੋ ਅਕਾਲ ਪੁਰਖ ਦਾ ਧੰਨਵਾਦ ਕਰ ਰਹੇ ਸਨ। ਵੱਡੀ ਗੱਲ ਇਹ ਸੀ ਕਿ ਪੋਤਰੇ ਦਾ ਪ੍ਰਕਾਸ਼ ਗੁਰੂ ਤੇਗ ਬਹਾਦਰ ਜੀ ਦੀ ਸ਼ਾਦੀ ਤੋਂ 34 ਵਰ੍ਹੇ ਪਿੱਛੋਂ ਹੋਇਆ ਸੀ। ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤ ਦੇ ਦਰਸ਼ਨ ਲਈ ਰੱਬ ਨਾਲ ਜੁੜੇ ਹੋਏ ਪੀਰ ਫਕੀਰ ਦੂਰੋਂ ਦੂਰੋਂ ਚੱਲ ਕੇ ਆ ਰਹੇ ਸਨ। ਪੀਰ ਭੀਖਣ ਸ਼ਾਹ ਨੇ ਜਦੋਂ ਪਰਖ ਕੀਤੀ ਕਿ ਇਹ ਮੁਸਲਮਾਨਾਂ ਦੇ ਪੀਰ ਜਾਂ ਹਿੰਦੂਆਂ ਦੇ ਗੁਰੂ ਸਦਵਾਉਣਗੇ ਤਾਂ ਸਾਹਿਬਾਂ ਉਸ ਨੂੰ ਸਮਝਾ ਦਿੱਤਾ ਕਿ ਉਹ ਤਾਂ ਸਰਬ ਸਾਂਝੇ ਹੋਣਗੇ। ਮਾਤਾ ਨਾਨਕੀ ਦੇ ਪੋਤਰੇ ਦੇ ਪ੍ਰਕਾਸ਼ ਸੰਬੰਧੀ ਭਾਈ ਗੁਰਦਾਸ ਜੀ ਦੇ ਬੋਲ ਹਨ:

**ਪ੍ਰਗਟਿਓ ਪੁਰਖ ਪਤਿਪਾਵਨੋ ਗੁਰ ਗੋਬਿੰਦ ਸੂਰਾ।**
**ਪਤਿਤ ਉਧਾਰਣ ਪਾਤਸ਼ਾਹ ਸਦ ਸਦਾ ਹਜ਼ੂਰਾ।**
**ਅਨਦ ਬਿਨੋਦੀ ਚੋਜੀਆ ਸੱਚ ਸਚੀ ਵੇਲਾ।**
**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ। (ਵਾਰ ੪੧, ਪਉੜੀ ੧੪)**

ਗੁਰੂ ਸਾਹਿਬ ਦਾ ਪ੍ਰਕਾਸ਼ ਪਟਨੇ ਵਿੱਚ ਹੋਣ ਦਾ ਮੁੱਖ ਕਾਰਨ ਇਹ ਸੀ ਕਿ ਜਦੋਂ ਗੁਰੂ ਨਾਨਕ ਜੀ ਮਹਾਰਾਜ ਪਹਿਲੀ ਉਦਾਸੀ ਸਮੇਂ ਪਟਨੇ ਪਹੁੰਚੇ ਤਾਂ ਉੱਥੇ ਸਾਲਸ ਰਾਏ ਜੌਹਰੀ ਨੇ ਸਤਿਗੁਰਾਂ ਨੂੰ ਲੰਗਰ ਛਕਾਉਣ ਉਪਰੰਤ ਬੇਨਤੀ ਕੀਤੀ ਕਿ ਮੇਰੇ ਗ੍ਰਹਿ ਵਿਖੇ ਚਰਨ ਪਾਉ। ਸਤਿਗੁਰਾਂ ਆਖਿਆ, “ਸਾਲਸ ਰਾਏ ਜੀ, ਅਸੀਂ ਅੱਗੇ ਜਾਣਾ ਹੈ, ਹਾਂ ਤੇਰੇ ਨਾਲ਼ ਵਾਅਦਾ ਕਰਦੇ ਹਾਂ ਕਿ ਅਸੀਂ ਦਸਵੇਂ ਜਾਮੇ ਵਿੱਚ ਤੇਰੇ ਘਰ ਜ਼ਰੂਰ ਆਇਆ ਕਰਾਂਗੇ”। ਇਤਿਹਾਸਕ ਗਵਾਹੀ ਹੈ ਕਿ ਗੁਰੂ ਸਾਹਿਬ ਨੇ ਸਾਲਸ ਰਾਏ ਨੂੰ ਸਿੱਖੀ ਪ੍ਰਚਾਰ ਲਈ ਮੰਜੀ ਬਖਸ਼ੀ ਸੀ। ਉਸ ਦੀ ਕੁੱਲ ਵਿੱਚ ਰਾਜਾ ਰਤਨ ਚੰਦ ਹੋਇਆ। ਬਾਲ ਗੋਬਿੰਦ ਰਾਏ ਰਤਨ ਚੰਦ ਦੀ ਰਾਣੀ ਕੋਲ ਖੇਡਣ ਚਲੇ ਜਾਂਦੇ ਸਨ। ਰਾਣੀ ਗੋਬਿੰਦ ਰਾਏ ਨੂੰ ਤਲੇ ਹੋਏ ਛੋਲੇ ਛਕਾਉਂਦੀ ਸੀ। ਅੱਜ ਕਲ੍ਹ ਉਨ੍ਹਾਂ ਦੇ ਗ੍ਰਹਿ ਵਿਖੇ ‘ਗੁਰਦੁਆਰਾ ਮੈਣੀ ਸੰਗਤ’ ਸੁਸ਼ੋਭਤ ਹੈ। ਇੱਥੇ ਸੰਗਤਾਂ ਨੂੰ ਦੂਜੇ ਲੰਗਰ ਦੇ ਨਾਲ ਤਲੇ ਛੋਲੇ ਵੀ ਛਕਾਏ ਜਾਂਦੇ ਹਨ।

ਬਾਲ ਗੋਬਿੰਦ ਰਾਏ ਦਾ ਪਾਲਣ-ਪੋਛਣ ਪਟਨਾ ਵਿਖੇ ਮਾਤਾ ਨਾਨਕੀ ਦੀ ਛਤਰ-ਛਾਇਆ ਹੇਠ ਹੋਇਆ। ਗੁਰੂ ਤੇਗ ਬਹਾਦਰ ਜੀ ਦਾ ਤਿਆਗ ਦੇਖੋ ਪਟਨੇ ਪਹੁੰਚ ਤਕਰੀਬਨ 3 ਸਾਲ ਪਿੱਛੋਂ ਬਾਲ ਗੋਬਿੰਦ ਨੂੰ ਪਹਿਲੀ ਵਾਰ ਤੱਕਿਆ।

ਪਿਆਰਾ ਸਿੰਘ ਪਦਮ ਰਚਿੱਤ 'ਗੁਰੂ ਕੀਆਂ ਸਾਖੀਆਂ" ਅਨੁਸਾਰ, "ਗੁਰੂ ਜੀ ਆਸਾਮ ਦੇ ਰਾਜਾ ਪਾਸੋਂ ਵਿੱਦਿਆ ਹੋਇ ਵਾਪਸ ਮਦਰ ਦੇਸ (ਪੰਜਾਬ) ਕੀ ਤਰਫ਼ ਆਏ। ਰਾਸਤੇ ਸੇ ਦੀਵਾਨ ਮਤੀ ਦਾਸ ਕੋ ਭੇਜ ਪਟਨਾ ਸੇ ਸਾਰੇ ਪਰਵਾਰ ਕੋ ਬੁਲਾਇ ਲੀਆ। ਬਚਨ ਹੋਆ, ਕ੍ਰਿਪਾਲ ਚੰਦ ਸੁਭਿੱਖੀ ਸੇ ਤੁਸਾਂ ਸਾਹਿਬਜ਼ਾਦਾ ਗੋਬਿੰਦ ਦਾਸ ਕੋ ਗੈਲ ਸਭ ਕੋ ਸਾਥ ਲੈ ਕੇ ਸੀਧੇ ਲਖਨੌਰ ਮੇਂ ਜਾਨਾ ਹੈ। ਅਸਾਂ ਦਿਹਲੀ ਮੇਂ ਰਸੀਨਾ ਨਗਰ ਰਾਣੀ ਪੁਸ਼ਪਾ ਦੇਵੀ ਕੇ ਪਾਸ ਜਾਨਾ ਹੈ। ਵਹਾਂ ਕੁਝ ਦਿਵਸ ਠਹਿਰੇਗੇਂ। ਅਸਾਂ ਦਿਹਲੀ ਸੇ ਤੁਸਾਂ ਪੀਛੇ ਲਖਨੌਰ ਆਇ ਰਹੇਂ ਹਾਂ", ਇਤਨਾ ਬਚਨ ਕਹਿ ਇਨ੍ਹੇ ਰਵਾਨਾ ਕੀਆ। ਗੁਰੂ ਜੀ....ਦਿਹਲੀ ਸੇ ਚੱਲ ਕੇ ਸਨੇ ਸਨੇ ਰੋਹਤਕ ਕੁਰਖੇਤਰ, ਪਹੋਵਾ, ਆਦਿ ਥਾਵਾਂ ਥੀ ਹੋਤੇ ਹੂਏ ਲਖਨੌਰ ਨਗਰੀ ਆਪਨੇ ਸੁਸਰਾਲ ਘਰ ਮੇਂ ਬਿਰਾਜੇ। ਭਾਈ ਮਿਹਰ ਚੰਦ ਸੁਭਿੱਖੀ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ ਭਗਤ ਕੀਆ। ਸਾਹਿਬਜ਼ਾਦਾ ਗੋਬਿੰਦ ਦਾਸ ਮਾਤਾ ਜੀ ਕੇ ਗੈਲ ਇਨੈ ਪਿਤਾ ਗੁਰੂ ਜੀ ਕਾ ਦਰਸ਼ਨ ਪਾਇਆ।

ਲਖਨੌਰ ਵਿਖੇ ਸਾਰਾ ਪਰਿਵਾਰ ਇਕੱਠਾ ਹੋਇਆ। ਗੁਰੂ ਕੀਆਂ ਸਾਖੀਆਂ ਵਿੱਚ ਇਹ ਵੀ ਅੰਕਿਤ ਹੈ ਕਿ ਇੱਕ ਦਿਵਸ ਮਾਤਾ ਨਾਨਕੀ ਜੀ ਆਪਨੇ ਧਿਆਨ ਮੇਂ ਮਗਨ ਬੈਠੇ ਥੇ, ਕਿ ਸਾਹਿਬਜ਼ਾਦਾ ਦਾਦੀ ਜੀ ਪਾਸ ਆਇ ਬੈਠਾ। ਹਾਥ ਬਾਂਦ ਬੋਲਾ, "ਅੰਮਾ ਜੀ! ਆਪ ਕੇ ਨਾਉਂ ਕਾ ਗਾਉਂ ਕਉਨ ਸਾ ਹੈ, ਹਮੇਂ ਕਬ ਦਿਖਾਏਂਗੇ। ਪਿਤਾ ਜੀ ਨੇ ਏਕ ਦੇਹੁੰ ਮੇਰੇ ਪੁਛਨੇ ਸੇ ਬਤਲਾਇਆ ਸੀ ਕਿ 'ਚੱਕ ਨਾਨਕੀ' ਪਰਬਤਾਂ ਵਿੱਖੇ ਹੈ, ਅਜੇ ਠਹਿਰ ਕੇ ਜਾਵਾਂਗੇ"। ਪਾਸ ਬੈਠੇ ਦੀਵਾਨ ਦਰਘਾ ਮੱਲ ਜੀ ਨੇ ਕਹਾ, "ਮਾਤਾ ਜੀ ਸਾਹਿਬਜ਼ਾਦਾ ਸਹੀ ਕਹਿ ਰਹਾ ਹੈ। ਇਸੇ ਚਾਉ ਹੈ ਪਿਤਾ ਜੀ ਕੇ ਬਾਧੇ ਹੂਏ ਗਾਉਂ ਦੇਖਨੇ ਕਾ"। ਮਾਤਾ ਜੀ ਨੇ ਕਿਹਾ, "ਦੀਵਾਨ ਜੀ, ਬਿਲਾਸਪੁਰ ਸੇ ਰਾਣੀ ਚੰਪਾ ਕਾ ਭੇਜਿਆ ਅਹਿਲਕਾਰ ਆਇਆ ਥਾ, ਇਸੀ ਬਰਖ ਚੇਤ ਮਾਸ ਮੇ ਜਾਨੇ ਕਾ ਬੀਚਾਰ ਹੈ"।.... ਸਤਿਗੁਰਾਂ ਇਸ ਕੀ ਬੇਨਤੀ ਸਵੀਕਾਰ ਕਰ ਕੇ ਸਹਿਤ ਪਰਵਾਰ ਬਿਲਾਸਪੁਰ ਮੇਂ ਆਇ ਗਏ।....ਸਾਹਿਬਜ਼ਾਦੇ ਸ੍ਰੀ ਗੋਬਿੰਦ ਦਾਸ ਜੀ ਕੇ ਦਰਸ਼ਨ ਪਾਇ ਰਾਣੀ ਨੇ ਸਿਰ ਵਾਰਨਾ ਕੀਆ। ਤੀਨ ਦਿਵਸ ਸਤਿਗੁਰੂ ਜੀ ਰਾਣੀ ਕੇ ਗ੍ਰਿਹਿ ਮੇਂ ਨਿਵਾਸ ਕਰ ਕੇ ਚੌਥੇ ਦਿਵਸ ਵਿਦਾਇਗੀ ਮਾਂਗੀ। ਰਾਣੀ ਨੂੰ ਸੁੰਦਰ ਬਸਤਰ ਭੂਖਨ ਸਾਹਿਬਜ਼ਾਦੇ ਲਈ ਅਰਪਨ ਕੀਏ। ਦੋਹਾਂ ਮਾਤਾਵਾਂ ਨੇ ਰਾਣੀ ਕੋ ਅਸ਼ੀਰਵਾਦ ਦਈ। ਸਤਿਗੁਰਾਂ ਬਿਲਾਸਪੁਰ ਨਗਰੀ ਸੇ ਚਲ ਕੇ ਸਨੇਂ ਸਨੇਂ 'ਚੱਕ ਨਾਨਕੀ' ਮੇਂ ਆਇ ਬਿਸਰਾਮ ਪਾਇਆ"।

ਗੁਰੂ ਤੇਗ ਬਹਾਦਰ ਜੀ, ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਅਤੇ ਬਾਲ ਗੋਬਿੰਦ ਰਾਏ ਜੀ ਦੇ 'ਚੱਕ ਨਾਨਕੀ' (ਅਨੰਦਪੁਰ ਸਾਹਿਬ) ਪਹੁੰਚਣ 'ਤੇ ਸੰਗਤਾਂ ਬਹੁਤ ਖੁਸ਼ ਹੋਈਆਂ। ਚਾਰੇ ਪਾਸਿਉਂ ਵਧਾਈਆਂ ਮਿਲ ਰਹੀਆਂ ਸਨ ਅਤੇ ਆਨੰਦ ਦਾ ਵਾਤਾਵਰਨ ਨਜ਼ਰ ਆ ਰਿਹਾ ਸੀ। ਇਸ ਨਗਰ ਦੀ ਰੌਣਕ ਹੌਲ਼ੀ ਹੌਲ਼ੀ ਵਧਣ ਲੱਗੀ। ਅੰਮ੍ਰਿਤ ਵੇਲੇ ਤੋਂ ਲੈ ਕੇ ਰਾਤ ਪੈਣ ਤੱਕ ਰੱਬੀ ਕਲਾਮ ਦੀਆਂ ਛਹਿਬਰਾਂ ਇੰਵ ਲੱਗਣ ਲੱਗੀਆਂ ਜਿਵੇਂ ਝਿੰਮ ਝਿੰਮ ਕਰ ਕੇ ਮੀਂਹ ਵਰਸਦਾ ਹੈ। ਮਜ਼ਲੂਮਾਂ, ਗਰੀਬ-ਗੁਰਬਿਆਂ, ਨਿਮਾਣਿਆਂ ਅਤੇ ਨਿਤਾਣਿਆਂ ਲਈ ਨਾਨਕੀ ਚੱਕ ਸੁਵਿਧਾ ਕੇਂਦਰ ਬਣ ਗਿਆ। ਸੰਗਤਾਂ ਦੂਰ-ਦਰਾਡੇ ਤੋਂ ਸਤਿਗੁਰਾਂ ਅਤੇ ਬਾਲ ਗੋਬਿੰਦ ਦੇ ਦਰਸ਼ਨ ਕਰਨ ਆ ਰਹੀਆਂ ਸਨ। ਪਹਾੜ ਦੀਆਂ ਜੜ੍ਹਾਂ ਵਿੱਚ ਜਿੱਥੇ ਇਹ ਇਲਾਕਾ ਰਮਣੀਕ ਸੀ ਉੱਥੇ ਸਤਿਗੁਰਾਂ ਦੀ ਚਰਨ-ਛੋਹ ਭਾਗਾਂ ਵਾਲਾ ਹੋ ਗਿਆ।

ਗੋਬਿੰਦ ਰਾਏ ਨੂੰ ਬੜਾ ਹੋਣਹਾਰ, ਕ੍ਰਾਂਤੀਕਾਰੀ, ਅਰਸ਼ੀ, ਹੁਨਰ ਅਤੇ ਕਲਾ ਵਾਲਾ ਅਤੇ ਮਨੁੱਖੀ ਸੁਧਾਰ ਦੀ ਤਾਂਘ ਰੱਖਣ ਵਾਲਾ ਜਾਣ ਕੇ ਦਾਦੀ ਅਤੇ ਮਾਤਾ ਦੋਹਾਂ ਨੇ ਸ਼ਾਸਤਰ ਅਤੇ ਸ਼ਸਤਰ ਵਿੱਚ ਨਿਪੁੰਨ ਬਣਾਉਣ ਲਈ ਕੋਈ ਕਸਰ ਨਾ ਛੱਡੀ। ਚੰਗੀ ਖੁਰਾਕ, ਯੋਗ ਕਸਰਤ, ਘੋੜ ਸਵਾਰੀ ਦੀ ਮੁਹਾਰਤ ਕਾਰਨ ਸਰੀਰ ਪੱਖੋਂ ਉਹ ਹਠੀਲੇ, ਫੁਰਤੀਲੇ ਅਤੇ ਛੈਲ-ਛਬੀਲੇ ਹੋ ਗਏ। ਮਾਤਾਵਾਂ ਵੱਲੋਂ ਔਰੰਗਜ਼ੇਬ ਬਾਦਸ਼ਾਹ ਦੀ ਕੁਟਲ ਨੀਤੀ, ਜ਼ਬਰੀ ਧਰਮ ਪਰਿਵਰਤਨ, ਪੀਰਾਂ-ਫ਼ਕੀਰਾਂ ਦਾ ਕਤਲੇਆਮ ਦੀਆਂ ਬਾਤਾਂ ਸੁਣਾਉਣ ਕਾਰਨ ਗੋਬਿੰਦ ਰਾਏ ਦੇ ਮਨ ਵਿੱਚ ਧਰਮੀਆਂ ਨੂੰ ਉਭਾਰਨ, ਧਰਮ ਦੀ ਰਖਵਾਲੀ ਅਤੇ ਦੁਸ਼ਟਾਂ ਦਾ ਸੰਘਾਰ ਕਰ ਕੇ ਆਜ਼ਾਦੀ ਦਾ ਹੱਕ ਦਿਵਾਉਣ ਲਈ ਸੋਚ ਪ੍ਰਬਲ ਹੋ ਗਈ ਸੀ। ਜਿਸ ਤਰ੍ਹਾਂ ਮਾਤਾ ਨਾਨਕੀ ਨੇ ਆਪਣੇ ਪੁੱਤਰ ਗੁਰੂ ਤੇਗ ਬਹਾਦਰ ਅੰਦਰ ਨਿਰਭੈਤਾ, ਨਿਰਵੈਰਤਾ, ਮਰਦਾਨਗੀ ਅਤੇ ਤਿਆਗ ਦੇ ਗੁਣ ਭਰੇ ਸਨ ਉਹੀ ਗੁਣ ਆਪਣੇ ਪੋਤਰੇ ਗੋਬਿੰਦ ਰਾਏ ਨੂੰ ਦ੍ਰਿੜ ਕਰਾਏ।

ਗੁਰੂ ਤੇਗ ਬਹਾਦਰ ਜੀ ਨੂੰ ਆਉਣ ਵਾਲੇ ਸਮੇਂ ਦੇ ਹਾਲਾਤਾਂ ਬਾਰੇ ਪੂਰਨ ਗਿਆਨ ਹੋਣ ਕਾਰਨ ਗੁਰੂ ਜੀ ਨੇ ਆਪਣੇ ਸਪੂਤ ਦਾ ਵਿਆਹ ਕਰਨ ਲਈ ਮਾਤਾ ਗੁਜਰੀ ਅਤੇ ਮਾਤਾ ਨਾਨਕੀ ਨਾਲ ਸਲਾਹ ਕੀਤੀ। ਗੁਰੂ ਕੀ ਸਾਖੀਆਂ ਮੁਤਾਬਕ 'ਸੰਮਤ ਸਤਰਾਂ ਸੈ ਤੀਸ ਜੇਠ ਮਾਸ ਕੀ ਸੰਕਰਾਂਤ (ਸੰਨ 1673) ਕੇ ਦਿਹੁੰ ਲਵਪੁਰ ਕੀ ਸੰਗਤ ਮੇਂ ਹਰਿਜਸ ਰਾਇ ਸੁਭਿੱਖੀ ਆਪਣੀ ਇਸਤਰੀ ਤੇ ਬੇਟੀ ਜੀਤਾਂ ਕੋ ਗੈਲ ਲੈ ਕੇ ਦਰਸ਼ਨ ਪਾਨੇਂ ਆਇਆ। ਇਨ ਕੇ ਆਨੇ ਕੀ ਖ਼ਬਰ ਭਾਈ ਦੇਵੀ ਦਾਸ ਛਿੱਬਰ ਨੇ ਮਹਿਲਾਂ ਮੇਂ ਦਈ। ਮਾਤਾ ਜੀ ਨੇ ਇਨੈ ਬੁਲਾਇ ਇਨਕਾ ਆਉ ਭਗਤ ਕੀਆ, ਖੈਰੀਅਤ ਪੁੱਛੀ। ਗੁਰੂ ਜੀ ਨੇ ਸ੍ਰੀ ਗੋਬਿੰਦ ਦਾਸ ਜੀ ਕੇ ਵਿਵਾਹ ਕੀ ਤਿਆਰੀ ਕੀ, ਮਾਤਾ ਨਾਨਕੀ ਨੇ ਸਾਰੇ ਸ਼ਗਨ ਮਨਾਏ। ਜੇਠ ਮਾਸ ਕੀ ਪੰਦਰਸ ਕੋ ਚੱਕ ਨਾਨਕੀ ਮੇਂ-ਏਕ ਪਹਾੜੀ ਦੀ ਠੇਰੀ 'ਤੇ ਸ੍ਰੀ ਗੋਬਿੰਦ ਦਾਸ ਜੀ ਕਾ ਵਿਆਹ ਹੋਆ ਥਾ ਅਤੇ ਇਸ ਠੇਰੀ ਕਾ ਨਾਮ ਯਹਾਂ ਸ੍ਰੀ ਗੋਬਿੰਦ

ਦਾਸ ਕਾ ਵਿਵਾਹ ਹੂਆ ਥਾ, "ਗੁਰੂ ਕਾ ਲਾਹੌਰ ਰਾਖਾ"। ਔਰੰਗਜ਼ੇਬ ਦੇ ਕੱਟੜ ਸ਼ਰਈ ਹੁਕਮਾਂ ਕਿ ਜਿਸ ਕਸ਼ਮੀਰੀ ਪੰਡਿਤ ਨੇ ਜਾਨ ਬਚਾਉਣੀ ਹੈ ਉਹ ਇਸਲਾਮ 'ਚ ਆ ਜਾਣ।ਇਸ ਹੁਕਮ ਨਾਲ਼ ਉਨ੍ਹਾਂ 'ਚ ਹਾ ਹਾ ਕਾਰ ਮੱਚ ਗਈ। ਕਿਸੇ ਦੇਵੀ ਦੇਵਤੇ ਨੇ ਉਨ੍ਹਾਂ ਦੀ ਜਦੋਂ ਬਾਂਹ ਨਾ ਫੜੀ ਤਾਂ ਉਸ ਸਮੇਂ ਕਸ਼ਮੀਰੀ ਪੰਡਤਾਂ ਦਾ ਇੱਕ ਜੱਥਾ ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿੱਚ ਆਪਣੇ ਧਰਮ ਦੀ ਰੱਖਿਆ ਲਈ ਚੱਕ ਨਾਨਕੀ (ਆਨੰਦਪੁਰ ਸਾਹਿਬ) ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਰਨ 'ਚ ਆਇਆ। ਇਸ ਦਾ ਖੁਲਾਸਾ 'ਭੱਟ ਵਹੀ' ਵਿੱਚ ਇੰਵ ਦਰਜ਼ ਹੈ:

'ਕਿਰਪਾ ਰਾਮ ਬੇਟਾ ਅੜੂ ਰਾਮ ਕਾ ਪੋਤਾ ਨਰੈਣ ਦਾਸ ਕਾ ਬੜੋਸ ਮੁਖੀ ਬ੍ਰਹਮਣ ਕਾ ਸੰਗ ਲੈ ਕੇ ਚੱਕ ਨਾਨਕੀ ਆਇਆ'।

ਇਨ੍ਹਾਂ ਪੰਡਤਾਂ ਨੇ ਆਪਣੇ ਕੰਬਦੇ ਹੱਥਾਂ,ਛਲਕਦੇ ਨੈਣਾਂ ਅਤੇ ਧੜਕਦੇ ਦਿਲਾਂ ਨਾਲ਼ ਪੁਕਾਰ ਕੀਤੀ, "ਪਾਤਸ਼ਾਹ ਹਿੰਦੂ ਧਰਮ ਖ਼ਤਰੇ 'ਚ ਹੈ, ਬਹੁੜੀ ਕਰੋ ਤੇ ਕੋਈ ਉਪਰਾਲਾ ਸੋਚੋ ਇਸ ਨੂੰ ਬਚਾਉਣ ਦਾ''। ਅਜੇ ਗੱਲਬਾਤ ਹੋ ਰਹੀ ਸੀ ਇਤਨੇ ਨੂੰ ਮਾਤਾ ਨਾਨਕੀ ਦੇ ਪੋਤੇ ਗੋਬਿੰਦ ਰਾਏ ਪਿਤਾ ਜੀ ਪਾਸ ਆਏ ਅਤੇ ਬੋਲੇ, "ਪਿਤਾ ਜੀ ਇਹ ਕੀ ਚਾਹੁੰਦੇ ਹਨ? ਤਾਂ ਗੁਰੂ ਜੀ ਨੇ ਆਖਿਆ,'' ਬੇਟਾ! ਇਹ ਪੰਡਿਤ ਕਸ਼ਮੀਰ ਤੋਂ ਆਏ ਹਨ। ਦਿੱਲੀ ਦਾ ਬਾਦਸ਼ਾਹ ਇਹਨਾਂ ਦਾ ਹਿੰਦੂ ਧਰਮ ਇਸ ਧਰਤੀ ਤੋਂ ਮਿਟਾਉਣਾ ਚਾਹੁੰਦਾ ਹੈ"। ਇਹ ਸੁਣ ਗੋਬਿੰਦ ਰਾਏ ਨੇ ਕਿਹਾ, "ਪਿਤਾ ਜੀ! ਹਿੰਦੂ ਧਰਮ ਕਿਵੇਂ ਬਚ ਸਕਦਾ ਹੈ?" ਤਾਂ ਉੱਤਰ ਸੀ, "ਬੇਟਾ ਇਸ ਲਈ ਕਿਸੇ ਵੱਡੇ ਮਹਾਂਪੁਰਖ ਨੂੰ ਕੁਰਬਾਨੀ ਦੇਣੀ ਪਵੇਗੀ"। ਬਾਲ ਗੋਬਿੰਦ ਨੇ ਕਿਹਾ, "ਪਿਤਾ ਜੀ! ਇਨ੍ਹਾਂ ਦਾ ਧਰਮ ਬਚਾਉਣ ਲਈ ਤੁਸੀਂ ਕੁਰਬਾਨੀ ਦੇ ਦਿਉ"। ਬੇਟੇ ਦੇ ਇਹ ਮਹਾਂ ਨਿਧੜਕ ਬੋਲ ਸੁਣ ਗੁਰੂ ਜੀ ਨੇ ਪੰਡਿਤਾਂ ਨੂੰ ਦਿਲਾਸਾ ਦਿੱਤਾ ਅਤੇ ਸ਼ਬਦ ਬੋਲੇ, "ਜਾਉ! ਦਿੱਲੀ ਪਤੀ ਨੂੰ ਕਹਿ ਦਿਉ, "ਜੇਕਰ ਤੇਗ ਬਹਾਦਰ ਨੂੰ ਮੁਸਲਮਾਨ ਬਣਾ ਦਿਉਂਗੇ ਤਾਂ ਅਸੀਂ ਵੀ ਮੁਸਲਮਾਨ ਬਣ ਜਾਵਾਂਗੇ। ਤੁਸੀਂ ਧਰਮ ਉੱਤੇ ਦ੍ਰਿੜ ਰਹੋ, ਤੁਹਾਡੀ ਰੱਖਿਆ ਬਾਬਾ ਨਾਨਕ ਕਰੇਗਾ"।

ਨੌਵੇਂ ਸਤਿਗੁਰਾਂ ਪਰਿਵਾਰ ਨੂੰ ਕਹਿ ਦਿੱਤਾ ਕਿ ਅਸੀਂ ਹਿੰਦੂ ਧਰਮ ਦੀ ਰੱਖਿਆ ਲਈ ਦਿੱਲੀ ਜਾ ਰਹੇ ਹਾਂ। ਚੱਕ ਨਾਨਕੀ ਤੋਂ ਤੁਰਨ ਤੋਂ ਪਹਿਲਾਂ ਗੋਬਿੰਦ ਰਾਏ ਨੂੰ ਗੁਰਗੱਦੀ ਸੰਭਾਲ ਦਿੱਤੀ। ਇਹ ਵੀ ਪਰਿਵਾਰ ਨੂੰ ਜਿਤਾ ਦਿੱਤਾ ਕੇ ਹੋ ਸਕਦਾ ਹੈ ਸਾਨੂੰ ਸੀਸ ਦੇਣਾ ਪਵੇ। "ਮਾਤਾ ਨਾਨਕੀ ਕਿਉਂਕਿ ਜਪ, ਤਪ, ਸੰਜਮ ਅਤੇ ਧਰਮ ਵਿੱਚ ਪੂਰੀ ਤਰ੍ਹਾਂ ਰੰਗੀ ਹੋਈ ਸੀ ਇਸ ਲਈ ਉਸ ਨੇ ਆਪਣੇ ਪੁੱਤਰ ਨੂੰ ਆਸ਼ੀਰਵਾਦ ਅਤੇ ਅਸੀਸ ਦੇ ਕੇ ਦਿੱਲੀ ਵੱਲ ਤੋਰਿਆ। ਗੁਰੂ ਜਿਸ ਦੀ ਬਾਂਹ ਫੜ੍ਹ ਲਵੇ ਤਾਂ ਉਸ ਦੀ ਹਰ ਇੱਛਾ ਪੂਰੀ ਕਰ ਦਿੰਦਾ ਹੈ। ਇੰਵ ਸਤਿਗੁਰਾਂ ਧਰਮ ਹੇਤ ਐਸਾ ਸਾਕਾ ਵਰਤਾਇਆ

ਕਿ ਭਾਵੇਂ ਆਪ ਤਿਲਕ ਜੰਝੂ ਦੇ ਧਾਰਨੀ ਨਹੀਂ ਸਨ ਪਰ ਤਿਲਕ ਜੰਝੂ ਦੀ ਰਖਵਾਲੀ ਲਈ 11 ਨਵੰਬਰ 1675 ਈਸਵੀ ਨੂੰ ਆਪਣਾ ਸੀਸ ਦਿੱਲੀ ਦੇ ਚਾਂਦਨੀ ਚੌਕ ਵਿੱਚ ਲਗਾ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਾਕੇ ਬਾਰੇ ਬਚਿੱਤਰ ਨਾਟਕ ਵਿੱਚ ਇੰਞ ਕਲਮਬੰਦ ਕੀਤਾ ਹੈ:

**ਧਰਮ ਹੇਤ ਸਾਕਾ ਜਿਨ ਕੀਆ॥ ਸੀਸ ਦੀਆ ਪਰ ਸਿਰਰ ਨਾ ਦੀਆ॥**
**ਤੇਗ ਬਹਾਦਰ ਕੇ ਚਲਤ ਭਯੋ ਜਗਤ ਮਹਿ ਸੋਕ॥**
**ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ॥**

ਗੁਰੂ ਜੀ ਦੀ ਸ਼ਹਾਦਤ ਦਾ ਇਤਿਹਾਸ ਇਸ ਲਈ ਵੀ ਬੜਾ ਗੌਰਵਮਈ, ਵਿਲੱਖਣ ਅਤੇ ਅਨੂਠਾ ਹੈ ਕਿ ਆਮ ਕਰ ਕੇ ਕਾਤਲ ਮਕਤੂਲ ਕੋਲ ਮਾਰਨ ਲਈ ਆਉਂਦਾ ਹੈ ਪਰ ਗੁਰੂ ਜੀ ਆਪ ਚੱਲ ਕੇ ਕਾਤਲ ਕੋਲ ਗਏ। ਇਸ ਤੋਂ ਵੀ ਅਦੁੱਤੀ ਇਤਿਹਾਸਕ ਘਟਨਾ ਇਹ ਵਾਪਰੀ ਕਿ ਸ਼ਹਾਦਤ ਪਿੱਛੋਂ ਉਨ੍ਹਾਂ ਦੇ ਧੜ ਦਾ ਸਸਕਾਰ ਭਾਈ ਲੱਖੀ ਸ਼ਾਹ ਵਣਜਾਰੇ ਨੇ ਆਪਣੇ ਘਰ ਰਸੀਆਨੇ (ਦਿੱਲੀ) ਵਿਖੇ ਕੀਤਾ ਜਿੱਥੇ ਅੱਜ ਗੁਰਦੁਆਰਾ ਰਕਾਬ ਗੰਜ ਸੁਸ਼ੋਭਿਤ ਹੈ ਅਤੇ ਸੀਸ ਦਾ ਸਸਕਾਰ ਨਾਨਕੀ ਚੱਕ (ਆਨੰਦਪੁਰ ਸਾਹਿਬ) ਵਿਖੇ ਕੀਤਾ ਗਿਆ।

ਭਾਈ ਜੈਤਾ ਜੀ (ਅੰਮ੍ਰਿਤ ਛਕਣ ਉਪਰੰਤ ਨਾਂ ਭਾਈ ਜੀਵਨ ਸਿੰਘ ਜੀ) ਬੜੀ ਨਿਰਭੈਤਾ, ਨਿਡੱਰ ਅਤੇ ਦਲੇਰੀ ਵਰਤ ਕੇ ਗੁਰੂ ਤੇਗ ਬਹਾਦਰ ਜੀ ਦਾ ਸੀਸ ਚਾਂਦਨੀ ਚੌਂਕ ਦਿੱਲੀ 'ਚੋਂ ਉਠਾ ਕੇ ਵਾਹੋ ਦਾਹੀ ਪੈਂਡਾ ਤੈਹ ਕਰ ਸ੍ਰੀ ਆਨੰਦਪੁਰ ਸਾਹਿਬ ਜਦੋਂ ਪੁੱਜੇ ਤਾਂ ਗੁਰੂ ਗੋਬਿੰਦ ਰਾਏ ਨੇ ਭਾਈ ਜੈਤਾ ਦੀ ਇਸ ਬਹਾਦਰੀ ਨੂੰ ਦੇਖ ਉਚਾਰਿਆ 'ਰੰਘਰੇਟਾ ਗੁਰੂ ਕਾ ਬੇਟਾ'। ਗੁਰੂ ਜੀ ਦਾ ਸੀਸ ਬਿਰਧ ਮਾਤਾ ਨਾਨਕੀ ਜੀ ਨੇ ਬੜੇ ਹੀ ਸਬਰ, ਸੰਤੋਖ ਅਤੇ ਵੱਡਾ ਦਿਲ ਰੱਖ ਆਪਣੀ ਝੋਲੀ ਵਿੱਚ ਪੁਆਇਆ ਅਤੇ ਸਾਰੇ ਪਰਿਵਾਰ ਨੇ ਦਰਸ਼ਨ ਕਰ ਨਮਸਕਾਰ ਕੀਤੀ। ਫਿਰ ਸਾਹਿਬਾਂ ਦੇ ਪਾਵਨ ਸੀਸ ਦਾ ਸਸਕਾਰ ਕੀਤਾ ਜਿੱਥੇ ਅੱਜ ਕਲ੍ਹ ਗੁਰਦੁਆਰਾ ਸੀਸ ਗੰਜ ਸਥਿੱਤ ਹੈ।ਡਾਕਟਰ ਜੋਧ ਸਿੰਘ ਲਿਖਦੇ ਹਨ, "ਭਾਈ ਜੈਤਾ ਜੀ ਤੋਂ ਜਦ ਗੁਰੂ ਗੋਬਿੰਦ ਰਾਏ ਨੇ ਸ਼ਹੀਦੀ ਦੀ ਵਾਰਤਾ ਸੁਣੀ ਤਾਂ ਉਨ੍ਹਾਂ ਆਖਿਆ, ਹਕੂਮਤ ਦੇ ਜ਼ੋਰ-ਓ-ਜ਼ੁਲਮ ਦੇ ਸਾਮ੍ਹਣੇ ਹੁਣ ਡਟਣਾ ਪੈਣਾ ਹੈ।ਸਿੱਖਾਂ ਨੂੰ ਧਰਮ-ਯੁੱਧ ਲਈ ਤਿਆਰ ਕਰਨ ਲਈ ਗੁਰੂ ਜੀ ਨੇ ਬੀਰ-ਰਸੀ ਸਾਹਿਤ ਦੀ ਰਚਨਾ ਕੀਤੀ ਤੇ ਸ਼ਸਤਰਧਾਰੀ ਹੋਣਾ ਸਭ ਸਿੱਖਾਂ ਲਈ ਲਾਜ਼ਮੀ ਬਣਾ ਦਿੱਤਾ"।

ਜੇਕਰ ਗੁਰੂ ਤੇਗ ਬਹਾਦਰ ਜੀ ਸ਼ਹੀਦੀ ਨਾ ਦਿੰਦੇ ਤਾਂ ਹਿੰਦੂ ਧਰਮ ਦਾ ਖੁਰਾ ਖੋਜ ਮਿਟ ਜਾਣਾ ਸੀ। ਗੁਰੂ ਜੀ ਦੀ ਇਸ ਅਦੁੱਤੀ ਸਹਾਦਤ ਨੇ ਹਿੰਦੂਆਂ ਦੇ ਬੁਝ ਰਹੇ ਦੀਵੇ ਵਿੱਚ ਤੇਲ ਪਾਇਆ ਅਤੇ ਜੋਤ ਜਗਦੀ ਕਰ ਦਿੱਤੀ ਜਿਸ ਨੂੰ ਔਰੰਗਜ਼ੇਬ ਸਦਾ ਲਈ

ਬੁਝਾਉਣਾ ਚਾਹੁੰਦਾ ਸੀ। ਭਾਈ ਰਤਨ ਸਿੰਘ ਜੀ ਭੰਗੂ ਲਿਖਦੇ ਹਨ ਕੀ ਇਸ ਸ਼ਹਾਦਤ ਪਿਛੋਂ ਦਿੱਲੀ ਦੀ ਸਲਤਨਤ ਪਤਨ ਵੱਲ ਤੁਰ ਪਈ :

**ਤਬ ਤੇ ਘਟੀ ਪਾਤਸ਼ਾਹੀ ਦਿੱਲੀ।ਤਬ ਤੇ ਤੁਰਕ ਕਲਾ ਪਈ ਢਿੱਲੀ।**

ਇਹ ਸ਼ਹਾਦਤ ਫੋਈਨਿਕਸ ਪੰਛੀ ਵਾਂਗ ਹੋ ਉਭੱਰੀ। ਇਸ ਪੰਛੀ ਬਾਰੇ ਕਹਾਵਤ ਹੈ ਕਿ ਇਹ ਸਾਰੀ ਉਮਰ ਆਕਾਸ਼ ਵਿੱਚ ਉੱਡਦਾ ਰਹਿੰਦਾ ਹੈ ਪਰ ਜਦੋਂ ਅੰਤ ਸਮਾਂ ਨੇੜੇ ਆ ਜਾਂਦਾ ਹੈ ਇਸ ਦਾ ਮਾਦਾ ਜ਼ਮੀਨ ‘ਤੇ ਆ ਕੇ ਤੀਲੇ ਇਕੱਠੇ ਕਰ ਕੇ ਅੰਡਾ ਦਿੰਦਾ ਹੈ’ ਖੁਸ਼ੀ ਦੇ ਗੀਤ ਗਾਉਂਦਾ ਹੈ ਅਤੇ ਅੰਡੇ ਉੱਪਰ ਬੈਠਣ ਨਾਲ ਬੱਚਾ ਅੰਡੇ ਵਿੱਚੋਂ ਨਿਕਲਦਾ ਹੈ ਅਤੇ ਆਸਮਾਨ ਵਿੱਚ ਉੱਡ ਜਾਂਦਾ ਹੈ। ਐਸੇ ਹੀ ਗੁਰੂ ਗੋਬਿੰਦ ਸਿੰਘ ਜੀ ਪੋਤਾ ਮਾਤਾ ਨਾਨਕੀ ਜੀ ਨੇ ਐਸਾ ਖ਼ਾਲਸਾ ਸਜਾਇਆ ਜੋ ਇਸ ਧਰਤੀ ‘ਤੇ ਸਦਾ ਲਈ ਉਡਾਰੀਆਂ ਮਾਰਦਾ ਰਹੇਗਾ ਅਤੇ ਦੁਸ਼ਟਾਂ, ਚਾਤਰਾਂ ਤੇ ਸ਼ਾਤਰਾਂ ਵੱਲੋਂ ਸਮੇਂ ’ਤੇ ਬਾਲ਼ੀ ਪਾਪਾਂ ਦੀ ਭੱਠੀ ਦਾ ਨਾਸ਼ ਕਰਨ ਲਈ ਜੰਗ ਦੇ ਮੈਦਾਨ ’ਚ ਜੂਝ ਕੇ ਸ਼ਹਾਦਤਾਂ ਦੇ ਕੇ ਸਿੱਖ ਕੌਮ ਦਾ ਸਿਰ ਉੱਚਾ ਕਰਦਾ ਰਹੇਗਾ।

ਗਾਰਡਨ ਵੀ ਲਿਖਦਾ ਹੈ ਕਿ ‘ਜੋ ਤਿੱਖੀਆਂ ਸੂਲਾਂ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨਾ਼ਲ ਦਿੱਲੀ ਵਿੱਚ ਬੀਜੀਆਂ ਗਈਆਂ ਉਨ੍ਹਾਂ ਨੂੰ ਖ਼ਾਲਸਾ ਰੂਪ ਫ਼ਲ ਲੱਗਿਆ’। ਅਸਲ ਵਿੱਚ ਇਹ ਸੱਚ ਦਾ ਬੀਜ ਤਾਂ ਗੁਰੂ ਨਾਨਕ ਨੇ ਬੀਜਿਆ। ਇਹ ਬੂਟਾ 230 ਸਾਲ ਵੱਧਦਾ ਫੁੱਲਦਾ ਰਿਹਾ ਜਿਸ ਨੇ ਖ਼ਾਲਸੇ ਦਾ ਰੂਪ ਧਾਰਨ ਕਰ ਲਿਆ।

ਇਸ ਬੂਟੇ ਦੇ ਵਾਧੇ ਲਈ ਗੁਰੂ ਦਸ਼ਮੇਸ਼ ਪਿਤਾ ਜੀ ਨੂੰ ਬੜੀਆਂ ਮੁਸ਼ਕਿਲਾਂ ਦਾ ਸ੍ਹਾਮਣਾ ਕਰਨਾ ਪਿਆ। ਅਕ੍ਰਿਤਘਣਤਾ ਦੀ ਹੱਦ ਹੋ ਗਈ ਜਿਨ੍ਹਾਂ ਦੇ ਪਿਤਾ ਜੀ ਨੇ ਹਿੰਦੂ ਧਰਮ ਦੀ ਖ਼ਾਤਰ ਜਾਨ ਵਾਰ ਦਿੱਤੀ ਅਤੇ ਦਾਦਾ ਜੀ ਨੇ ਬਾਈਧਾਰ ਦੇ 52 ਹਿੰਦੂ ਪਹਾੜੀ ਰਾਜਿਆਂ ਦੇ ਪੁਰਖਿਆਂ ਨੂੰ ਮੌਤ ਦੇ ਮੂੰਹ ਵਿੱਚ ਜੇਲ੍ਹੀਂ ਪਇਆਂ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਰਿਹਾ ਕਰਵਾਇਆ ਉਹੀ ਮੁਗਲਾਂ ਨਾਲ ਰਲ ਕੇ ਗੁਰੂ ਗੋਬਿੰਦ ਸਿੰਘ ਨੂੰ ਮਾਰਨ ਦੀਆਂ ਸਾਜਸ਼ਾਂ ਘੜਨ ਲੱਗ ਪਏ। ਐਸੀ ਅਕ੍ਰਿਤਘਣਤਾ ਅੱਜ ਵੀ ਹਿੰਦੂਤਵ ਸਿੱਖਾਂ ਦੇ ਵਿਰੁੱਧ ਘੜ ਰਿਹਾ ਹੈ ਪਰ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਿੱਖ ਪੰਥ ਪ੍ਰਭੂ ਦੀ ਘਾੜਤ ਹੈ । ਇਸ ਦੀ ਘਾੜਤ ਸਮੇਂ ਦਸ਼ਮੇਸ਼ ਪਿਤਾ ਨੇ ਅਕਾਲ ਪੁਰਖ ਅੱਗੇ ਇਹ ਜੋਦੜੀ ਕੀਤੀ ਸੀ:

**ਠਾਢ ਭਇਓ ਮੈ ਜੋਰ ਕਰ ਬਚਨ ਕਹਾ ਸਿਰ ਨਿਆਏ॥**
**ਪੰਥ ਚਲੈ ਇਹ ਜਗਤ ਮੇਂ ਜਬ ਤੁਮ ਕਰੋ ਸਹਾਇ॥**

ਗੁਰੂ ਨਾਨਕ ਜੀ ਦੀ ਪੰਜਵੀਂ ਜੋਤ ਦੇ ਗੂਜਰੀ ਰਾਗ ਵਿੱਚ ਸ਼ਬਦ ਹਨ:

**ਅੰਗੀਕਾਰ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ॥**

**ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥ (੫੦੦)**

ਡਾਕਟਰ ਇਕਬਾਲ ਦੇ ਬੋਲ ਹਨ:

**ਜਲਾਲਿ ਪਾਤਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ॥**
**ਜੁਦਾ ਹੋ ਈ (ਧਰਮ) ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ॥**

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਆਪਣੇ ਗ੍ਰੰਥ 'ਸ੍ਰੀ ਦੁਸ਼ਟ ਦਮਨ ਪ੍ਰਕਾਸ਼' ਵਿੱਚ 172 ਪੰਨੇ ਤੇ ਮਾਤਾ ਨਾਨਕੀ ਜੀ ਦੇ ਗੁਰਪੁਰੀ ਜਾਣ ਬਾਰੇ ਇੰਞ ਕਾਵਿ ਰਚਨਾ ਕੀਤੀ ਹੈ:

**ਇਹ ਬ੍ਰਿਧ ਮਾਤਾ ਵੱਡੀ ਉਮਰ ਦੀ ਸੀ, ਦਿਨ ਸੁਖਾਂ ਦੇ ਵਿੱਚ ਲੰਘਾਏ ਗਈ।**
**ਛੇਵੇਂ ਗੁਰਾਂ ਦਾ ਡਿੱਠਾ ਪ੍ਰਤਾਪ ਭਾਰਾ, ਬਲੀ ਦੇ ਸਹਿਤ ਪੂਤ ਚੜ੍ਹਾਇ ਗਈ।**
**ਡਿੱਠੀ ਪੋਤਰੇ ਦੀ ਵੱਡੀ ਸ਼ਾਨ ਸਭ ਤੋਂ, ਬਾਦਸ਼ਾਹੀ ਡਿੱਠੀ ਘਰ ਆਇ ਗਈ,**
**ਛੱਡ ਉੱਤਮ ਯੱਸ ਕਰਤਾਰ ਸਿੰਘਾ, ਗੁਰਪੁਰੀ ਦੇ ਵੱਲ ਸਿਧਾਇ ਗਈ।**

ਗੁਰੂ ਸਾਹਿਬ ਦੀ ਸ਼ਹੀਦੀ ਉਪਰੰਤ ਮਾਤਾ ਨਾਨਕੀ ਗੁਰ ਉਪਦੇਸ਼ ਅਨੁਸਾਰ ਕਿ ਸਦਾ ਉੱਜਲ ਬਸਤਰ ਪਹਿਨਣਾ, ਅਲਪ ਅਹਾਰ, ਗੁਰੂ ਦੇ ਸ਼ਬਦ ਨਾਲ ਜੁੜ ਮਜੀਠੇ ਰੰਗ ਦੀ ਤਰ੍ਹਾਂ ਰੰਗੇ ਜਾਣਾ , ਗੁਰ ਨਾਨਕ ਦੀ ਸਿੱਖੀ ਕਮਾਉਣੀ, ਨਾਮ, ਦਾਨ, ਇਸ਼ਨਾਨ, ਸੰਗਤ ਕਰਨੀ, ਪ੍ਰਭੂ ਦੇ ਭਾਣੇ ਵਿੱਚ ਵਿੱਚਰਨਾ, ਉਸ ਦੀ ਮੰਨਣੀ, ਆਦਿ ਗੁਣਾਂ ਦੇ ਧਾਰਨੀ ਹੋ ਲਗ ਭਗ 3 ਸਾਲ ਜੀਵਤ ਰਹੇ। ਸੰਮਤ 1635 (ਸੰਨ 1578) ਵਿੱਚ ਕੀਰਤਪੁਰ ਸਾਹਿਬ ਵਿਖੇ ਦਾਤੇ ਵੱਲੋਂ ਬਖ਼ਸ਼ੀ ਸਵਾਸਾਂ ਦੀ ਪੂੰਜੀ ਪੂਰੀ ਕਰ ਜੋਤੀ ਜੋਤ ਸਮਾ ਗਏ। ਮਾਤਾ ਜੀ ਦਾ ਸਸਕਾਰ ਗੁਰੂ ਪਤੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਅੰਤਮ ਵਾਲੀ ਜਗ੍ਹਾ ਦੇ ਨਜ਼ਦੀਕੇ ਕੀਤਾ ਗਿਆ। ਆਪਣੇ ਪਿਤਾ ਜੀ ਦੀ ਸ਼ਹਾਦਤ ਉਪਰੰਤ ਮਾਤਾ ਗੁਜਰੀ ਦੇ ਲਾਲ ਤੇ ਮਾਤਾ ਨਾਨਕੀ ਦੇ ਪੋਤੇ ਗੁਰੂ ਗੋਬਿੰਦ ਰਾਏ ਨੇ ਰੱਬ ਵੱਲੋਂ ਬਖਸ਼ੀ ਕਲਾ ਨਾਲ਼ ਗੁਲਾਮ, ਕਮਜ਼ੋਰ, ਨਿਤਾਣੇ, ਨਿਮਾਣੇ ਅਤੇ ਗਰੀਬ ਲੋਕਾਈ ਦਾ ਮਨੋਬਲ ਐਸਾ ਉੱਚਾ ਕੀਤਾ ਕਿ ਉਨ੍ਹਾਂ ਨੂੰ ਧਰਮੀ ਬਣਾ ਅਤੇ ਸ਼ਸਤਰ ਹੱਥ 'ਚ ਪਕੜਾ ਗਿੱਦੜਾਂ ਤੋਂ ਸ਼ੇਰ, ਕਾਵਾਂ ਤੋਂ ਹੰਸ, ਰੰਕ ਤੋਂ ਰਾਜੇ, ਅਤੇ ਦੁਰਬਲ ਤੋਂ ਬਲਵਾਨ ਬਣਾ ਗੁਲਾਮੀ ਦੀਆਂ ਜ਼ੰਜ਼ੀਰਾਂ ਤੋੜਨ ਲਈ ਹਕੂਮਤ ਅੱਗੇ ਆਪਣੇ ਹੱਕ ਲੈਣ ਲਈ ਆਨੰਦਪੁਰ ਦੀ ਧਰਤੀ 'ਤੇ ਕਿਲ੍ਹੇ ਉਸਾਰੇ, ਜੰਗਾਂ 'ਚ ਜੂਝਣ ਲਈ ਘੋੜ-ਸਵਾਰੀ, ਤੀਰ- ਅੰਦਾਜ਼ੀ ਅਤੇ ਸ਼ਸਤਰ ਚਲਾਉਣ ਦੀਆਂ ਮਸ਼ਕਾਂ ਆਰੰਭ ਦਿੱਤੀਆਂ। 1699 ਦੀ ਵਿਸਾਖੀ ਨੂੰ ਖਾਲਸਾ ਪਰਗਟ ਕਰ ਸਿੰਘਾਂ 'ਚ 'ਸਵਾ ਲਾਖ ਸੇ ਏਕ ਲੜਾਊਂ'। ਤਬੈ ਗੋਬਿੰਦ ਸਿੰਘ ਨਾਮ ਸਦਾਊਂ॥ ਦਾ ਐਸਾ ਰੰਗ ਭਰ ਦਿੱਤਾ ਕਿ ਉਹ ਜੰਗ 'ਚ ਜੂਝ ਕੇ ਲੜ ਮਰਨ ਨੂੰ ਤਿਆਰ ਹੋ ਗਏ ਪਰ ਨਿਸ਼ਾਨਾ ਇੱਕ ਹੀ ਰੱਖਿਆ ਕਿ ਦੁਸ਼ਮਣ 'ਤੇ ਚੜ੍ਹਾਈ ਨਹੀਂ ਕਰਨੀ, ਜੇਕਰ ਕੋਈ ਚੜ੍ਹ ਕੇ ਆਉਂਦਾ ਹੈ ਤਾਂ ਈਨ ਮੰਨਣ ਦੀ

ਬਜਾਏ ਉਸ ਦੇ ਦੰਦ ਖੱਟੇ ਕਰਨੇ।ਮਰਦ ਅਗੰਮੜੇ ਨੇ ਧਰਮ(ਸੱਚ) ਦਾ ਨਾਸ਼ ਕਰਨ ਵਾਲੇ ਦੁਸ਼ਟਾਂ ਨੂੰ ਲਲਕਾਰਿਆ, ਤਸ਼ੱਦਦ ਕਰਨ ਵਾਲਿਆ ਨੂੰ ਵੰਗਾਰਿਆ, ਦੰਭੀਆਂ ਨੂੰ ਫਿਟਕਾਇਆ, ਪਾਖੰਡੀਆਂ ਨੂੰ ਦੁਰਕਾਰਿਆ ਅਤੇ ਗੁਰਸਿੱਖਾਂ ਨੂੰ ਸ਼ਿੰਗਾਰਿਆ ਨਾਲ ਹੀ ਨਾਨਕ ਜੋਤ ਸੰਬੰਧੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਨੂੰ ਪਸਾਰਿਆ:

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥(੯੬੬)**

ਗੁਰੂ ਜੀ ਦੇ ਬੋਲਾਂ ਅਤੇ ਵਿਚਾਰਾਂ ਬਾਰੇ ਭਾਈ ਨੰਦ ਲਾਲ ਨੇ ਅੰਕਿਤ ਕੀਤਾ:

**ਹਮੂ ਗੁਰੂ ਗੋਬਿੰਦ ਸਿੰਘ, ਹਮੂ ਨਾਨਕ ਅਸਤ॥**
**ਹਮੂ ਸਬਦ ਊ ਜੌਹਰੋ, ਹਮੂ ਮਾਣਕ ਅਸਤ॥**

ਮਾਤਾ ਨਾਨਕੀ ਨੇ ਆਪਣੀ ਵੰਸ ਨੂੰ ਐਸੀ ਗੁੜ੍ਹਤੀ ਦਿੱਤੀ ਕਿ ਉਮਰ ਦੀ ਹੱਦਬੰਦੀ ਜੂਝਣ ਅਤੇ ਸ਼ਹੀਦ ਹੋਣ ਦੇ ਰਾਹ ਵਿੱਚ ਕਦੇ ਰੁਕਾਵਟ ਨਾ ਬਣੀ। ਸ਼ਹੀਦੀ ਦੇਣਾਂ, ਦੇਗ ਤੇਗ ਦੀ ਫ਼ਤਿਹ, ਚੜ੍ਹਦੀ ਕਲਾ, ਰੱਬੀ ਭਾਣਾ ਮਿੱਠਾ ਕਰ ਕੇ ਮੰਨਣਾ, ਆਦਿ ਸਿੱਖ ਕੌਮ ਦੇ ਅਸੂਲ ਐਸੇ ਪਰਪੱਕ ਕਰਾ ਦਿੱਤੇ ਕਿ ਮਨੁੱਖਤਾ ਦੇ ਭਲੇ ਲਈ, ਬਰਾਬਰੀ ਦੇ ਅਧਿਕਾਰਾਂ ਲਈ, ਦੇਸ਼ ਦੀ ਆਜ਼ਾਦੀ ਅਤੇ ਧਰਮ ਦੀ ਆਨ-ਸ਼ਾਨ ਦੀ ਬਹਾਲੀ ਲਈ ਵੱਡੇ ਪੜੋਤਿਆਂ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਨੇ ਚਮਕੌਰ ਦੀ ਜੰਗ ‘ਚ ਜੌਹਰ ਦਿਖਾਉਂਦਿਆਂ ਸ਼ਹੀਦੀਆਂ ਪਾਈਆਂ ਅਤੇ ਛੋਟੇ ਪੜੋਤਿਆਂ ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੇ ਆਪਣੇ ਆਪ ਨੂੰ ਸਿਰਹੰਦ ਵਿਖੇ ਨੀਹਾਂ ਵਿੱਚ ਚਿਣਾ ਸ਼ਹਾਦਤਾਂ ਦੇ ਦਿੱਤੀਆਂ। ਆਪਣੇ ਪੋਤਿਆਂ ਦੀ ਸ਼ਹੀਦੀ ਸੁਣ ਮਾਤਾ ਨਾਨਕੀ ਦੀ ਨੂੰਹ (ਮਾਤਾ ਗੁਜਰੀ) ਨੇ ਵੀ ਸ਼ਹਾਦਤ ਦੇ ਦਿੱਤੀ।

ਗੁਰੂ ਗੋਬਿੰਦ ਸਿੰਘ ਜੀ ਵਰਗਾ ਦੁਨੀਆਂ ’ਤੇ ਕੋਈ ਰਹਿਬਰ ਨਹੀਂ ਹੋਇਆ ਜਿਨ੍ਹਾਂ ਦਾ ਸਾਰਾ ਜੀਵਨ ਕੌਤਕੀ ਹੋਵੇ। ਉਨ੍ਹਾਂ ਦੀ ਬਹੁਪੱਖੀ ਅਤੇ ਬੇਮਿਸਾਲ ਸ਼ਖ਼ਸੀਅਤ, ਮਨੁੱਖੀ ਹਮਦਰਦੀ, ਰੱਬੀ ਉਪਾਸਨਾ, ਗਰੀਬ ਨਿਵਾਜੀ ਅਤੇ ਇਨਕਲਾਬੀ ਹੈ। ਇਨ੍ਹਾਂ ਨਿਸ਼ਾਨੀਆਂ ਨੂੰ ਮੁੱਖ ਰੱਖ ਉਨ੍ਹਾਂ ਆਪਣਾ ਸਰਬੰਸ ਵਾਰ ਦਿੱਤਾ ਅਤੇ ਖ਼ਾਲਸਾ ਪੰਥ ਪਰਗਟ ਕਰ ਸਦਾ ਲਈ ਸੱਚ ਦੇ ਪਰਚਮ ਦਾ ਝੰਡਾ ਲਹਿਰਾ ਆਜ਼ਾਦੀ ਦਾ ਵਹਿਣ ਵਗਾ ਦਿੱਤਾ। ਗੁਰੂ ਸਾਹਿਬ ਦੀ ਕ੍ਰਿਪਾ-ਦ੍ਰਿਸ਼ਟੀ ਸੂਰਜ ਵੱਤ ਹੋ ਅੱਜ ਵੀ ਸੰਸਾਰ ਅੰਦਰ ਵਸ ਰਹੇ ਗੁਰਮੁਖਾਂ ਅੰਦਰ ਚਮਕ ਰਹੀ ਹੈ। ਗੁਰੂ ਦੇ ਸਿੱਖ ਵਿਦੇਸ਼ਾਂ ਵਿੱਚ ਵੀ ਚੰਗੇ ਚੰਗੇ ਅਹੁਦਿਆਂ ’ਤੇ ਬਿਰਾਜ਼ਮਾਨ ਹਨ। ਖ਼ਾਲਸਾ ਨਿੱਤ ਨਵੀਆਂ ਉਲਾਘਾਂ ਪੁੱਟ ਰਿਹਾ ਹੈ ਅਤੇ ਆਪਣੀ ਹੋਂਦ ਸਦਾ ਲਈ ਪ੍ਰਗਟਾ ਚੁੱਕਾ ਹੈ। ਵਰਲਡ ਸਿੱਖ ਆਰਗੇਨਾਈਜ਼ੇਸ਼ਨ (World Singh Organisation), ਖ਼ਾਲਸਾ ਏਡ ਵਰਗੀਆਂ ਅਨੇਕਾਂ ਜੱਥੇਬੰਦੀਆਂ ਦੁਨੀਆਂ ਦੇ ਵੱਖ ਵੱਖ ਹਿੱਸਿਆਂ ’ਤੇ ਆਈਆਂ ਸਮੱਸਿਆਵਾਂ ਤੇ ਕੁਦਰਤੀ ਆਫ਼ਤਾਂ ਸਮੇਂ ਲੋਕਾਈ ਦੀ ਮੱਦਦ ਕਰਦੀਆਂ ਹਨ। ਗੁਰੂ ਦੀ ਮਿਹਰ ਸਦਕਾ ਅਤੇ ਗੁਰੂ ਵੱਲੋਂ

ਬਖਸ਼ੀ ਅੰਮ੍ਰਿਤ ਦੀ ਦਾਤ ਕਾਰਨ ਪਰਜਾ ਦੀ ਰਖਵਾਲੀ ਵੀ ਜੰਗਾਂ ਯੁੱਧਾਂ ਵਿੱਚ ਖ਼ਾਲਸਾ ਕਰਦਾ ਹੈ। ਮਹਾਂ ਕਵੀ ਭਾਈ ਸੰਤੋਖ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਇੰਞ ਅਲਾਪਦੇ ਹਨ:

**ਛਾਏ ਜਾਤੀ ਏਕਤਾ ਅਨੇਕਤਾ ਵਿਲਾਏ ਜਾਤੀ।**
**ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।**
**ਪਾਪ ਪਰਪੱਕ ਜਾਤੇ ਧਰਮ ਧਮੱਕ ਜਾਤੇ,**
**ਬਰਨ ਗਰਕ ਜਾਤੇ ਸਾਹਿਤ ਬਿਧਾਨ ਕੀ।**
**ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਚੂਰ ਹੋਤੇ,**
**ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ।**
**ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਵਨ ਸੂਰ,**
**ਮੂਰਤ ਨ ਹੋਤੀ ਜੋ ਪੈ ਕਰਣਾ ਨਿਧਾਨ ਕੀ।**

ਗੁਰੂ ਜੀ ਬਾਰੇ ਬੁੱਲ੍ਹੇ ਸ਼ਾਹ ਫ਼ਕੀਰ ਦੇ ਬੋਲ ਹਨ:

**ਨ ਕਹੂੰ ਕਬ ਕੀ, ਨ ਕਹੂੰ ਤਬ ਕੀ, ਬਾਤ ਕਹੂੰ ਅਬ ਕੀ।**
**ਅਗਰ ਨਾ ਹੋਤੇ ਗੁਰੁ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ।**

ਅੱਲਾ ਯਾਰ ਖਾਂ ਜੋਗੀ ਸਤਿਗੁਰਾਂ ਦੀ ਉਪਮਾਂ ਇਉਂ ਕਰਦਾ ਹੈ:

**ਕਰਤਾਰ ਕੀ ਸੁਗੰਧ ਹੈ, ਨਾਨਕ ਕੀ ਕਸਮ ਹੈ,**
**ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੁਹ ਕਮ ਹੈ।**
**ਹਰ ਚੰਦ ਮੇਰੇ ਹਾਥ ਮੇਂ ਪੁਰਜ਼ੋਰ ਕਲਮ ਹੈ,**
**ਸਤਿਗੁਰ ਕੇ ਲਿਖੂੰ ਵਸਫ਼ ਕਹਾਂ ਤਾਬਿ ਰਕਮ ਹੈ।**
**ਇੱਕ ਆਂਖ ਸੇ ਕਿਆ ਬੁਲਬੁਲਾ ਕੁਲ ਬਹਰ ਕੋ ਦੇਖੇ।**
**ਸਾਹਿਲ ਕੋ, ਯਾ ਮੰਝਧਾਰ ਕੋ ਯਾ-ਲਹਰ ਕੋ ਦੇਖੇ।**

ਸੋ ਮਾਤਾ ਨਾਨਕੀ ਦੀ ਵੰਸ਼ ਦਾ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਨੂੰ ਪ੍ਰਫੁੱਲਤ ਕਰਨ ਵਿੱਚ ਬਹੁਤ ਵੱਡਾ ਯੋਗ ਦਾਨ ਹੈ। ਮਾਤਾ ਜੀ ਰੱਬੀ ਰੰਗ 'ਚ ਰੰਗੇ ਹੋਣ ਕਰ ਕੇ ਬਹੁਤ ਹੀ ਸਿਦਕੀ, ਸਿਰੜੀ, ਸਾਹਸੀ ਅਤੇ ਤਿਆਗੀ ਸੀ। ਗੁਰੂ ਦੀ ਸਿੱਖੀ ਦੇ ਗੁਣ ਧਾਰਨ ਕਰਨ ਕਰ ਕੇ ਉਹ ਗੁਣਵੰਤੀ, ਪਤਵੰਤੀ ਅਤੇ ਸਤਵੰਤੀ ਹੋ ਗਈ ਸੀ। ਇਸ ਨੇ ਆਪਣੇ ਜੀਵਨ ਅੰਦਰ ਵੱਡਾ ਸੰਘਰਸ਼ ਹੰਢਾਇਆ ਕਿਉਂਕਿ ਮੀਰੀ-ਪੀਰੀ ਦੇ ਮਾਲਕ ਗੁਰੂ ਹਰਗੋਬਿੰਦ ਸਾਹਿਬ ਨੇ ਮੁਗਲਾਂ ਦੇ ਅੱਤਿਆਚਾਰਾਂ ਨੂੰ ਪਛਾੜਨ ਲਈ ਚਾਰ ਵੱਡੇ ਯੁੱਧ ਕੀਤੇ। ਗੁਰੂ ਜੀ ਦੇ ਪੁੱਤਰ ਗੁਰੂ ਤੇਗ ਬਹਾਦਰ ਜੀ ਨੇ ਹਿੰਦੂ ਧਰਮ ਦੀ ਰੱਖਿਆ ਲਈ ਆਪਾ ਵਾਰਿਆ ਅਤੇ ਪੋਤੇ ਗੁਰੂ ਗੋਬਿੰਦ ਸਿੰਘ ਜੀ ਨੇ ਦੇਸ਼ ਕੌਮ ਦੀ ਖ਼ਾਤਰ

ਸਰਬੰਸ ਵਾਰ ਦਿੱਤਾ। ਸੋ ਐਸੀ ਸਤਿਕਾਰਤ ਮਾਤਾ ਜੀ ਦੀ ਸੰਤਾਨ ਨੇ ਹਿੰਦੁਸਤਾਨ ਨੂੰ ਆਜ਼ਾਦੀ ਦਾ ਰਾਹ ਦਿਖਾ ਦਿੱਤਾ। ਇੱਕ ਕਵੀ ਦੇ ਬੋਲ ਹਨ:

**ਨਾਨਕ ਦੀ ਨੌਵੀਂ ਜੋਤ ਨੇ, ਮਾਤਾ ਨਾਨਕੀ ਦੇ ਪੁੱਤਰ ਨੇ।**
**ਸੀਸ ਆਪਣਾ ਕਟਵਾ ਕੇ, ਹਿੰਦੂ ਧਰਮ ਬਚਾ ਦਿੱਤਾ।**
**ਪੋਤੇ ਨੇ ਸਰਬੰਸ ਵਾਰ ਕੇ, ਗੁਲਾਮੀ ਦੇ ਸੰਗਲ ਤੋੜ ’ਤੇ।**
**ਡੁੱਬ ਰਹੀ ਹਿੰਦ ਦੀ ਬੇੜੀ ਨੂੰ, ਆਜ਼ਾਦੀ ਦਾ ਰਾਹ ਦਿਖਾ ਦਿੱਤਾ।**

# ਅਧਿਆਇ 8

# ਪ੍ਰਕਾਸ਼ ਪੁਰਬ ਸੰਬੰਧੀ ਸਮੀਖਿਆ

ਬਾਬੇ ਨਾਨਕ ਦਾ 550 ਵਾਂ ਪ੍ਰਕਾਸ਼ ਪੁਰਬ ਸੰਸਾਰ ਅੰਦਰ ਵਸ ਰਹੀ ਨਾਨਕ ਨਾਮ ਲੇਵਾ ਸੰਗਤ ਵੱਲੋਂ ਬਹੁਤ ਹੀ ਸ਼ਰਧਾ ਭਾਵਨਾ ਨਾਲ 12 ਨਵੰਬਰ 2019 ਨੂੰ ਮਨਾਇਆ ਗਿਆ ਹੈ। ਇਸ ਪੁਰਬ ਪ੍ਰਤੀ ਹਰ ਸਿੱਖ ਦੇ ਮਨ 'ਚ ਅਥਾਹ ਉਮੰਗ, ਉਤਸ਼ਾਹ ਅਤੇ ਵਲਵਲਿਆਂ ਦੀ ਤੀਬਰਤਾ ਦੇਖਣ ਨੂੰ ਮਿਲੀ। ਮਿਲੇ ਵੀ ਕਿਉਂ ਨਾ? ਜਗਤ ਗੁਰੂ ਰਹਿਬਰ ਦਾ ਅਰਧ ਸ਼ਤਾਬਦੀ ਪ੍ਰਕਾਸ਼ ਦਿਹਾੜਾ ਬੜੇ ਭਾਗਾਂ ਨਾਲ ਇਸ ਜੀਵਨ ਅੰਦਰ ਆਇਆ। ਸਿੱਖਾਂ ਤੋਂ ਇਲਾਵਾ ਮੁਸਲਮਾਨ, ਹਿੰਦੂ, ਈਸਾਈ ਭਰਾਵਾਂ, ਆਦਿ ਨੇ ਵੀ ਬੜੇ ਚਾਅ ਮਲਾਰ ਨਾਲ ਇਸ ਪੁਰਬ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਅਤੇ ਆਪਣਾ ਬਣਦਾ ਯੋਗਦਾਨ ਪਾਇਆ। ਇਸ ਦਾ ਮੁੱਖ ਕਾਰਨ ਹੈ ਕਿ ਗੁਰੂ ਨਾਨਕ ਸਰਬ ਸਾਂਝਾ ਗੁਰੂ ਪੀਰ ਅਤੇ ਮਹਿਰਮ ਹੈ। ਪਰਮਾਤਮਾ ਦੀ ਸਾਜੀ ਸ੍ਰਿਸ਼ਟੀ ਉੱਪਰ ਬਾਬੇ ਦੀ ਕ੍ਰਿਪਾ ਦ੍ਰਿਸ਼ਟੀ ਹੈ। ਉਹ ਆਪਣੇ ਜੀਵਨ ਵਿੱਚ ਜਿੱਥੇ ਵੀ ਗਿਆ ਉੱਥੇ ਪਿਆਰ ਵੰਡਿਆ, ਟੁੱਟਿਆਂ ਨੂੰ ਜੋੜਿਆ, ਲੋਕਾਈ ਨੂੰ ਬੁਰੇ ਕੰਮਾਂ ਤੋਂ ਹੋੜਿਆ, ਰਾਜੇ ਬਾਦਸ਼ਾਹਾਂ ਦੇ ਮਨਾਂ ਨੂੰ ਝੰਜੋੜਿਆ; ਆਪਣੇ ਆਪ ਨੂੰ ਧਰਮੀ ਅਖਵਾਉਣ ਵਾਲਿਆਂ ਨੂੰ ਕੂੜ ਕ੍ਰਿਆਵਾਂ ਕਰਨ ਤੋਂ ਮੋੜਿਆ ਅਤੇ ਇੱਕ ਰੱਬ ਨੂੰ ਮੰਨਣ ਲਈ ਪ੍ਰੇਰਿਤ ਕੀਤਾ। ਉਸ ਨੇ ਗੁਰਬਾਣੀ ਦੇ ਮਿੱਠੇ ਬੋਲਾਂ ਅਤੇ ਭਾਈ ਮਰਦਾਨੇ ਦੀ ਰਬਾਬ 'ਚੋਂ ਉਪਜੀਆਂ ਰਸਦਾਇਕ ਧੁਨਾਂ ਰਾਹੀਂ ਸਾਦੇ ਅਤੇ ਸੁਚੱਜੇ ਢੰਗ ਨਾਲ ਦਿੱਤੀ ਸਿੱਖਿਆ ਨਾਲ ਬਗਲੇ ਰੂਪ ਇਨਸਾਨਾਂ ਨੂੰ ਹੰਸ ਅਤੇ ਪਰਮ ਹੰਸ ਬਣਾ ਦਿੱਤਾ। ਇਸ ਲਈ ਭਾਈ ਗੁਰਦਾਸ ਜੀ ਨੇ ਉਚਾਰਿਆ, 'ਕਲਿ ਤਾਰਣ ਗੁਰ ਨਾਨਕ ਆਯਾ।

ਗੁਰੂ ਜੀ ਦੇ ਪ੍ਰਕਾਸ਼ ਪੁਰਬ ਦੇ ਸੰਬੰਧ 'ਚ ਸਿੱਖ ਸੰਗਤਾਂ ਵਲੋਂ ਅੰਤਰ ਰਾਸ਼ਟਰੀ ਅਤੇ ਰਾਸ਼ਟਰੀ ਨਗਰ ਕੀਰਤਨ ਦੇਸ਼-ਵਿਦੇਸ਼ ਅੰਦਰ ਸਜਾਏ ਗਏ। ਕੀਰਤਨ ਦਰਬਾਰ, ਗੋਸ਼ਟੀਆਂ, ਬਾਣੀ ਗਾਇਨ ਅਤੇ ਕੰਠ ਮੁਕਾਬਲੇ ਖ਼ਾਸ ਕਰ ਬੱਚਿਆਂ ਤੋਂ ਕਰਵਾਏ ਗਏ, ਕਵੀ ਦਰਬਾਰ, ਢਾਡੀ ਦਰਬਾਰ, ਕਵੀਸ਼ਰੀ ਦਰਬਾਰ, ਤਾਂਤੀ ਸਾਜਾਂ ਦੀ ਵਰਤੋਂ, ਲੰਗਰ, ਆਖੰਡ ਪਾਠ, ਸਹਿਜ ਪਾਠ, ਗੁਰੂ ਘਰਾਂ, ਸਰਕਾਰੀ ਅਦਾਰਿਆਂ, ਆਪਣੇ ਘਰਾਂ ਅਤੇ ਖ਼ਾਸ ਖ਼ਾਸ ਥਾਵਾਂ 'ਤੇ ਕੀਤੇ ਅਤੇ ਕਰਵਾਏ ਗਏ। ਪਰ ਵੱਡੀ ਅਕਲ ਵਾਲੇ ਅਤੇ ਆਪਣੇ ਆਪ ਨੂੰ ਗਿਆਨਵਾਨ ਕਹਾਉਣ ਵਾਲਿਆਂ ਵੱਲੋਂ ਖਾਸ ਕਰ ਨਗਰ ਕੀਰਤਨਾਂ ਬਾਰੇ ਇਹ ਵਿਵਾਦ ਰਚਾਏ ਗਏ ਕਿ ਇਹ ਸਮੇਂ ਅਤੇ ਧਨ ਦੀ ਹੀ ਬਰਬਾਦੀ ਹੈ। ਇਹ ਲੋਕ ਇਹ ਵੀ ਆਖ ਰਹੇ ਹਨ ਕਿ ਜਿਸ ਤਰ੍ਹਾਂ ਪਹਿਲੀਆਂ ਮਨਾਈਆਂ ਸ਼ਤਾਬਦੀਆਂ 'ਚੋਂ ਸਿੱਖ ਕੌਮ ਨੇ ਕੁਝ ਨਹੀਂ ਖੱਟਿਆ ਇਸ ਅਰਧ ਸ਼ਤਾਬਦੀ ਦਾ ਵੀ ਅਜਿਹਾ ਹੀ ਹਾਲ ਹੋਣਾ ਹੈ। ਪਰ ਗੁਰੂ ਸਾਹਿਬ ਨੇ ਸਾਰੀ ਜਿੰਦਗੀ ਸੰਵਾਦ ਹੀ ਰਚਾਇਆ। ਉਨ੍ਹਾਂ

ਦੀ ਸਿੱਖਿਆ ਸੀ ਕਿ ਸਚਿਆਰੇ ਅਤੇ ਸੱਚ ਤੱਕ ਪਹੁੰਚਣ ਲਈ ਸੰਵਾਦ (dialogue) ਜ਼ਰੂਰੀ ਹੈ। ਜਦ ਕਿ ਸੰਵਾਦ ਤੋਂ ਹੀਣਾ ਬੰਦਾ ਕੱਟੜ, ਤਾਨਾਸ਼ਾਹ, ਦਮਨਕਾਰੀ ਅਤੇ ਨਫ਼ਰਤਵਾਦੀ ਹੁੰਦਾ ਹੈ। ਸੰਵਾਦ ਬਾਬੇ ਨੇ ਵੇਈਂ ਨਦੀ 'ਚੋਂ ਬਾਹਰ ਆਉਣ ਸਮੇਂ ਸ਼ੁਰੂ ਕੀਤਾ। ਜਿੱਥੇ ਕਿਤੇ ਗੁਰੂ ਜੀ ਸੰਵਾਦ ਰਚਾਉਣ ਗਏ ਉਹ ਥਾਵਾਂ ਵੀ ਪੂਜਣ ਯੋਗ ਬਣ ਗਈਆਂ ਜਿਵੇਂ, 'ਜਿੱਥੈ ਬਾਬਾ ਪੈਰ ਧਰੈ ਪੂਜਾ ਆਸਣ ਥਾਪਣ ਸੋਆ'।

ਗੁਰੂ ਨਾਨਕ ਦੇਵ ਜੀ ਦਾ ਇਹ 550 ਸਾਲਾ ਪ੍ਰਕਾਸ਼ ਅਰਧ ਸ਼ਤਾਬਦੀ ਪਹਿਲੀਆਂ ਮਨਾਈਆਂ ਗਈਆਂ ਸ਼ਤਾਬਦੀਆਂ ਨਾਲੋਂ ਇਸ ਲਈ ਨਵੇਂ ਰੰਗ ਵਿੱਚ ਰੰਗਿਆ ਹੋਇਆ ਹੈ ਕਿਉਂਕਿ ਇੱਕ ਤਾਂ ਇੰਟਰਨੈੱਟ ਦੇ ਜ਼ਰੀਏ ਸੋਸ਼ਲ ਮੀਡੀਏ ਰਾਹੀਂ ਪਲ ਪਲ ਦੀ ਸੰਸਾਰਕ ਜਾਣਕਾਰੀ ਇਨਸਾਨਾਂ ਤੱਕ ਪਹੁੰਚ ਰਹੀ ਹੈ, ਦੂਜਾ ਸਿੱਖੀ ਦਾ ਫੈਲਾਅ ਸਾਰੇ ਸੰਸਾਰ ਵਿੱਚ ਹੋ ਚੁੱਕਿਆ ਹੈ ਅਤੇ ਤੀਜਾ ਵਿਦੇਸ਼ੀ ਲੋਕਾਂ ਨੂੰ ਸਿੱਖੀ ਦੇ ਅਨਮੋਲ ਗੁਣਾਂ ਤੋਂ ਵੀ ਕਾਫੀ ਜਾਣਕਾਰੀ ਪ੍ਰਾਪਤ ਹੋ ਚੁੱਕੀ ਹੈ। ਇਸ ਸ਼ਤਾਬਦੀ ਦੀਆਂ ਖ਼ਾਸ ਖ਼ਾਸ ਉਪਲੱਭਧੀਆਂ ਇੰਵ ਹਨ:

- ਸਭ ਤੋਂ ਸਿਰਮੌਰ ਉਪਲੱਬਧੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੁੱਲ੍ਹਣ ਦੀ ਹੈ ਜਿਸ ਦਾ ਮਹਾਨ ਨਾਇਕ ਪਾਕਿਸਤਾਨ ਦਾ ਪ੍ਰਧਾਨ ਮੰਤਰੀ ਜਨਾਬ ਇਮਰਾਨ ਖ਼ਾਨ ਜੀ ਹੈ ਅਤੇ ਮੁੱਖ ਸਿਹਰਾ ਹਮ ਖਿਡਾਰੀ ਅਤੇ ਜਿਗਰੀ ਦੋਸਤ ਪੰਜਾਬ ਸਰਕਾਰ ਦੇ ਮੰਤਰੀ ਸਰਦਾਰ ਨਵਜੋਤ ਸਿੰਘ ਸਿੱਧੂ ਨੂੰ ਜਾਂਦਾ ਹੈ। 1947 ਦੀ ਭਾਰਤ-ਪਾਕਿਸਤਾਨ ਵੰਡ ਉਪਰੰਤ ਸੰਗਤ 72 ਸਾਲ ਤੋਂ ਕਰਤਾਰਪੁਰ ਸਾਹਿਬ ਦੇ ਦਰਸ਼ਨਾਂ ਲਈ ਤਰਸ ਰਹੀ ਸੀ ਹਾਲਾਂ ਕਿ ਇਹ ਗੁਰਧਾਮ ਭਾਰਤ ਦੀ ਹੱਦ ਤੋਂ ਕੇਵਲ 4 ਕੁ ਕਿਲੋਮੀਟਰ ਦੀ ਦੂਰੀ 'ਤੇ ਹੀ ਹੈ। ਸਵਰਗਵਾਸੀ ਸਰਦਾਰ ਕੁਲਦੀਪ ਸਿੰਘ ਵਡਾਲੇ ਵਰਗੇ ਗੁਰਮੁਖ ਪਿਆਰੇ 25 ਸਾਲ ਤੋਂ ਬਾਰਡਰ 'ਤੇ ਜਾ ਕੇ ਲਾਂਘਾ ਖੁੱਲ੍ਹਣ ਲਈ ਜੋਦੜੀਆਂ ਕਰ ਰਹੇ ਸਨ। ਇਹ ਅਸਥਾਨ ਬਹੁਤ ਹੀ ਪਵਿੱਤਰ, ਯਾਦਗਾਰੀ ਅਤੇ ਸਿੱਖ ਇਤਿਹਾਸ ਵਿੱਚ ਵਿਸ਼ੇਸ਼ ਮਹੱਤਵ ਰੱਖਦਾ ਹੈ। ਗੁਰੂ ਬਾਬੇ ਨੇ ਕਰਤਾਰਪੁਰ ਸਾਹਿਬ ਦੀ ਮੋੜ੍ਹੀ ਆਪਣੇ ਹੱਥੀਂ ਗੱਡੀ ਸੀ। ਉਦਾਸੀਆਂ ਉਪਰੰਤ ਕਿਰਤ ਦੇ ਸਿਧਾਂਤ ਨੂੰ ਮੁੱਖ ਰੱਖ ਇੱਥੇ 17 ਸਾਲ ਹੱਥੀਂ ਖੇਤੀ ਕੀਤੀ, ਫ਼ਸਲਾਂ ਨੂੰ ਪਾਣੀ ਦੇਣ ਵਾਲਾ ਖੂਹ ਅੱਜ ਵੀ ਮੌਜੂਦ ਹੈ, ਰੱਬ ਨਾਲ ਜੋੜਨ ਲਈ ਧਰਮਸ਼ਾਲਾ ਵਿੱਚ ਬੈਠ ਨਾਮ ਬਾਣੀ ਦੀਆਂ ਛਹਿਬਰਾਂ ਲਾਈਆਂ ਅਤੇ ਖੇਤੀ ਦੀ ਉਪਜ ਦੇ ਲੰਗਰ ਲਗਾ ਵੰਡ ਛਕਣ ਦੇ ਸਿਧਾਂਤ ਨੂੰ ਉਜਾਗਰ ਕੀਤਾ। ਅੰਤਲੇ ਸਮੇਂ ਆਪਣੇ ਅਨਿੰਨ ਸੇਵਕ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਦੇਵ ਜੀ ਆਖ ਆਪ ਗੁਰ ਗੱਦੀ ਬਖਸ਼ੀ ਅਤੇ 22 ਸਤੰਬਰ 1539 ਈਸਵੀ ਨੂੰ ਇਥੇ ਜੋਤੀ ਜੋਤ

ਸਮਾ ਗਏ। ਗੁਰੂ ਜੀ ਦੀ ਕ੍ਰਿਪਾ ਸਦਕਾ ਅਤੇ ਸਿੱਧੂ ਸਾਹਿਬ ਵੱਲੋਂ ਇਸ ਜਗ੍ਹਾ ਦੀ ਮਹਾਨਤਾ ਦਰਸਾਉਣ ਪਿੱਛੋਂ ਜਨਾਬ ਇਮਰਾਨ ਖਾਨ ਨੇ ਆਪਣੇ ਸਹਿਕਾਰੀ ਸਟਾਫ਼ ਦੀ ਮੱਦਦ ਨਾਲ ਕੇਵਲ 9 ਮਹੀਨਿਆਂ ਵਿੱਚ ਅੱਤ ਦਾ ਸੁੰਦਰ ਅਤੇ ਰਮਣੀਕ ਅਸਥਾਨ ਬਣਾਇਆ ਹੈ। 9 ਨਵੰਬਰ ਨੂੰ ਲਾਂਘੇ ਦੇ ਉਦਘਾਟਨ ਵਾਲੇ ਸਮਾਰੋਹ ਵਿੱਚ ਬੋਲਦਿਆਂ ਇਮਰਾਨ ਖ਼ਾਨ ਸਾਹਿਬ ਨੇ ਨਨਕਾਣਾ ਸਾਹਿਬ ਨੂੰ ਮੁਸਲਮਾਨਾਂ ਦਾ ਮੱਕਾ ਅਤੇ ਕਰਤਾਰਪੁਰ ਸਾਹਿਬ ਨੂੰ ਮਦੀਨਾ ਆਖਿਆ। ਇਸ ਤੋਂ ਇਲਾਵਾ ਪਾਕਿਸਤਾਨ ਦੇ ਲਾਹੌਰ ਸ਼ਹਿਰ ‘ਚ ਬਾਬਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਨੀਂਹ ਪੱਥਰ ਰੱਖਿਆ, 50 ਰੁਪਏ ਦਾ ਸਿੱਕਾ ਅਤੇ ਟਿਕਟ ਬਾਬੇ ਨਾਨਕ ਦੇ ਨਾਂ ’ਤੇ ਜਾਰੀ ਕੀਤਾ। ਸੋ ਸਮੂਹ ਸਿੱਖ ਸੰਗਤ ਜਨਾਬ ਇਮਰਾਨ ਖਾਨ ਦੀ ਰਿਣੀ ਹੈ। ਇਹ ਯਾਦਾਂ ਇੱਕ ਮਾਣ ਮੱਤਾ ਸ਼ਾਨ ਅਤੇ ਸੁਨਹਿਰੀ ਇਤਿਹਾਸ ਬਣ ਗਈਆਂ ਹਨ। ਇਸ ਕਾਰਜ ਲਈ ਮਿਸਟਰ ਨਰਿੰਦਰ ਦੈਮੋਦਰਸ ਮੋਦੀ (ਪ੍ਰਧਾਨ ਮੰਤਰੀ, ਭਾਰਤ ਦੀ ਭਾਜਪਾ ਸਰਕਾਰ) ਦਾ ਵੀ ਬਹੁਤ ਧੰਨਵਾਦ ਕਿਉਂਕਿ ਸਰਕਾਰ ਨੇ ਭਾਰਤ ਵੱਲ ਦਾ ਲਾਂਘਾ ਬਣਾਇਆ ਹੈ।

- ਕੈਨੇਡਾ ਦੀ ਬ੍ਰਿਟਿਸ਼ ਕੋਲੰਬੀਆ ਦੀ ਅਸੈਂਬਲੀ ਵਿਕਟੋਰੀਆ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਅਤੇ ਗੁਰਬਾਣੀ ਕੀਰਤਨ ਕਰਵਾਇਆ। ਬ੍ਰੈਂਪਟਨ ਵਿਖੇ ਸੜਕ ਦਾ ਨਾਂ ‘ਗੁਰੂ ਨਾਨਕ ਸਟਰੀਟ’ ਰੱਖਿਆ।
- ਅਮਰੀਕਾ ਦੀ ਪਾਰਲੀਮੈਂਟ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਖੰਡ ਪਾਠ ਅਤੇ ਗੁਰਬਾਣੀ ਕੀਰਤਨ ਇਸ ਪੁਰਬ ’ਤੇ ਕਰਵਾਇਆ ਗਿਆ। ਅਮਰੀਕਾ ਦੀ ਇੱਕ ਸਟੇਟ ਅਸੈਂਬਲੀ ‘ਚ ਹਰ ਸਾਲ 12 ਨਵੰਬਰ ਨੂੰ World Equality Day ਮਨਾਉਣ ਦਾ ਬਿੱਲ ਪਾਸ ਕੀਤਾ। ਇਸੇ ਤਰ੍ਹਾਂ ਆਸਟ੍ਰੇਲੀਆ ਦੀ ਸਰਕਾਰ ਨੇ ਇਹ ਪੁਰਬ ਮਨਾਉਣ ਲਈ 2 ਲੱਖ ਡਾਲਰ ਰੱਖੇ ਅਤੇ ਪਾਰਲੀਮੈਂਟ ਵਿੱਚ ਅਖੰਡ ਪਾਠ ਵੀ ਕਰਵਾਇਆ। ਇੱਕ ਪਾਰਕ ਵਿੱਚ ੴ ਦਾ ਨਿਸ਼ਾਨ ਵੀ ਲਗਾਇਆ ਹੈ।
- ਈਰਾਨ ਵਿੱਚ ਦੋ ਯੂਨੀਵਰਸਿਟੀਆਂ ਵਿੱਚ ਗੁਰੂ ਨਾਨਕ ਚੇਅਰ ਸਥਾਪਤ ਕੀਤੀ ਗਈ ਹੈ।
- ਨੇਪਾਲ ਸਰਕਾਰ ਨੇ ਵੀ ਗੁਰੂ ਨਾਨਕ ਦੇਵ ਜੀ ਦੇ ਨਾਂ ’ਤੇ ਸਿੱਕੇ ਜ਼ਾਰੀ ਕੀਤੇ ਹਨ।
- ਚੀਨ ਦੀ ਦੀਵਾਰ ’ਤੇ ਬੈਠ ਕੀਰਤਨੀ ਸਿੰਘਾਂ ਨੇ ਗੁਰੂ ਬਾਬੇ ਦੀ ਕੀਰਤੀ ਗਾਇਨ ਕੀਤੀ।

- ਡਾਕਟਰ ਰਾਜਵੰਤ ਸਿੰਘ ਨੇ ਜੋ, 'ਨੇਸ਼ਨਲ ਸਿੱਖ ਕੰਪੇਨ' ਅਤੇ 'ਈਕੋ ਸਿੱਖ' ਦੇ ਡਾਇਰੈਕਟਰ ਹਨ ਨੇ ਸਿੱਖ ਸੰਗਤ ਦੀ ਮੱਦਦ ਨਾਲ 'ਗੁਰੂ ਨਾਨਕ ਡਾਕੂਮੈਂਟਰੀ ਤਿਆਰ ਕਰਵਾਈ ਹੈ ਜਿਹੜੀ, ਫਰਵਰੀ 2020 ਵਿੱਚ ਰੀਲੀਜ਼ ਕਰ ਕੇ 200 ਟੀ. ਵੀ. ਸਟੇਸ਼ਨਾਂ 'ਤੇ ਦਿਖਾਈ ਜਾਵੇਗੀ। ਲਾਸ ਐਂਜਲ (ਅਮਰੀਕਾ) ਵਿਖੇ ਦਿਖਾਈਆਂ 40 ਡਾਕੂਮੈਂਟਰੀਆਂ 'ਚੋਂ ਇਹ ਡੇਢ ਘੰਟੇ ਦੀ ਮੂਵੀ ਨੂੰ ਸਭ ਤੋਂ ਉੱਤਮ ਗਰਦਾਨਿਆ ਗਿਆ ਹੈ ਕਿਉਂਕਿ ਇਸ ਵਿੱਚ ਬਾਬੇ ਨਾਨਕ ਦੇ ਮਨੁੱਖਤਾ ਦੀ ਭਲਾਈ ਪ੍ਰਤੀ ਦਰਸਾਏ ਸਿਧਾਂਤ ਸ਼ਾਮਲ ਹਨ।
- ਭਾਰਤ ਸਰਕਾਰ ਨੇ ਏਅਰ ਇੰਡੀਆਂ ਦੇ ਜਹਾਜਾਂ 'ਤੇ ੴ ਦਾ ਚਿੰਨ੍ਹ ਲਗਾਇਆ ਹੈ।
- ਪੰਜਾਬ ਸਰਕਾਰ ਨੇ ਕੁਝ ਥਾਵਾਂ 'ਤੇ ਗੁਰੂ ਨਾਨਕ ਚੇਅਰ ਸਥਾਪਤ ਕਰਨ ਦਾ ਮਤਾ ਪਾਸ ਕੀਤਾ ਹੈ।
- ਪੰਜਾਬ ਦੇ ਸ਼ਹਿਰ ਸੁਲਤਾਨਪੁਰ ਲੋਧੀ ਵਿਖੇ ਪੰਜਾਬ ਸਰਕਾਰ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਵੱਡੀ ਪੱਧਰ 'ਤੇ ਵੱਖ ਵੱਖ ਸਮਾਰੋਹ ਕਰਵਾਏ। ਇਸੇ ਤਰ੍ਹਾਂ ਡੇਰਾ ਬਾਬਾ ਨਾਨਕ (ਗੁਰਦਾਸਪੁਰ) ਵਿੱਚ ਵੀ ਸਮਾਗਮ ਆਯੋਜਤ ਕੀਤੇ ਗਏ। ਇਨ੍ਹਾਂ ਅਸਥਾਨਾਂ 'ਤੇ ਸਰਦਾਰ ਐਸ.ਪੀ. ਉਬਰਾਏ, ਪਟਿਆਲਾ ਨਿਵਾਸੀ ਨੇ ਸੰਗਤਾਂ ਦੀ ਸਹੂਲਤ ਲਈ ਵੱਡੀ ਸੇਵਾ ਕੀਤੀ।
- ਡਾਕਟਰ ਹਰਸ਼ਿੰਦਰ ਕੌਰ ਅਤੇ ਡਾਕਟਰ ਗੁਰਪਾਲ ਸਿੰਘ ਨੇ Guru Nanak and his Teachings for Humanity, 2019 ਕਿਤਾਬ ਲਿਖੀ ਹੈ ਜਿਸ ਨੂੰ ਯੂ.ਐਨ. ਨੇ ਆਪਣੀ ਲਾਇਬ੍ਰੇਰੀ ਵਿੱਚ ਰੱਖਣ ਲਈ ਮਨਜ਼ੂਰ ਕਰ ਲਿਆ ਹੈ। ਇਸ ਤੋਂ ਇਲਾਵਾ ਬਰਤਾਨੀਆਂ, ਅਮਰੀਕਾ, ਕੈਨੇਡਾ, ਆਦਿ ਯੂਨੀਵਰਸਿਟੀਆਂ ਨੇ ਵੀ ਇਸ ਨੂੰ ਲੈਣ ਲਈ ਮੰਗ ਕੀਤੀ ਹੈ। ਇੰਞ ਗੁਰੂ ਨਾਨਕ ਦੇਵ ਜੀ ਦੀ ਫ਼ਿਲਾਸਫ਼ੀ ਦੂਰ ਦੂਰ ਤੱਕ ਫ਼ੈਲੇਗੀ। ਸਿੱਖੀ ਧਰਮੀਆਂ, ਉੱਦਮੀਆਂ, ਉਪਕਾਰੀਆਂ, ਨਾਮੀਆਂ ਅਤੇ ਕਰਨੀ ਦੇ ਸੂਰਿਆਂ ਦੀ ਕੌਮ ਹੈ ਬਾਰੇ ਇਹ ਕਿਤਾਬ ਪੜ੍ਹ ਕੇ ਪਾਠਕਾਂ ਦੇ ਗਿਆਨ ਵਿੱਚ ਵਾਧਾ ਹੋਵੇਗਾ।

ਸੋ ਗੁਰੂ ਸਾਹਿਬ ਦੇ 550 ਸਾਲਾ ਪੁਰਬ ਸੰਬੰਧੀ ਜੋ ਮੋਟੀ ਮੋਟੀ ਜਾਣਕਾਰੀ ਪ੍ਰਾਪਤ ਹੋਈ ਹੈ ਉਹ ਇੱਥੇ ਸੰਖੇਪ ਵਿੱਚ ਅੰਕਿਤ ਕੀਤੀ ਗਈ ਹੈ। ਇਸ ਸੰਬੰਧ ਵਿੱਚ ਦੇਸ਼ ਵਿਦੇਸ਼ ਅੰਦਰ ਬਹੁਤ ਕਾਰਜ ਆਰੰਭੇ ਗਏ ਹਨ ਜੋ ਸਾਹਿਬਾਂ ਦੀ ਸਰਬਪੱਖੀ ਵਿਚਾਰਧਾਰਾ ਨੂੰ ਦਰਸਾ ਰਹੇ ਹਨ।ਅਜੋਕੇ ਪਦਾਰਥਵਾਦ, ਵਿਗਿਆਨਕ, ਤਕਨੀਕੀ

ਅਤੇ ਤੇਜ਼ੀ ਦੇ ਯੁੱਗ ਅੰਦਰ ਇਹ ਵਿਚਾਰਧਾਰਾ ਮਨੁੱਖੀ ਜੀਵਨ-ਜਾਂਚ ਨੂੰ ਉੱਤਮ ਬਣਾਉਣ ਲਈ ਪ੍ਰੇਰਨਾ ਦਿੰਦੀ ਹੈ ਅਤੇ ਆਪੇ ਦਾ ਮੁਲਾਂਕਣ ਕਰਨ ਲਈ ਮਾਰਗ ਦਰਸ਼ਨ ਹੈ। ਇਸ ਸ਼ਤਾਬਦੀ ਦੀ ਵੱਡੀ ਅਤੇ ਮੁੱਖ ਉਪੱਲਬਧੀ ਇਹ ਵੀ ਹੈ ਕਿ ਵਿਦੇਸ਼ਾਂ ਅੰਦਰ ਵੀ ਸਿੱਖਾਂ ਦੀ ਪਛਾਣ ਲਈ ਸਫ਼ਲ ਸਿੱਧ ਹੋਈ ਹੈ। ਇਸ ਨਾਲ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦਾ ਝਲਕਾਰਾ ਦੂਰ-ਦਰਾਡੇ ਤੱਕ ਪਹੁੰਚ ਗਿਆ ਹੈ। ਸਿੱਖ ਕੌਮ ਉਨ੍ਹਾਂ ਪ੍ਰਾਣੀਆਂ ਦਾ ਧੰਨਵਾਦ ਕਰਦੀ ਹੈ ਅਤੇ ਹਮੇਸ਼ਾ ਲਈ ਰਿਣੀ ਹੈ ਜਿਨ੍ਹਾਂ ਇਸ ਪੁਰਬ ਨੂੰ ਵਧ ਚੜ੍ਹ ਕੇ ਮਨਾਉਣ ਵਿੱਚ ਹਿੱਸਾ ਪਾਇਆ ਅਤੇ ਬੜੇ ਹੀ ਉਤਸ਼ਾਹ ਨਾਲ ਇਸ ਨੂੰ ਮਨਾਇਆ। ਆਉ। ਗੁਰੂ ਸਾਹਿਬ ਦੇ ਉਪਦੇਸ਼ ਨੂੰ ਜਗਤ ਅੰਦਰ ਘਰ ਘਰ ਪਹੁੰਚਾਈਏ, ਆਪ ਧਾਰਨ ਕਰੀਏ ਅਤੇ ਆਪਣਾ ਜੀਵਨ ਸਫ਼ਲ ਬਣਾਈਏ। ਕਵੀ ਕੁਸ਼ਲ ਦਾਸ ਗੁਰੂ ਜੀ ਦੀ ਉਸਤਤ ਇੰਞ ਕਰਦੇ ਹਨ:

**ਗੁਰੂ ਨਾਨਕ ਪੂਰਨ ਪੁਰਖ ਪ੍ਰਭੂ ਸਚਾ ਕਰਤਾਰ।**
**ਕਰਨ ਕਾਰਨ ਸਮਰੱਥ ਹੈ ਸਤਿਗੁਰ ਅਪਰ ਅਪਾਰ।**

# ਪੁਸਤਕ ਪਰਣਾਮ

ਸ਼ਮਸ਼ੇਰ ਸਿੰਘ (2019) ਗੁਰ ਨਾਨਕ ਚਿੰਤਨ : ਅਜੋਕੇ ਸਰੋਕਾਰ, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ, ਗੁਰਮਤਿ ਪ੍ਰਕਾਸ਼ ਮਾਸਿਕ ਪੱਤਰ, ਦਸੰਬਰ 2019।

ਸੁਖਪ੍ਰੀਤ ਸਿੰਘ ਉਦੋਕੇ (2002) ਗੰਜਿ ਸ਼ਹੀਦਾਂ (ਸ਼ਹੀਦਾਂ ਦਾ ਖ਼ਜਾਨਾ)। ਪ੍ਰਕਾਸ਼ਕ ਭਾ. ਚਤਰ ਸਿੰਘ ਜੀਵਨ ਸਿੰਘ, ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਸੋਢੀ ਤੇਜਾ ਸਿੰਘ (1968) ਸ੍ਰੀ ਗੁਰੂ ਨਾਨਕ ਨਿਰੰਕਾਰੀ ਚਮਤਕਾਰ। ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ, ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਸਤਿਬੀਰ ਸਿੰਘ (1973) ਸਾਡਾ ਇਤਿਹਾਸ, ਭਾਗ 1 (ਦਸ ਪਾਤਸ਼ਾਹੀਆਂ 1469-1708, ਪ੍ਰਕਾਸ਼ਕ ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।

ਸਤਿਬੀਰ ਸਿੰਘ (2015) ਗੁਰ ਭਾਰੀ, ਜੀਵਨੀ ਗੁਰੂ ਹਰਿ ਗੋਬਿੰਦ ਜੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਸਿਮਰਜੀਤ ਸਿੰਘ (2003) ਬੇਬੇ ਨਾਨਕੀ, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ, ਗੁਰਮਤਿ ਪ੍ਰਕਾਸ਼ ਮਾਸਿਕ ਪੱਤਰ, ਦਸੰਬਰ 2003।

ਸਵਰਾਜ ਸਿੰਘ (2006) ਸਿੱਖ ਇਨਕਲਾਬ, ਕਮਿਊਨਿਸਟ ਇਨਕਲਾਬ ਤੇ ਇਨਕਲਾਬੀ ਮਨੁੱਖ ਦੀ ਸਿਰਜਣਾ, ਪੰਥ ਖਾਲਸਾ ਪ੍ਰਕਾਸ਼ਨ।

ਹਰਿਭਜਨ ਸਿੰਘ (1967) ਸਾਚੀ ਪ੍ਰੀਤਿ ਗਜਲਾਂ ਭਾਈ ਨੰਦ ਲਾਲ ਜੀ ਸਟੀਕ, ਪ੍ਰਕਾਸ਼ਕ ਸਿੰਘ ਬ੍ਰਦਰਜ਼ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਹਰਭਜਨ ਸਿੰਘ ਸੇਖੋਂ (2010) ਖ਼ਾਲਸੋ ਬੇਕੀਨਾ ਗੁਰੂ ਗੋਬਿੰਦ ਸਿੰਘ, ਛਾਪਕ ਫੁਆਇਲ ਪਰਿੰਟ੍ਰਜ਼, ਲੁਧਿਆਣਾ।

ਹਰਭਜਨ ਸਿੰਘ ਸੇਖੋਂ (2015) ਗੁਰਮਤਿ ਸੰਗੀਤ ਦਾ ਪਹਿਲਾ ਰਬਾਬੀ ਭਾਈ ਮਰਦਾਨਾ, ਛਾਪਕ ਫੁਆਇਲ ਪਰਿੰਟ੍ਰਜ਼, ਲੁਧਿਆਣਾ।

ਹਰਪਾਲ ਸਿੰਘ (2003) ਰਾਇ ਬੁਲਾਰ ਖ਼ਾਨ ਸਾਹਿਬ, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ, ਗੁਰਮਤਿ ਪ੍ਰਕਾਸ਼ ਮਾਸਿਕ ਪੱਤਰ।

ਕਰਤਾਰ ਸਿੰਘ ਕਲਾਸਵਾਲੀਆ (1967) ਪੰਜਾਬੀ ਬੈਂਤਾਂ ਵਿੱਚ ਗੁਰੂ ਖ਼ਾਲਸਾ ਤਵਾਰੀਖ ਨੰਬਰ 10, ਸ੍ਰੀ ਦੁਸ਼ਟ ਦਮਨ ਪ੍ਰਕਾਸ਼, ਪ੍ਰਕਾਸ਼ਕ ਭਾ. ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕ: ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਕਿਰਪਾਲ ਸਿੰਘ ਚੰਦਨ : ਜੀਵਨ ਗਾਥਾ ਸ੍ਰੀ ਗੁਰੂ ਨਾਨਕ ਦੇਵ ਜੀ, ਪ੍ਰਕਾਸ਼ਕ ਨੰ 44, ਪ੍ਰਕਾਸ਼ਕ ਸਿੱਖ ਮਿਸ਼ਨਰੀ ਕਾਲਜ (ਰਜਿ.), ਲੁਧਿਆਣਾ।

ਕੁਲਦੀਪ ਸਿੰਘ ਸੂਰੀ (2013) ਭਾਈ ਮਰਦਾਨਾ, ਪ੍ਰਕਾਸ਼ਕ ਸਿੰਘ ਬ੍ਰਦਰਜ਼, ਅੰਮ੍ਰਿਤਸਰ।

ਗੁਰਵਿੰਦਰ ਸਿੰਘ (2019) ਗੁਰੂ ਨਾਨਕ ਦਰਸ਼ਨ, ਰਬਾਬ ਤੋਂ ਨਗਾਰੇ ਤੱਕ, ਪ੍ਰਕਾਸ਼ਕ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ ਐਸੋਸੀਏਸ਼ਨ ਸਰੀ, ਬੀ.ਸੀ., ਕੈਨੇਡਾ।

ਦਰਸ਼ਨ ਸਿੰਘ (2018) ਬਾਬਾ ਪੈਧਾ ਸਚਿ ਖੰਡਿ, ਨਾਮ ਪਰਗਾਸ, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ. ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ, ਗੁਰਮਤਿ ਪ੍ਰਕਾਸ਼ ਮਾਸਿਕ ਪੱਤਰ।

ਦੌਲਤ ਰਾਏ (1979) ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ, ਪ੍ਰਕਾਸ਼ਕ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ ਰਜਿਸਟਰਡ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਪਿਆਰਾ ਸਿੰਘ ਪਦਮ (1990) ਸੰਖੇਪ ਸਿੱਖ ਇਤਿਹਾਸ 1469-1989 ਈ., ਕਲਮ ਮੰਦਿਰ ਪਟਿਆਲਾ।

ਭਾਈ ਗੁਰਦਾਸ ਜੀ (1996) ਸਟੀਕ 41 ਵਾਰਾਂ, ਟੀਕਾਕਾਰ ਨਰੈਣ ਸਿੰਘ ਜੀ ਗਿਆਨੀ, ਪ੍ਰਕਾਸ਼ਕ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ. ਗਲੀ ਨੰ: 8 ਬਾਗ ਰਾਮਾ ਨੰਦ ਅੰਮ੍ਰਿਤਸਰ।

ਭੰਗੂ ਰਤਨ ਸਿੰਘ ਸ਼ਹੀਦ (1914) ਪ੍ਰਾਚੀਨ ਪੰਥ ਪ੍ਰਕਾਸ਼, ਸੰਪਾਦਤ ਭਾਈ ਵੀਰ ਸਿੰਘ ਜੀ, ਪ੍ਰਕਾਸ਼ਕ ਮੈਨੇਜਰ, ਖਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ।

ਮਨਮੋਹਨ ਕੌਰ (2015) ਬੇਬੇ ਨਾਨਕੀ ਜੀ, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ, ਗੁਰਮਤਿ ਪ੍ਰਕਾਸ਼ ਮਾਸਿਕ ਪੱਤਰ ਨਵੰਬਰ 2015।

ਮਨਮੋਹਨ ਕੌਰ (2015) ਮਾਤਾ ਨਾਨਕੀ ਜੀ, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ, ਗੁਰਮਤਿ ਪ੍ਰਕਾਸ਼ ਜੂਨ ਮਾਸਿਕ ਪੱਤਰ।

ਮਹਿੰਦਰ ਸਿੰਘ ਰਤਨ: ਭਾਈ ਬਾਲੇ ਵਾਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ, ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ, ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਮਹਿੰਦਰ ਕੌਰ ਗਿੱਲ (2010) ਭਾਈ ਮਰਦਾਨਾ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਰਾਮ ਤੀਰਥ ਡੰਡੀ ਸੰਨਿਆਸੀ (1974) ਸਰਵੋਤਮ ਧਰਮ ਗ੍ਰੰਥ: ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਰਵੋਤਮ ਧਰਮ: ਖਾਲਸਾ ਪੰਥ, ਪ੍ਰਕਾਸ਼ਕ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ ਰਜਿਸਟਰਡ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਰੂਪ ਸਿੰਘ (1996) ਪ੍ਰਮੁੱਖ ਸਿੱਖ ਸ਼ਖਸੀਅਤਾਂ, ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

Gupta, Hari Ram (1973). History of the Sikh Gurus, Published by Munshi Ram Manohar Lal, Pvt. Ltd. Rani Jhansi Road, New Delhi.

Harshinder Kaur and Gurpal Singh (2019). Guru Nanak and His Teachings for Humanity. Published by Singh Brothers, Amritsar.

Jagjit Singh (2000), Dynamics of Sikh Revolution. Published by Institute of Sikh Studies, Chandigarh and Printed at Alpha Beta, Computers Chandigarh.

Narang, Gokal Chand (1956). Transformation of Sikhism, New Dehi.

Tuzak-e-Jehangiri (Persian) P. 35, quoted by Narang Gokal Chand. pp. 47-48.

Zila SIngh (2019). Guru Nanak's 550th Celebrations: The Lord is Truth-Truth is His name, Link, August 17, 2019, Vol. 47, No. 33. www. the link paper.ca